# 1

*ਸਤਿਨਾਮ ਸ੍ਰੀ ਵਾਹਿਗੁਰੂ, ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ!*
*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥* *ਅੰਗ - ੨੫੬*
*ਫਿਰਤ ਫਿਰਤ ਪ੍ਰਭ ਆਇਆ*
*ਪਰਿਆ ਤਉ ਸਰਨਾਇ ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥* *ਅੰਗ - ੨੮੯*
*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥* *ਅੰਗ - ੨੯੦*
*ਧਾਰਨਾ - ਖੇਲ੍ਹੇ ਸੁਆਮੀ ਮੇਰਾ, ਨਿਰਗੁਣ ਹੋ ਕੇ, ਸਰਗੁਣ ਹੋ ਕੇ - ੨, ੨.*
*ਨਿਰਗੁਣ ਹੋ ਕੇ, ਸਰਗੁਣ ਹੋ ਕੇ,*
*ਖੇਲ੍ਹੇ ਸੁਆਮੀ ਮੇਰਾ,.................-੨*
*ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥*
*ਈਘੈ ਨਿਰਗੁਨ ਊਘੈ ਸਰਗੁਨ*
*ਕੇਲ ਕਰਤ ਬਿਚਿ ਸੁਆਮੀ ਮੇਰਾ ॥੧॥ ਰਹਾਉ ॥*
*ਨਗਰ ਮਹਿ ਆਪਿ ਬਾਹਰਿ ਫੁਨਿ ਆਪਨ*
*ਪ੍ਰਭ ਮੇਰੇ ਕੋ ਸਗਲ ਬਸੇਰਾ ॥*
*ਆਪੇ ਹੀ ਰਾਜਨੁ ਆਪੇ ਹੀ ਰਾਇਆ*
*ਕਹ ਕਹ ਠਾਕੁਰੁ ਕਹ ਕਹ ਚੇਰਾ ॥੧॥*
*ਕਾ ਕਉ ਦੁਰਾਉ ਕਾ ਸਿਉ ਬਲਬੰਚਾ*
*ਜਹ ਜਹ ਪੇਖਉ ਤਹ ਤਹ ਨੇਰਾ ॥*
*ਸਾਧ ਮੂਰਤਿ ਗੁਰੁ ਭੇਟਿਓ ਨਾਨਕ*
*ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥* *ਅੰਗ - ੮੨੭*
*ਅਪਨੀ ਮਾਇਆ ਆਪਿ ਪਸਾਰੀ*
*ਆਪਹਿ ਦੇਖਨਹਾਰਾ ॥*
*ਨਾਨਾ ਰੂਪੁ ਧਰੇ ਬਹੁ ਰੰਗੀ*
*ਸਭ ਤੇ ਰਹੈ ਨਿਆਰਾ ॥* *ਅੰਗ - ੫੩੭*

ਸਾਧਸੰਗਤਿ ਜੀ, ਗੱਜ ਕੇ ਬੋਲਣਾ ਜੀ ਸਤਿਨਾਮ ਸ੍ਰੀ ਵਾਹਿਗੁਰੂ। ਆਪ ਕਾਰੋਬਾਰ ਸੰਕੋਚਦੇ ਹੋਏ ਗੁਰੂ ਦਰਬਾਰ ਵਿੱਚ ਪਹੁੰਚੇ ਹੋ। ਜਿੰਨੇ ਕਦਮ ਕੋਈ ਚਲ ਕੇ ਆਇਆ ਹੈ, ਓਨੇ ਜੱਗਾਂ ਦਾ ਫਲ ਸ਼ਰਧਾ ਸਹਿਤ ਆਉਣ ਵਾਲੇ ਨੂੰ ਪ੍ਰਾਪਤ ਹੁੰਦਾ ਹੈ। ਸ਼ਰਨ ਆਉਣ ਨਾਲ ਮਾੜੇ ਲੇਖ ਖਤਮ ਹੋ ਜਾਂਦੇ ਨੇ ਅਤੇ ਚੰਗੇ ਦਬੇ ਹੋਏ ਲੇਖ ਉਘੜ ਆਉਂਦੇ ਨੇ। ਚਿਤ ਇਕਾਗਰ ਕਰਕੇ ਹਰੀ ਜਸ ਸੁਣਦਾ ਹੈ ਤਾਂ -

*ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥* *ਅੰਗ - ੫੪੬*

ਕਈ ਕ੍ਰੋੜ ਜੱਗਾਂ ਦਾ ਫਲ, ਇਕੱਲੇ-ਇਕੱਲੇ ਨੂੰ ਪ੍ਰਾਪਤ ਹੁੰਦੈ, ਜੋ ਚਿਤ ਨੂੰ ਇਕਾਗਰ ਕਰਕੇ, ਹਰੀ ਦਾ ਜਸ, ਕੰਨਾਂ ਨਾਲ ਸ੍ਰਵਣ ਕਰਦੇ ਨੇ, ਬੁੱਧੀ ਨਾਲ ਵਿਚਾਰ ਕਰਦੇ ਨੇ ਤੇ ਵਿਚਾਰ ਕਰਕੇ ਹਿਰਦੇ ਵਿੱਚ ਧਾਰਨ ਕਰਦੇ

ਨੇ। ਇਹ ਕੋਈ ਮਨ-ਪਰਚਾਉਣ ਦਾ ਨਹੀਂ ਪ੍ਰੋਗਰਾਮ ਹੁੰਦਾ, ਇਹ ਜੋ ਸਤਸੰਗਤਿ ਹੈ, ਇਹ ਚਾਟਸਾਲ ਹੈ ਜਿਸ ਤਰ੍ਹਾਂ ਸਕੂਲ ਹੁੰਦਾ ਹੈ। ਇਹਦੇ ਵਿੱਚ ਵਾਹਿਗੁਰੂ ਨੂੰ ਮਿਲਣ ਵਾਸਤੇ ਰਸਤਾ ਦੱਸਿਆ ਜਾਂਦਾ ਹੈ ਤਾਂ ਕਿ ਇਹ ਜੀਵ, ਜੋ ਕ੍ਰੋੜਾਂ-ਕ੍ਰੋੜਾਂ ਸਾਲਾਂ ਤੋਂ ਦੁਖੀ ਤੁਰਿਆ ਆਉਂਦਾ ਹੈ, ਕਿਸੇ ਤਰੀਕੇ ਨਾਲ ਸੁਖੀ ਬਣ ਜਾਵੇ ਕਿਉਂਕਿ ਦੁੱਖ ਦੇਖ ਲਓ, ਸੰਸਾਰ ਵਿੱਚ ਕਿੰਨੇ ਨੇ। ਪੈਸਾ ਹੋਵੇ, ਪਰ ਕੋਈ ਦੁੱਖ ਹੋਵੇ, ਇਹ ਦੁੱਖ ਨੂੰ ਦੂਰ ਨਹੀਂ ਕਰ ਸਕਦਾ। ਸਿਹਤ ਨਾ ਹੋਵੇ ਤਾਂ ਵੀ ਦੁੱਖ, ਸਿਹਤ ਹੋਵੇ, ਪਰ ਹੋਰ ਅਲਸੇਟੇ ਹੋਣ, ਫੇਰ ਵੀ ਆਦਮੀ ਦੁਖੀ ਰਹਿੰਦਾ ਹੈ। ਸਾਰੇ ਪਦਾਰਥ ਵੀ ਜੇ ਆਦਮੀ ਨੂੰ ਪ੍ਰਾਪਤ ਹੋ ਜਾਣ, ਮਹਾਰਾਜ ਕਹਿੰਦੇ ਨੇ, ਫੇਰ ਵੀ ਇਹ ਸੁਖੀ ਨਹੀਂ ਹੁੰਦਾ -

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***

***ਅੰਗ - ੭੦੭***

ਸੇਜਾਂ ਸੁੰਦਰ ਹੋਣ, ਸੁੱਖਾਂ ਦੀ ਕੋਈ ਗਿਣਤੀ ਨ ਹੋਵੇ, ਪੂਰੇ ਰਸ ਭੋਗ ਸਕਦਾ ਹੋਵੇ -

***ਗ੍ਰਿਹ ਸੋਇਨ ਚੰਦਨੁ ਸੁਗੰਧ ਲਾਇ ਮੋਤੀ ਹੀਰੇ॥***

***ਅੰਗ - ੭੦੭***

ਘਰ ਦੇ ਅੰਦਰ ਚੰਦਨ ਦੀਆਂ ਸੁਗੰਧੀਆਂ ਆਉਂਦੀਆਂ ਹੋਣ, Decorated (ਸਜਾਏ ਹੋਏ) ਹੋਣ ਕਮਰੇ - ਸੋਨੇ ਦੀਆਂ ਪਲੇਟਾਂ ਲਾ ਕੇ, ਹੀਰੇ ਜਵਾਹਰਾਤ ਲਾ ਕੇ -

***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥***

***ਅੰਗ - ੭੦੭***

ਜੋ ਮਨ ਵਿਚ ਸੁਖ ਦੀ ਇੱਛਾ ਹੋਈ, ਉਹੀ ਸੁਖ ਮਾਣ ਲਿਆ, ਕੋਈ ਕਮੀ ਨ ਆਵੇ -

***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥***

***ਅੰਗ - ੭੦੭***

ਜੇ ਵਾਹਿਗੁਰੂ ਚੇਤੇ ਨਹੀਂ ਆਉਂਦਾ, ਕਹਿੰਦੇ, ਵਿਸ਼ਟਾ ਦੇ ਕੀੜੇ ਵਰਗਾ ਹੈ -

***ਬਿਨੁ ਹਰਿ ਨਾਮ ਨ ਸਾਂਤਿ ਹੋਇ***
***ਕਿਤੁ ਬਿਧਿ ਮਨੁ ਧੀਰੇ॥*** ***ਅੰਗ - ੭੦੭***

ਸੋ ਕਲਹ ਤੇ ਕਲੇਸ਼ ਦਾ ਜੇ ਕੋਈ ਦੁਨੀਆਂ ਵਿਚ ਇਲਾਜ ਹੈ, ਦੁਖ ਦਾ ਇਲਾਜ ਜੇ ਕੋਈ ਹੈ, ਉਹ ਇਕੋ ਹੀ ਹੈ ਕਿ ਇਹ ਜੀਵ ਤੱਤ, ਪਰਮ-ਤੱਤ ਦੇ ਨਾਲ weld (ਪੱਕੇ ਤਰੀਕੇ ਨਾਲ ਜੋੜ) ਹੋ ਜਾਵੇ ਕਿਉਂਕਿ ਵਾਹਿਗੁਰੂ ਸਤਿ ਚਿਤ ਅਨੰਦ ਹੈ, ਪਿਆਰ ਹੈ, ਨਿਰਾ ਹੀ ਪਿਆਰ ਹੈ ਤੇ ਸਤਿ ਹੈ, ਉਹ ਕਦੇ ਵੀ ਬਦਲਦਾ ਨਹੀਂ, ਫੇਰ ਉਹ ਚੇਤਨ ਹੈ, ਪੂਰੀ ਜਾਗ ਹੈ ਉਹਦੇ ਅੰਦਰ, ਪੂਰਾ ਅਨੰਦ ਹੈ ਉਹਦੇ ਅੰਦਰ। ਜਿਸ ਤੋਂ ਅੱਗੇ ਅਨੰਦ ਦੀ ਡਿਗਰੀ ਕੋਈ ਹੁੰਦੀ ਹੀ ਨਹੀਂ - ਐਨਾ ਅਨੰਦ ਹੈ। ਸੋ, ਜਦੋਂ ਸਾਡਾ contact (ਮੇਲ) ਉਹਦੇ ਨਾਲ ਹੋ ਜਾਂਦਾ ਹੈ, ਜੁੜ ਜਾਂਦੇ ਹਾਂ - ਉਹਦੇ ਨਾਲ, ਫੇਰ ਉਹਦੀਆਂ qualities (ਗੁਣ) ਜਿਹੜੀਆਂ ਖੂਬੀਆਂ ਪ੍ਰਮੇਸ਼ਰ ਵਿੱਚ ਨੇ, ਉਹ ਸਾਡੇ ਵਿੱਚ ਆਉਣੀਆਂ ਸ਼ੁਰੂ ਹੋ ਜਾਣਗੀਆਂ। ਜੇ ਅਸੀਂ ਮਾੜੀ ਸੰਗਤ ਨਾਲ ਜੁੜ ਜਾਂਦੇ ਹਾਂ, ਉਦਾਸ ਬੰਦਿਆਂ ਨਾਲ, ਰੋਣ ਵਾਲੇ ਬੰਦਿਆਂ ਨਾਲ ਜੁੜਦੇ ਹਾਂ, ਰੋਣਾ ਆਉਣਾ ਸ਼ੁਰੂ ਹੋ ਜਾਏਗਾ, frustrated (ਨਿਰਾਸ) ਬੰਦਿਆਂ ਨਾਲ ਸਾਡੀ ਸੰਗਤ ਹੋ ਜਾਵੇ, ਅਸੀਂ frustrate ਹੋ ਜਾਵਾਂਗੇ, ਖੁਸ਼ੀ ਨਾਂ ਦੀ ਚੀਜ਼ ਜਾਂਦੀ ਰਹੇਗੀ। ਹਸਮੁਖ ਬੰਦਿਆਂ ਦੇ ਨਾਲ ਜੁੜ ਕੇ ਚਿਹਰੇ ਦੀਆਂ ਝੁਰੜੀਆਂ ਹਟਣੀਆਂ ਸ਼ੂਰੂ ਹੋ ਜਾਣਗੀਆਂ, ਮੱਥੇ ਦੇ ਵਲ ਖੁਲ੍ਹਣੇ ਸ਼ੁਰੂ ਹੋ ਜਾਣਗੇ, ਨੇਤਰਾਂ ਦੀ ਕਰੂਰਤਾ ਮਿਠਾਸ ਵਿੱਚ ਬਦਲ ਜਾਏਗੀ, ਬੁੱਲ੍ਹਾਂ ਦੇ ਉੱਤੇ ਮੁਸਕਰਾਹਟ ਆ ਜਾਏਗੀ ਕਿਉਂਕਿ ਸੰਗਤ ਐਸੀ ਮਿਲ ਗਈ ਸਾਨੂੰ।

ਇਸੇ ਤਰ੍ਹਾਂ ਜੇ ਅਸੀਂ ਪ੍ਰਮੇਸ਼ਰ ਦੀ ਸੰਗਤ ਵਿੱਚ ਪੈ ਜਾਈਏ ਤਾਂ ਸਾਡੇ ਸਾਰੇ ਦੁੱਖਾਂ ਦਾ ਖਾਤਮਾ ਹੋ ਜਾਏਗਾ, ਕੋਈ ਦੁੱਖ ਵੀ ਨਹੀਂ ਰਹਿੰਦਾ। ਮਹਾਰਾਜ ਕਹਿੰਦੇ ਨੇ ਉਹਦੀ ਸੰਗਤ ਕੀ ਹੈ? ਉਹਦੇ ਨਾਲ ਲਗਾਤਾਰੀ

ਯਾਦ ਵਿੱਚ ਜੁੜ ਜਾਣਾ। ਲਗਾਤਾਰੀ ਯਾਦ, ਇਉਂ ਨਹੀਂ ਕਿ ਕਦੇ ਯਾਦ ਆ ਗਿਆ, ਕਦੇ ਫਿਰ ਭੁੱਲ ਗਿਆ, ਕਦੇ ਯਾਦ ਆ ਗਿਆ, ਕਦੇ ਫਿਰ ਭੁੱਲ ਗਿਆ, ਐਸੀ ਸਥਿਤੀ ਨੂੰ ਨਹੀਂ ਕਿਹਾ। ਮਹਾਰਾਜ ਕਹਿੰਦੇ ਨੇ –

ਪੂਰਨ ਪ੍ਰੇਮ ਪ੍ਰਭਾਉ ਬਿਨਾ ਪਤਿ ਸਿਉ ਕਿਨ ਸ੍ਰੀ ਪਰਮਾਪਤਿ ਪਾਏ॥ ਤ੍ਵਪ੍ਰਸਾਦਿ ਸਵੱਯੇ – ਪਾਤਸ਼ਾਹੀ ੧੦

Continous love ਦੇ ਨਾਲ, ਲਗਾਤਾਰ ਪਿਆਰ ਦੇ ਨਾਲ, ਉਹ ਜਿਹੜਾ ਪਿਆਰ ਦਾ ਮਾਲਕ ਹੈ, ਉਹ ਪ੍ਰਾਪਤ ਹੋ ਜਾਵੇਗਾ। ਫੇਰ ਕਦੇ ਹਿਰਦੇ ਵਿੱਚ frustration (ਝੁੰਜਲਾਹਟ) ਨਹੀਂ ਆਉਂਦੀ। ਸੋ ਸਦਾ ਹੀ ਜਿਹੜਾ ਉਹਦੇ ਨਾਲ ਜੁੜਿਆ ਰਹਿੰਦਾ ਹੈ ਉਹਦੇ ਕਲਹ ਤੇ ਕਲੇਸ਼ ਖਤਮ ਹੋ ਜਾਂਦੇ ਨੇ।

ਪੰਜ ਕਲੇਸ਼ ਨੇ ਸੰਸਾਰ ਦੇ ਅੰਦਰ ਜੋ ਵੱਡੇ-ਵੱਡੇ ਚਿੰਤਕਾਂ ਨੇ ਮੰਨੇ ਨੇ। ਇੱਕ ਵੱਡਾ ਕਲੇਸ਼ ਅਵਿਦਿਆ ਹੈ। ਅਵਿਦਿਆ ਨੂੰ ਅੰਗ੍ਰੇਜ਼ੀ ਵਿੱਚ Ignorance ਕਹਿੰਦੇ ਨੇ, ਚੀਜ਼ ਹੋਰ ਹੈ ਪਰ ਲੱਗਦੀ ਹੋਰ ਹੈ। ਜਿਵੇਂ ਰੱਸੀ ਪਈ ਹੈ ਹਨ੍ਹੇਰੇ ਦੇ ਅੰਦਰ, ਸੱਪ ਹੀ ਲੱਗੀ ਜਾਂਦੀ ਹੈ। ਸਾਰੀ ਰਾਤ ਡਰੀ ਜਾਂਦਾ ਹੈ ਕਿ ਸੱਪ ਪਿਆ ਹੈ ਦਰਵਾਜ਼ੇ ਮੂਹਰੇ। ਫੇਰ ਝਰੋਖਿਆਂ ਥਾਂਈਂ ਦੇਖਦਾ ਹੈ, ਪਰਦਾ ਪਰੇ ਹਟਾ ਦੇ ਦੇਖਦਾ ਹੈ ਕਿ ਸੱਪ ਚਲਿਆ ਗਿਆ। ਕਹਿੰਦਾ, ਦਰਵਾਜ਼ੇ ਦੇ ਮੂਹਰੇ ਹੀ ਹੈ, ਹੁਣ ਨਹੀਂ ਨਿਕਲਣਾ ਬਾਹਰ, ਪਤਾ ਨਹੀਂ ਕਦ ਡੰਗ ਮਾਰ ਜਾਵੇ – ਕਿੱਡਾ ਕਲੇਸ਼ ਮਨ ਦੇ ਅੰਦਰ ਪੈ ਗਿਆ। ਬੈਡ ਰੂਮ ਦੇ ਅੰਦਰ ਰੱਸੀ ਪਈ ਹੈ, ਮਟਕ ਚਾਨਣੇ ਵਿੱਚ ਦੇਖ ਲਈ। ਡਰਿਆ ਪਿਆ ਹੈ, ਮੰਜੇ ਤੋਂ ਥੱਲੇ ਪੈਰ ਨਹੀਂ ਲਾਹੁੰਦਾ ਕਿ ਸੱਪ ਦੇਖਿਆ ਹੈ ਓਥੇ ਕਿਉਂਕਿ ignorance ਹੈ, ਭੁਲੇਖਾ ਪੈ ਗਿਆ। ਸੋ ਇਹ ਸਭ ਤੋਂ ਵੱਡਾ ਕਲੇਸ਼ ਹੈ।

ਦੂਸਰਾ ਹੁੰਦਾ ਹੈ ਅਭੀਨਿਵੇਸ਼। ਅਭੀਨਿਵੇਸ਼ ਕਲੇਸ਼ ਇਹ ਹੁੰਦਾ ਹੈ ਕਿ ਮੌਤ ਨੇ ਮੈਨੂੰ ਮਾਰ ਦੇਣਾ ਹੈ। ਮੇਰਾ ਜਿੰਨਾਂ ਜ਼ਿੰਦਗੀ ਦਾ ਪ੍ਰੋਗਰਾਮ ਹੈ ਉਹ ਸਾਰਾ ਦਰ੍ਹਮ-ਵਰ੍ਹਮ ਕਰ ਦੇਣਾ ਹੈ, ਉਲਟ-ਪੁਲਟ ਕਰ ਦੇਣਾ ਹੈ। ਕੋਠੀਆਂ ਕਿਧਰੇ ਜਾਣੀਆਂ ਨੇ, ਕਾਰਾਂ ਕਿਧਰੇ ਜਾਣੀਆਂ ਨੇ, ਛੱਡ ਕੇ ਮੈਂ ਤੁਰ ਜਾਣਾ ਹੈ ਪਰ ਬੜਾ ਮਾੜਾ ਕੰਮ ਹੈ – ਮੌਤ ਚਾਹੀਦੀ ਹੀ ਨਹੀਂ ਸੀ। ਮੌਤ ਦਾ ਡਰ ਪਿਆ ਹੋਇਆ ਹੈ। ਸੋ ਇਹ ਕਲੇਸ਼ ਆਦਮੀ ਦੇ ਮਨ ਤੇ ਸਦਾ ਹੀ ਹਾਵੀ ਰਹਿੰਦਾ ਹੈ। ਜਦੋਂ ਵੀ ਇਹ ਸੋਚਦਾ ਹੈ, ਉਸੇ ਵੇਲੇ ਸਾਰਾ ਸਰੀਰ ਸਿਰ ਤੋਂ ਲੈ ਕੇ ਪੈਰਾਂ ਤੱਕ ਹਿੱਲ ਜਾਂਦਾ ਹੈ ਕਿ ਹੈਂ! ਇਹਦਾ ਕੀ ਫਾਇਦਾ ਹੋਇਆ ਜੇ ਚਲੇ ਹੀ ਜਾਣਾ ਹੈ ਸੰਸਾਰ ਤੋਂ।

ਤੀਸਰਾ ਕਲੇਸ਼ ਅਸਮਿਤਾ ਦਾ ਹੁੰਦਾ ਹੈ। ਕਦੇ ਗੁੱਸੇ ਹੋ ਗਏ, ਕਦੇ ਰਾਜ਼ੀ ਹੋ ਗਏ, ਕਦੇ ਹੱਸਣ ਲੱਗ ਗਏ, ਕਦੇ ਕ੍ਰੋਧ ਵਿੱਚ ਆ ਗਏ, ਕਦੇ ਠੰਢੇ ਹੋ ਗਏ, ਕਦੇ ਤੱਤੇ ਹੋ ਗਏ ਯਾਨੀ ਸਮਬਿਰਤੀ ਨ ਰਹਿਣੀ, ਦੇ ਧਨ ਸੰਬੰਧੀ ਆਦਿਕਾਂ ਵਿੱਚ ਅਹੰਤਾ, ਇਸ ਕਲੇਸ਼ ਕਰਕੇ ਰਹਿੰਦੀ ਹੈ।

ਚੌਥਾ ਕਲੇਸ਼ ਹੁੰਦਾ ਹੈ ਰਾਗ (Attachment) ਦਾ – ਪਰਿਵਾਰ ਦੀ ਅਟੈਚਮੈਂਟ, ਪ੍ਰਾਪਰਟੀ ਦੀ ਅਟੈਚਮੈਂਟ, ਆਪਣੀ ਪ੍ਰਭਤਾ ਦੀ ਅਟੈਚਮੈਂਟ, ਆਪਣੇ ਜੋਬਨ ਦੀ ਅਟੈਚਮੈਂਟ। ਇਹ ਅਟੈਚਮੈਂਟ ਪੂਰੇ ਦੁਖਾਂ ਦਾ ਕਾਰਣ ਹੋਇਆ ਕਰਦੀ ਹੈ। ਇਸ ਕਲੇਸ਼ ਕਰਕੇ ਪਦਾਰਥਾਂ ਵਿੱਚ ਪ੍ਰੇਮ ਰਹਿੰਦਾ ਹੈ।

ਪੰਜਵਾਂ ਹੋਇਆ ਕਰਦਾ ਹੈ – ਦਵੈਸ਼ ਭਾਵ। ਜਿਹੜੇ ਚੰਗੇ ਨਹੀਂ ਲਗਦੇ, ਉਨ੍ਹਾਂ ਨਾਲ ਵਿਰੋਧਤਾ ਹੋਣੀ, ਵੈਰ ਹੋ ਜਾਣਾ ਕਿ ਇਹ ਮੇਰਾ ਨੁਕਸਾਨ ਕਰ ਗਿਆ।

ਇਹਨਾਂ ਪੰਜਾਂ ਕਲੇਸ਼ਾਂ ਦਾ ਕੋਈ ਇਲਾਜ ਨਹੀਂ ਸੰਸਾਰ ਦੇ ਅੰਦਰ। ਨਾ ਬਹੁਤੀ ਮਾਇਆ ਹਾਸਲ ਕਰਕੇ ਇਹਦਾ ਇਲਾਜ ਹੈ, ਨਾ ਪਿਕਨਿਕਾਂ ਵਿੱਚ। ਘੁੰਮ ਆਓ ਦੇਸਾਂ ਪ੍ਰਦੇਸਾਂ ਵਿੱਚ, ਅਮਰੀਕਾ ਵਿੱਚ ਜਾ ਆਓ, ਕਨੇਡਾ ਜਾ ਆਓ, ਨਹੀਂ ਇਲਾਜ ਹੁੰਦਾ ਇਹਦਾ। ਇਹ ਚੀਜ਼ਾਂ ਇਨਸਾਨੀ ਦਿਮਾਗ ਦੇ ਅੰਦਰ ਆਪਣਾ ਥਾਂ ਬਣਾਈ ਬੈਠੀਆਂ ਨੇ, ਥਾਂ ਬਦਲਣ ਦੇ ਨਾਲ ਇਨ੍ਹਾਂ ਨੇ ਨਹੀਂ ਬਦਲਣਾ। ਮਹਾਰਾਜ! ਫੇਰ ਕੀ ਤਰੀਕਾ ਹੈ? ਮਹਾਰਾਜ ਕਹਿੰਦੇ, ਇੱਕੋ ਤਰੀਕਾ ਹੈ, ਸੰਸਾਰ ਦੇ ਅੰਦਰ ਇੱਕੋ ਹੀ ਹਸਤੀ ਹੈ ਜਿਹੜੀ ਸਾਰੇ ਪ੍ਰੀਪੂਰਨ ਹੈ –

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***

***ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ॥ ਅਕਾਲ ਉਸਤਤਿ***

ਤੇਰੇ ਆਲੇ-ਦੁਆਲੇ, ਤੇਰੇ ਅੰਦਰ, ਤੇਰੇ ਬਾਹਰ, ਇੱਕ ਪਿਆਰ ਵਾਲੀ ਹਸਤੀ ਫੈਲੀ ਹੋਈ ਹੈ। ਤੈਨੂੰ ਦਿਸਦੀ ਨਹੀਂ ਹੈ। ਉਹ ਦ੍ਰਿਸ਼ਟਾ ਰੂਪ 'ਚ ਹੈ। ਤੂੰ ਵੀ ਦ੍ਰਿਸ਼ਟਾ ਰੂਪ ਵਿੱਚ ਹੈਂ, ਤੂੰ ਦੇਖਣ ਵਾਲਾ ਹੈਂ, ਦਿਖਣ ਵਾਲਾ ਨਹੀਂ। ਅੱਖ ਦੇਖਦੀ ਹੈ ਸਭ ਚੀਜ਼ਾਂ ਨੂੰ, ਪਰ ਆਪਣੇ ਆਪ ਨੂੰ ਨਹੀਂ ਦੇਖ ਸਕਦੀ। ਨਿਗਾਹ ਸਭ ਨੂੰ ਦੇਖਦੀ ਹੈ ਪਰ ਨਿਗਾਹ ਨੇ ਅੱਜ ਤਾਈਂ ਆਪਣੇ ਆਪ ਨੂੰ ਨਹੀਂ ਦੇਖਿਆ ਕਿਉਂਕਿ ਉਹ ਦ੍ਰਿਸ਼ਟਾ ਹੈ।

ਇਸੇ ਤਰ੍ਹਾਂ ਵਾਹਿਗੁਰੂ ਦ੍ਰਿਸ਼ਟਾ ਹੈ, ਮੈਂ ਵੀ ਦ੍ਰਿਸ਼ਟਾ ਹਾਂ, ਤੁਸੀਂ ਵੀ ਦ੍ਰਿਸ਼ਟਾ ਹੋ ਪਰ ਅਸੀਂ ਦ੍ਰਿਸ਼ਟਮਾਨ ਬਣੇ ਹੋਏ ਹਾਂ - ਸਰੀਰ ਨੂੰ 'ਮੈਂ' ਕਹਿ ਕੇ। ਉਹਦੇ ਨਾਲ ਜਦੋਂ ਸਾਡੀ ਬਿਰਤੀ ਜੁੜ ਜਾਂਦੀ ਹੈ - ਕਿਉਂਕਿ ਉਹ 'ਸਤਿ ਚਿਤ ਅਨੰਦ' ਹੈ, ਉਸ ਵੇਲੇ ਸਾਡੇ ਅੰਦਰ ਉਹ ਹੀ ਅਸਰ ਆਉਣਾ ਸ਼ੁਰੂ ਹੋ ਜਾਂਦਾ ਹੈ। ਸੋ ਜਿੰਨਾ-ਜਿੰਨਾ ਅਸੀਂ ਉਹਦੇ ਨੇੜੇ ਜਾਵਾਂਗੇ, ਉਤਨਾ ਹੀ ਉਸ ਸਤਿ ਚਿਤ ਆਨੰਦ ਸਰੂਪ ਦੇ ਗੁਣ ਅਸਾਡੇ ਅੰਦਰ ਆਉਣਗੇ। ਜਿਵੇਂ ਅੱਗ ਦੇ ਨੇੜੇ ਜਾ ਕੇ ਪਾਲਾ ਖਤਮ ਹੋ ਜਾਂਦਾ ਹੈ ਤੇ ਜੇ ਅਸੀਂ ਏਅਰ ਕੰਡੀਸ਼ਨ ਕਮਰੇ ਨੂੰ ਛੱਡ ਕੇ ਬਾਹਰ ਧੁੱਪ ਵਿੱਚ ਆ ਜਾਈਏ ਤਾਂ ਗਰਮੀ ਸ਼ੁਰੂ ਹੋ ਜਾਂਦੀ ਹੈ ਕਿਉਂਕਿ ਅਸੀਂ ਇਸ ਮਾਹੌਲ ਵਿੱਚ ਆ ਗਏ ਜਿੱਥੇ ਉਹੋ ਜਿਹਾ ਅਸਰ ਸਾਡੇ ਤੇ ਪੈਂਦਾ ਹੈ।

ਸੋ ਜਦੋਂ ਅਸੀਂ ਵਾਹਿਗੁਰੂ ਦੇ ਮਾਹੌਲ ਵਿੱਚ ਜਾਂਦੇ ਹਾਂ, ਦੁਖਾਂ ਦਾ ਖਾਤਮਾ ਹੋ ਜਾਂਦਾ ਹੈ। ਦੁੱਖ ਭਾਵੇਂ ਉਸੇ ਤਰ੍ਹਾਂ ਰਹਿੰਦੇ ਨੇ, ਪਰ ਉਨ੍ਹਾਂ ਦੀ ਪਰਿਭਾਸ਼ਾ ਬਦਲ ਜਾਂਦੀ ਹੈ, ਆਦਮੀ ਨੂੰ ਦੁਖ ਲਗਦਾ ਨਹੀਂ। ਸੋ ਇਹਦਾ ਸਾਰੇ ਦਾ ਇਲਾਜ - ਜਿੰਨੀ ਆਪਾਂ ਵਿਚਾਰ ਕੀਤੀ ਹੈ ਮਹਾਰਾਜ ਨੇ ਇਕੋ ਹੀ ਦੱਸਿਆ ਹੈ। ਪਿਆਰ ਨਾਲ ਪੜ੍ਹੋ ਤੇ ਯਾਦ ਰੱਖਿਓ -

***ਧਾਰਨਾ - ਸਿਮਰਿ ਪਿਆਰੇ ਨੂੰ,***
***ਸਿਮਰਉ ਸਿਮਰਿ ਸਿਮਰਿ ਸੁਖ ਪਾਵਉ-੨, ੨.***
***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ-੨, ੨.***
***ਸਿਮਰਿ ਪਿਆਰੇ ਨੂੰ.............. -੨***

***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥***
***ਕਲਿ ਕਲੇਸ ਤਨ ਮਾਹਿ ਮਿਟਾਵਉ ॥***
***ਸਿਮਰਉ ਜਾਸੁ ਬਿਸੁੰਭਰ ਏਕੈ ॥***
***ਨਾਮੁ ਜਪਤ ਅਗਨਤ ਅਨੇਕੈ ॥***
***ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ ॥***
***ਕੀਨੇ ਰਾਮ ਨਾਮ ਇਕ ਆਖੵਰ ॥***
***ਕਿਨਕਾ ਏਕ ਜਿਸੁ ਜੀਅ ਬਸਾਵੈ ॥***
***ਤਾ ਕੀ ਮਹਿਮਾ ਗਨੀ ਨ ਆਵੈ ॥***
***ਕਾਂਖੀ ਏਕੈ ਦਰਸ ਤੁਹਾਰੋ ॥***
***ਨਾਨਕ ਉਨ ਸੰਗਿ ਮੋਹਿ ਉਧਾਰੋ ॥ ਅੰਗ - ੨੬੨***

ਯਾਦ ਕਰੋ, ਯਾਦ ਕਰੋ, ਯਾਦ ਕਰੋ - ਤਿੰਨ ਵਾਰ ਮਹਾਰਾਜ ਨੇ ਕਿਹਾ ਹੈ। ਕਿੰਨਾ ਜ਼ੋਰ ਦਿੱਤੈ। ਯਾਦ ਰੱਖੋ, ਯਾਦ ਰੱਖੋ, ਯਾਦ ਰੱਖੋ। ਕੀ ਹੋਏਗਾ - ਯਾਦ ਰੱਖਣ ਨਾਲ? ਕਹਿੰਦੇ, ਸੁਖਾਂ ਦੀ ਪ੍ਰਾਪਤੀ ਹੋਏਗੀ, ਜਿਸ ਦੇ ਵਾਸਤੇ ਤੂੰ ਦਿਨ ਰਾਤ ਜਫਰ ਜਾਲਦਾ ਹੈਂ, ਦੌੜਿਆ ਫਿਰਦਾ ਹੈ, ਦੇਸਾਂ ਪ੍ਰਦੇਸਾਂ 'ਚ ਤੁਰਿਆ ਫਿਰਦਾ ਹੈਂ, ਬਹੁਤ ਮਿਹਨਤ ਮੁਸ਼ੱਕਤ ਕਰਦਾ ਹੈ, ਪਰ ਸੁਖ ਆਇਆ ਵੀ ਤੇਰੇ ਕੋਲ? ਇੱਕ ਸੁਖ ਆਉਂਦਾ ਹੈ, ਹਜ਼ਾਰ ਦੁੱਖ ਖੜ੍ਹੇ ਹੋ ਜਾਂਦੇ ਨੇ। ਜੇ ਰਾਈ ਜਿੰਨਾਂ ਸੁੱਖ ਪ੍ਰਾਪਤ ਵੀ ਹੋ ਗਿਆ ਤਾਂ ਮਣ ਜਿੰਨਾਂ ਨਾਲ ਦੁੱਖ ਵੀ ਲੈ ਕੇ ਆਉਂਦਾ ਹੈ ਕਿਉਂਕਿ ਪ੍ਰਕਿਰਤੀ ਦੀ ਪ੍ਰਾਪਤੀ ਦੇ ਅੰਦਰ, ਸਾਰੇ ਹੀ ਮਹਾਂਪੁਰਸ਼ ਕਹਿੰਦੇ ਨੇ ਕਿ ਸੁਖ ਹੈ ਹੀ ਨਹੀਂ। ਮਹਾਰਾਜ ਕਹਿੰਦੇ -

***ਐਸਾ ਜਗੁ ਦੇਖਿਆ ਜੁਆਰੀ॥***
***ਸਭਿ ਸੁਖ ਮਾਗੈ ਨਾਮੁ ਬਿਸਾਰੀ॥*** ***ਅੰਗ - ੨੨੨***

ਨਾਮ ਦੀ ਬਾਤ, ਜੋ ਨਾਮ ਸੁਖ ਦੇਣ ਵਾਲਾ ਹੈ, ਉਹਨੂੰ ਭੁੱਲ ਕੇ ਜੁਏਬਾਜ਼ ਬਾਜ਼ੀ ਦਾਉ ਤੇ ਲਾ ਕੇ ਹਾਰ ਗਿਆ, ਲੇਕਿਨ ਸੁਖ ਨਾ ਇਹਨੂੰ ਪ੍ਰਾਪਤ ਹੋਇਆ। ਸੁਖ ਤਾਂ ਸਿਮਰਨ ਵਿੱਚ ਹੈ - *ਸਿਮਰਉ ਸਿਮਰਿ ਸਿਮਰਿ ਸੁਖ ਪਾਵਉ॥ ਕਲਿ ਕਲੇਸ ਤਨ ਮਾਹਿ ਮਿਟਾਵਉ॥'* ਕਲਹ ਤੇ ਕਲੇਸ਼ ਜਿਹੜੇ ਮਨ ਦੇ ਅੰਦਰ ਖੜਦੁੰਮ ਮਚਾਈ ਰੱਖਦੇ ਨੇ, ਉਹ ਮਿਟ ਜਾਣਗੇ।

***ਸਿਮਰਉ ਜਾਸੁ ਬਿਸੁੰਭਰ ਏਕੈ ॥***
***ਨਾਮੁ ਜਪਤ ਅਗਨਤ ਅਨੇਕੈ ॥***
***ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਹਰ ॥*** ***ਅੰਗ - ੨੬੨***

ਜਿੰਨੇ ਵੀ ਸ਼ੁੱਧ ਅੱਖਰ ਨੇ - ਬੇਦ, ਪੁਰਾਨ, ਸਿਮ੍ਰਤੀਆਂ, ਕੁਰਾਨ ਸ਼ਰੀਫ, ਤੌਰੇਤ, ਜੰਬੂਰ, ਅੰਜੀਲ ਤੇ ਬਾਈਬਲ ਤੇ ਗੁਰੂ ਗ੍ਰੰਥ ਸਾਹਿਬ - ਸਭ ਸ਼ੁੱਧ ਅੱਖਰ ਨੇ। ਇਹ ਸਾਰਿਆਂ ਦਾ ਜੇ ਕੋਈ ਤੱਤ ਹੈ, ਗੁਰੂ ਗ੍ਰੰਥ ਸਾਹਿਬ ਦੇ ੧੪੩● ਪੰਨਿਆਂ ਨੂੰ ਜੇ ਇੱਕ ਅੱਖਰ ਵਿੱਚ ਲਿਆਉਣਾ ਹੈ, ਚਾਰੇ ਬੇਦਾਂ ਨੂੰ ਜੇ ਇੱਕ ਅੱਖਰ ਵਿੱਚ ਲਿਆਉਣਾ, ਚਾਰੇ ਕਤੇਬਾਂ ਨੂੰ ਜੇ ਇੱਕ ਅੱਖਰ ਵਿੱਚ ਲਿਆਉਣਾ ਹੈ, ਮਹਾਰਾਜ ਕਹਿੰਦੇ ਤੂੰ, 'ਰਾਮ' ਕਹਿ ਦੇ, 'ਅਲਹ' ਕਹਿ ਦੇ, 'ਵਾਹਿਗੁਰੂ' ਕਹਿ ਦੇ - ਇੱਕੋ ਅੱਖਰ ਹੈ। ਇਹ ਸਾਰੀਆਂ ਇਹਦੇ ਵਿੱਚ ਆ ਜਾਣਗੀਆਂ। ਇਹ ਅੱਖਰ ਨਹੀਂ ਹੈ ਸਾਧ ਸੰਗਤਿ! ਪਹਿਲਾਂ ਤਾਂ ਇਹਦਾ ਲਕਸ਼ਣ ਹੈ - 'ਰਾਮ' ਦਾ, 'ਅਲਹ' ਦਾ, 'ਵਾਹਿਗੁਰੂ' ਦਾ (ਇੱਕੋ ਚੀਜ਼ ਹੈ); ਫੇਰ ਇਹਦੇ ਪਿੱਛੇ ਸ਼ਕਤੀ ਹੈ, ਫੋਰਸ ਹੈ। ਉਸ ਫੋਰਸ ਦੇ ਪਿਛਲੇ ਪਾਸੇ ਫੋਰਸ ਵਾਲਾ ਹੈ। ਤਿੰਨ ਚੀਜ਼ਾਂ ਇਹਦੇ ਵਿੱਚ ਨੇ - ਇੱਕ ਅੱਖਰ ਦੇ ਅੰਦਰ। ਸੋ ਪਹਿਲਾਂ ਅੱਖਰ ਵਿੱਚ ਆਉਣਾ ਪੈਂਦਾ ਹੈ, ਅੱਖਰ ਤੋਂ ਬਾਅਦ ਫਿਰ ਸ਼ਕਤੀ ਮਹਿਸੂਸ ਹੁੰਦੀ ਹੈ, ਫਿਰ ਉਹ ਜਿਹੜੀ ਤਾਕਤ ਹੈ ਜਿਸਨੂੰ ਇਹ denote ਕਰਦੀ ਹੈ, ਕਹਿ ਰਹੀ ਹੈ, ਉਹ ਇਹਦੇ ਵਿਚੋਂ ਪ੍ਰਗਟ ਹੋ ਜਾਂਦੀ ਹੈ। ਕਹਿੰਦੇ, ਇੱਕ ਅੱਖਰ ਵਿਚ ਆ ਜਾਏਗਾ ਸਾਰਾ ਕੁਝ।

***ਏਕ ਅਖਰੁ ਹਰਿ ਮਨਿ ਬਸਤ***
***ਨਾਨਕ ਹੋਤ ਨਿਹਾਲ॥*** ***ਅੰਗ - ੨੬੧***

ਕਹਿੰਦੇ ਨੇ ਕਿ ਜੇ ਮਨ ਵਿੱਚ ਇੱਕ ਅੱਖਰ ਵਸ ਜਾਵੇ - 'ਵਾਹਿਗੁਰੂ', 'ਰਾਮ', 'ਅਲਹ', ਫਿਰ ਨਿਹਾਲ ਹੋ ਜਾਵੇਂਗਾ। ਕਿੱਥੇ ਨੂੰ ਲੈ ਗਈ ਸਾਨੂੰ ਬਾਣੀ? ਇੱਕ ਅੱਖਰ ਵੱਲ ਨੂੰ ਲੈ ਕੇ ਜਾਂਦੀ ਹੈ। ਸਾਰੇ ਗੁਰੂ ਗ੍ਰੰਥ ਸਾਹਿਬ ਦਾ ਸਿਧਾਂਤ, ਨਿਚੋੜ 'ਜਪੁਜੀ ਸਾਹਿਬ' ਹੈ। ਦਸ ਪਾਠ ਹਰ ਰੋਜ਼ ਜਪੁਜੀ ਸਾਹਿਬ ਦੇ ਕਰਨ ਵਾਲਾ ਮਹੀਨੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਫਲ ਪ੍ਰਾਪਤ ਕਰ ਲੈਂਦਾ ਹੈ। ਜਪੁਜੀ ਸਾਹਿਬ ਦਾ ਨਿਚੋੜ ਹੈ -

***ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ***
***ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥***
***॥ ਜਪੁ ॥***
***ਆਦਿ ਸਚੁ ਜੁਗਾਦਿ ਸਚੁ ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥*** ***ਅੰਗ - ੧***

ਹੁਣ ਇਹਦਾ ਤੱਤ ਕੀ ਹੈ? ਇਹਦਾ ਤੱਤ ਹੈ, 'ਵਾਹਿਗੁਰੂ' ਅੱਖਰ। ਹੁਣ ਵਾਹਿਗੁਰੂ ਅੱਖਰ ਦਾ ਵੀ ਤੱਤ ਅਗਾਹਾਂ ਚਾਹੀਦਾ ਹੈ, ਉਹ ਕਾਹਦੇ ਵਿੱਚ ਹੈ? ਕਹਿੰਦੇ, ਇਹ ਅਨੁਭਵ ਵਿਚ ਹੈ। ਉਥੇ ਅੱਖਰ ਨਹੀਂ ਹੈ, ਉੱਥੇ ਉਹ ਹੈ ਜਿਹਨੂੰ ਅੱਖਰ denote ਕਰ ਰਿਹਾ ਹੈ (ਪ੍ਰਗਟ ਕਰ ਰਿਹਾ ਹੈ), ਦੱਸ ਰਿਹਾ ਹੈ, ਜਿਸ ਦੇ ਬਾਰੇ ਇਸ਼ਾਰਾ ਕਰ ਰਿਹਾ ਹੈ ਇਹ ਪਰਮ ਜੋਤੀ ਹੈ -

***ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥***

ਸੋ ਇਹ ਸਾਰੇ ਇੱਕ ਅੱਖਰ ਵਿੱਚ ਆ ਗਏ - 'ਬੇਦ ਪੁਰਾਨ ਸਿੰਮ੍ਰਿਤਿ ਸੁਧਾਖਰੁ॥ ਕੀਨੇ ਰਾਮ ਨਾਮ

ਇਕ ਆਖ੍ਰ॥ ਕਿਨਕਾ ਏਕ ਜਿਸੁ ਜੀਅ ਬਸਾਵੈ॥' ਜੇ ਇਹਦੇ ਅੰਦਰ ਇੱਕ ਕਿਨਕਾ ਵੀ ਵਸ ਜਾਵੇ, ਪੂਰਾ ਤਾਂ impossible (ਅਸੰਭਵ) ਹੈ, ਕਿਸੇ ਕਿਸੇ ਦੇ ਪੂਰਾ ਵਸਦੈ, ਤੇ ਉਹ ਫਿਰ ਪੂਰਾ ਹੋ ਜਾਂਦਾ ਹੈ, ਅਧੂਰਾ ਨਹੀਂ ਰਿਹਾ ਕਰਦਾ; ਜੇ ਇੱਕ ਅੱਖਰ ਵੀ, ਇਕ ਕਿਣਕੇ ਜਿੰਨਾ ਵੀ ਅੰਦਰ ਵਸ ਜਾਵੇ - 'ਤਾ ਕੀ ਮਹਿਮਾ ਗਨੀ ਨ ਆਵੈ', ਫਿਰ ਉਹਦੀ ਮਹਿਮਾ ਨੂੰ ਕੋਈ ਕਹਿ ਨਹੀਂ ਸਕਦਾ -

***ਸਾਧ ਕੀ ਮਹਿਮਾ ਬੇਦ ਨ ਜਾਨਹਿ॥***
***ਜੇਤਾ ਸੁਨਹਿ ਤੇਤਾ ਬਖਿਆਨਹਿ॥*** ***ਅੰਗ - ੨੭੨***

ਫੇਰ ਉਹਦੀ ਮਹਿਮਾ ਨੂੰ ਕੋਈ ਜਾਣ ਨਹੀਂ ਸਕਦਾ - 'ਕਾਂਖੀ ਏਕੈ ਦਰਸ ਤੁਹਾਰੋ॥' ਲੋਚਾ ਲੱਗੀ ਹੋਵੇ ਜਿਸਦੇ ਹਿਰਦੇ ਵਿੱਚ ਕਿ ਮੈਨੂੰ ਦਰਸ਼ਨ ਹੋ ਜਾਵੇ ਉਸ ਪ੍ਰੀਪੂਰਨ ਪ੍ਰਮੇਸ਼ਰ ਦਾ, ਜੇ ਉਨ੍ਹਾਂ ਦੀ ਸੰਗਤ ਮਿਲ ਜਾਵੇ - ਲੋਚਾ ਵਾਲਿਆਂ ਦੀ, ਫਿਰ ਉਹ ਸੰਗਤਿ ਕੀ ਅਸਰ ਕਰਦੀ ਹੈ? ਮਹਾਰਾਜ ਕਹਿੰਦੇ - 'ਨਾਨਕ ਉਨ ਸੰਗਿ ਮੋਹਿ ਉਧਾਰੋ॥' ਉਧਾਰ ਹੋ ਜਾਂਦੈ ਮੇਰਾ, ਸਾਡਾ। ਉਨ੍ਹਾਂ ਦੀ ਸੰਗਤਿ ਮਿਲ ਜਾਵੇ ਜਿਹੜੇ ਦਰਸ਼ਨ ਨੂੰ ਲੋਚਦੇ ਫਿਰਦੇ ਨੇ, ਜਿਨ੍ਹਾਂ ਦੇ ਅੰਦਰ ਹਰ ਵਕਤ ਇੱਕੋ ਲਗਨ ਹੈ -

***ਸੀਨੇ ਖਿੱਚ ਜਿਨ੍ਹਾਂ ਨੇ ਖਾਧੀ,***
***ਉਹ ਕਰ ਆਰਾਮ ਨਹੀਂ ਬਹਿੰਦੇ।***
***ਨਿਹੁੰ ਵਾਲੇ ਨੈਣਾਂ ਕੀ ਨੀਂਦਰ,***
***ਉਹ ਦਿਨੇ ਰਾਤ ਪਏ ਵਹਿੰਦੇ।***
***ਇਕੋ ਲਗਨ ਲਗੀ ਲਈ ਜਾਂਦੀ,***
***ਹੈ ਟੋਰ ਅਨੰਤ ਉਨਹਾਂ ਦੀ।***
***ਵਸਲੋਂ ਉਰੇ ਮੁਕਾਮ ਨ ਕੋਈ***
***ਸੋ ਚਾਲ ਪਏ ਨਿੱਤ ਰਹਿੰਦੇ॥***

***ਚਸ਼ਮਾ ਇੱਛਾਬਲ ਤੇ ਡੂੰਘੀਆਂ ਸ਼ਾਮਾਂ***
***(ਡਾ. ਭਾਈ ਵੀਰ ਸਿੰਘ ਜੀ)***

ਐਸਿਆਂ ਦੀ ਜੇ ਸੰਗਤ ਮਿਲ ਜਾਵੇ, ਉਧਾਰ ਹੋ ਜਾਂਦਾ ਹੈ। ਸੋ ਇਹ ਸਾਰੇ ਨੂੰ ਜੇ ਅਸੀਂ ਇੱਕ ਗੱਲ ਵਿੱਚ ਕਹੀਏ ਤਾਂ ਨਿਚੋੜ ਕੀ ਹੋਇਆ? ਤਾਂ ਅਸੀਂ ਕਹਿੰਦੇ ਹਾਂ - 'ਬੰਦਗੀ ਕਰਨੀ, ਨਾਮ ਜਪਣਾ।'

ਗੁਰੂ ਦਸ਼ਮੇਸ਼ ਪਿਤਾ ਮਹਾਰਾਜ, ਅਨੰਦਪੁਰ ਸਾਹਿਬ ਦੇ ਅੰਦਰ ਅਨੇਕਾਂ ਸੰਗਤਾਂ ਦਾ ਉਧਾਰ ਕਰ ਰਹੇ ਨੇ। ਮਾਤਾ ਜੀਤੋ ਜੀ ਬਚਪਨ ਤੋਂ ਹੀ ਬਹੁਤ ਸੋਝੀ ਵਾਲੇ ਸਨ - ਪਿਛੋਂ ਹੀ ਪੂਰੇ ਆਏ ਸੀ ਸੰਸਾਰ ਦੇ ਅੰਦਰ। ਬਹੁਤ ਵੱਡੀ ਹਸਤੀ ਸੀ ਤੇ ਵੱਡੀ ਦੇਣ ਹੈ ਉਨ੍ਹਾਂ ਦੀ ਸਾਨੂੰ। ਗੁਰੂ ਮਹਾਰਾਜ ਨੇ ਅੰਮ੍ਰਿਤ ਤਿਆਰ ਕੀਤਾ। ਚਿੜੀਆਂ ਲੈ ਗਈਆਂ ਇਕ-ਇਕ ਕਤਰਾ, ਆਪਸ ਵਿਚ ਲੜ-ਲੜ ਕੇ ਉਥੇ ਹੀ ਸ਼ਹੀਦ ਹੋ ਗਈਆਂ। ਮਾਤਾ ਜੀ ਕੋਲ ਗੱਲ ਪਹੁੰਚੀ ਕਿ ਬਹੁਤ ਸ਼ਕਤੀਸ਼ਾਲ ਅੰਮ੍ਰਿਤ ਤਿਆਰ ਹੋ ਰਿਹੈ ਮਾਤਾ ਜੀ! ਕਿਹਾ ਵੀ ਕਿਹਨੇ? ਜਿਨ੍ਹਾਂ ਨੇ ਤਿਲਕ ਦੇ ਨਾਲ ਗੁਰ-ਗੱਦੀ ਤੇ ਬੈਠਿਆਂ ਕਰਦੇ ਸੀ, ਬਾਬਾ ਬੁੱਢਾ ਜੀ ਦੀ ਔਲਾਦ, ਬਾਬਾ ਰਾਮ ਕੁਇਰ ਜੀ। ਆਪ ਬ੍ਰਹਮਗਿਆਨੀ ਸੀ, ਜਾਣ ਗਏ ਕਿ ਐਨੀ ਸ਼ਕਤੀ ਤਾਂ ਸਾਂਭ ਨਹੀਂ ਹੋਣੀ। ਇਹ ਤਾਂ ਅਜਰ ਨੂੰ ਜਰਨਾ ਹੈ। ਨਾਮ ਦੀ ਹੀ ਸ਼ਕਤੀ ਨਹੀਂ ਸਾਂਭੀ ਜਾਂਦੀ, ਕੋਈ ਵਿਰਲਾ ਹੈ ਜਿਹੜਾ ਨਾਮ ਦੀ ਸ਼ਕਤੀ ਨੂੰ ਸਹਿਨ ਕਰਦਾ ਹੈ, ਸਾਰਿਆਂ ਤੋਂ ਨਹੀਂ ਸਾਂਭ ਹੁੰਦੀ। ਸੋਚਿਆ ਕਿ ਨਾਲ ਅੰਮ੍ਰਿਤ ਵੀ ਆ ਗਿਆ, ਇਹਦੀ ਸ਼ਕਤੀ ਕਿਸੇਂ ਸਹੀ ਜਾਊ ਕਿਉਂਕਿ ਮਨੁੱਖ ਦੇ ਵਿੱਚ ਤਾਕਤ ਨਹੀਂ ਹੈ। ਜਿੰਨੇ ਵਾਟ ਦਾ ਬਲਬ ਹੋਵੇ, ਓਨੇ ਵਾਟ ਦੀ ਬਿਜਲੀ ਸਹਿ ਸਕਦਾ ਹੈ। 240 ਵਾਟ ਵਾਲਾ 240 ਦੀ, 220 ਵਾਲਾ 220 ਦੀ, 440 ਵਾਟ ਵਾਲਾ, 440 ਦੀ। ਪਰ ਜੇ 11000 ਵਾਟ ਦੀ ਬਿਜਲੀ ਲਾ ਦੇਈਏ, ਸਾਰੇ ਹੀ ਬਲਬ ਜਲ ਜਾਣਗੇ, ਟਿਊਬਾਂ ਫਟ ਜਾਣਗੀਆਂ, ਸਾਰੀਆਂ ਮੋਟਰਾਂ ਸੜ ਜਾਣਗੀਆਂ ਕਿਉਂਕਿ ਉਨ੍ਹਾਂ ਦੇ ਵਿੱਚ ਸ਼ਕਤੀ ਨਹੀਂ ਹੈ ਸਹਿਣ ਦੀ, ਜਰ ਜਾਣ ਦੀ।

ਮਾਤਾ ਜੀ! ਕੁਝ ਕਰੋ। ਐਨਾ ਤੇਜ ਨਹੀਂ ਸਹਿਆ ਜਾਣਾ ਕਿਸੇ ਤੋਂ, ਐਨਾ ਕਰਾਰਾ ਤੇਜ ਭਰ ਦਿੱਤਾ ਹੈ।

ਮਾਤਾ ਜੀ ਗਏ, ਪਤਾਸ਼ਿਆਂ ਦੀ ਝੋਲੀ ਭਰ ਕੇ ਲੈ ਗਏ, ਮਹਾਰਾਜ ਜੀ ਵੱਲ ਦੇਖਿਆ। ਮਹਾਰਾਜ ਜੀ ਨੇ ਪਤਾਸ਼ੇ ਦੇਖੇ ਤੇ ਕਹਿੰਦੇ, "ਇਹ ਕੀ?" ਮਾਤਾ ਜੀ ਕਹਿੰਦੇ, ਮਹਾਰਾਜ! ਮਾਂ ਦਾ ਪਿਆਰ ਵੀ ਇਹਦੇ ਵਿੱਚ ਚਾਹੀਦੈ, ਪਿਆਰ ਲੈ ਕੇ ਆਈ ਹਾਂ - ਮੈਂ।" ਮਹਾਰਾਜ ਕਹਿੰਦੇ, "ਤੈਂ ਬੜਾ ਚੰਗਾ ਕਰਿਆ ਕਿਉਂਕਿ ਬੀਰ ਰਸ ਦੇ ਨਾਲ ਸ਼ਾਂਤੀ ਵੀ ਚਾਹੀਦੀ ਹੈ। ਬੀਰ ਰਸ, ਸ਼ਾਂਤੀ ਤੋਂ ਬਗੈਰ ਬਹੁਤ ਭਿਆਨਕ ਬਣ ਜਾਇਆ ਕਰਦਾ ਹੈ। ਸੋ, ਚੰਗਾ ਕਰਿਆ, ਤੂੰ ਸ਼ਾਂਤੀ ਵਾਸਤੇ ਪਤਾਸ਼ੇ ਲੈ ਆਈ।

ਸੋ ਮਾਤਾ ਜੀ ਇਕ ਦਿਨ ਕਹਿਣ ਲੱਗੇ ਮਹਾਰਾਜ ਦਸਵੇਂ ਪਾਤਸ਼ਾਹ ਜੀ ਨੂੰ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਬਾਣੀ ਦੇ ਅੰਦਰ ਨਾਮ ਦੀ ਬੜੀ ਮਹਿਮਾ ਹੈ। ਨਾਮ ਹੀ ਨਾਮ ਹੈ ਤੇ ਇਸ ਗੱਲ ਦਾ ਪਤਾ ਲਗਦਾ ਹੈ ਕਿ ਨਾਮ ਇੱਕ ਪਰੀਪੂਰਨ ਸ਼ਕਤੀ ਹੈ ਜਿਸ ਨੇ ਸਾਰੇ ਸੰਸਾਰ ਨੂੰ ਰਚਿਆ ਹੋਇਆ ਹੈ -

***ਨਾਮ ਕੇ ਧਾਰੇ ਸਗਲੇ ਜੰਤ ॥***
***ਨਾਮ ਕੇ ਧਾਰੇ ਖੰਡ ਬ੍ਰਹਮੰਡ ॥***
***ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥***
***ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥***
***ਨਾਮ ਕੇ ਧਾਰੇ ਆਗਾਸ ਪਾਤਾਲ ॥***
***ਨਾਮ ਕੇ ਧਾਰੇ ਸਗਲ ਆਕਾਰ ॥***
***ਨਾਮ ਕੇ ਧਾਰੇ ਪੁਰੀਆ ਸਭ ਭਵਨ ॥***
***ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥***
***ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥***
***ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥*** ***ਅੰਗ - ੨੮੪***

ਨਾਮ ਦੇ ਹੀ ਧਾਰੇ ਹੋਏ ਨੇ ਸਾਰੇ, ਨਾਮ ਦੀ ਹੀ ਸ਼ਕਤੀ ਸਾਰੇ ਕੰਮ ਕਰ ਰਹੀ ਹੈ - ਸਾਡੇ ਵਿੱਚ ਅਤੇ ਹਰੇਕ ਵਿੱਚ। ਉਸ ਨਾਮ ਤੱਕ ਪਹੁੰਚਣ ਦੀ, ਕੋਈ ਵਿਧੀ ਤਾਂ ਕਿਰਪਾ ਕਰਕੇ ਦੱਸੋ ਅਤੇ ਨਾਮ ਦੇ ਮਾਰਗ ਦੀ ਸੋਝੀ ਪਾਉ ਕਿਉਂਕਿ ਪਹਿਲੇ ਜਿੰਨੇ ਮਾਰਗ ਨੇ, ਸਾਰੇ ਬੜੇ ਚੋਮਪਲਚਿਓਟਦ (ਗੁੰਝਲਦਾਰ) ਨੇ। ਜੇ ਅਸੀਂ ਹਠ-ਯੋਗ ਕਰਦੇ ਹਾਂ - ਨੇਤੀ ਧੋਤੀ, ਨਿਉਲੀ ਕਰਮ ਵਗੈਰਾ ਕਪਾਲੀ ਆਦਿ, ਇਹ ਬੜੇ ਔਖੇ ਸਾਧਨ ਨੇ - ਕਰਨੇ ਹੀ ਔਖੇ ਨੇ। ਗ੍ਰਿਹਸਤੀ ਬੰਦਾ ਕਰ ਨਹੀਂ ਸਕਦਾ।

ਪ੍ਰਾਣਾਯਾਮ ਕਰਨਾ ਸ਼ੁਰੂ ਕਰ ਦਿਉ ਅੱਜਕਲ੍ਹ। ਦੱਸ ਹਜ਼ਾਰ ਬੰਦਿਆਂ ਵਿੱਚੋਂ ਇੱਕ ਤਾਂ ਲੰਘ ਜਾਊਗਾ ਪਰ 9999 ਬੰਦੇ ਪਾਗਲਖਾਨੇ ਚਲੇ ਜਾਣਗੇ ਤਾਂ ਝੱਲੇ ਹੋ ਜਾਣਗੇ ਕਿਉਂਕਿ ਆਦਮੀ ਦੇ ਅੰਦਰ ਤਾਕਤ ਨਹੀਂ ਹੈ। ਨ ਕੋਈ ਫਾਲਤੂ ਸਮਾਂ ਹੈ, ਨਾ proper guidance (ਯੋਗ ਅਗਵਾਈ) ਹੈ। ਗਰਮੀ ਖੁਸ਼ਕੀ ਦਿਮਾਗ ਵਿੱਚ ਐਨੀ ਪੈ ਜਾਂਦੀ ਹੈ ਕਿ ਉਹਨੂੰ ਅੱਗਾ-ਪਿੱਛਾ ਸੁੱਝਣ ਤੋਂ ਹੀ ਹਟ ਜਾਂਦਾ ਹੈ। ਬਾਕੀ ਜਿਹੜੇ ਯੋਗ ਦੇ ਹੋਰ ਸਾਧਨ ਨੇ - ਗਿਆਨ ਆਦਿ, ਉਨ੍ਹਾਂ ਵਿੱਚੋਂ ਇਕੱਲਾ ਗਿਆਨ ਵੀ ਆਦਮੀ ਨੂੰ ਖੁਸਕ ਬਣਾ ਦਿੰਦਾ ਹੈ, ਨਾਸਤਕ ਜਿਹਾ ਹੋ ਜਾਂਦਾ ਹੈ, ਕੁਝ ਵੀ ਨਹੀਂ ਉਹਦੇ ਅੰਦਰ ਰਹਿੰਦਾ। ਇੱਕ ਜਾਨਣ ਵਾਲੀ ਚੀਜ਼ ਜਾਣ ਲਈ ਪਰ ਜਾਨਣ ਨਾਲ ਹੀ ਨਹੀਂ ਗੱਲ ਬਣਦੀ। ਜੇ ਅੰਬ ਦੇ ਬਾਰੇ ਅਸੀਂ ਜਾਣ ਲਿਆ ਕਿ ਲੰਗੜੇ ਬਨਾਰਸੀ ਅੰਬ ਦੇ ਅੰਦਰ ਐਨੀਆਂ calories (ਗਿਜ਼ਾ) ਹੁੰਦੀਆਂ ਨੇ, ਐਨੀ ਸ਼ੂਗਰ ਹੁੰਦੀ ਐ, ਐਨਾ ਇਹਦੇ ਵਿੱਚ ਏਸਿਡ ਹੁੰਦਾ ਹੈ, ਇਸ ਤਰ੍ਹਾਂ ਇਹ ਪੈਦਾ ਹੁੰਦਾ ਹੈ - ਵਗੈਰਾ ਵਗੈਰਾ। ਜੇ ਉਹਦਾ analyse (ਵਿਸ਼ਲੇਸ਼ਨ) ਕਰ ਲਿਆ ਤਾਂ ਉਹਦਾ ਮਤਲਬ ਇਹ ਨਹੀਂ ਕਿ ਅਸੀਂ ਅੰਬ ਚੂਪ ਲਿਆ। ਗਿਆਨ ਤੇ practical (ਅਭਿਆਸ) ਵਿੱਚ ਫਰਕ ਹੋਇਆ ਕਰਦਾ ਹੈ।

ਸੋ ਮਹਾਰਾਜ! ਜਿਹੜੇ ਗਿਆਨਵਾਨ ਸੀ, ਉਹ ਨਿਰੇ ਗਿਆਨੀ ਬਣ ਗਏ - ਫੋਕੇ ਗਿਆਨੀ। ਕ੍ਰਿਪਾ ਕਰਕੇ ਆਪ ਵਿਸਥਾਰ ਪੂਰਵਕ ਦੱਸੋ ਕਿ ਕਿਸ ਤਰ੍ਹਾਂ ਨਾਲ ਇੱਕ ਜਗਿਆਸੂ ਪਰਮ ਸੁੱਖ ਤੱਕ ਪਹੁੰਚ ਸਕਦਾ ਹੈ। ਮਹਾਰਾਜ ਸੁਣ ਕੇ ਗੰਭੀਰ ਹੋ ਗਏ ਤੇ ਕਹਿਣ ਲੱਗੇ, ਦੇਖੋ! ਇਹ ਛੋਟਾ ਜਿਹਾ ਵਿਸ਼ਾ ਨਹੀਂ ਹੈ। ਸਾਰੀ ਜ਼ਿੰਦਗੀ ਦੀ ਇੱਕ ਬੜੀ ਭਾਰੀ ਜੱਦੋ-ਜਹਿਦ ਹੈ। ਇਹਨੂੰ ਜੇ ਆਦਮੀ ਧਿਆਨ ਨਾਲ ਕਰੇ ਤਾਂ ਤੁਰ ਪੈਂਦੈ, ਨਹੀਂ ਤਾਂ ਉੱਪਰ ਚੜ੍ਹਦੈ

ਹੇਠਾਂ ਗਿਰ ਜਾਂਦਾ ਹੈ ਉਪਰ ਚੜ੍ਹਦਾ ਹੈ ਹੇਠਾਂ ਗਿਰ ਜਾਂਦਾ ਹੈ। ਦਸ ਕਦਮ ਉੱਪਰ ਨੂੰ ਗਿਆ, ਪ● ਕਦਮ ਹੇਠਾਂ ਨੂੰ ਆ ਗਿਆ। ਇਹਨੂੰ ਪਤਾ ਨਹੀਂ ਰਹਿੰਦਾ। ਉੱਥੇ ਦਾ ਉੱਥੇ ਹੀ ਰਹਿੰਦਾ ਹੈ ਕਿਉਂਕਿ ਸਾਵਧਾਨ ਨਹੀਂ ਹੈ। ਪੂਰੀ ਤਰ੍ਹਾਂ ਨਾਲ ਨਾਮ ਵਲ ਲੱਗਿਆ ਨਹੀਂ ਹੈ, ਐਵੇਂ ਹੀ ਅੱਧ-ਸੁੱਤਾ ਜਿਹਾ ਤੁਰਿਆ ਫਿਰਦਾ ਹੈ। ਜਿੰਨਾ ਚਿਰ ਸਾਵਧਾਨਤਾ ਨਹੀਂ ਆਉਂਦੀ, purpose (ਮੰਤਵ) ਪੂਰੀ ਤਰ੍ਹਾਂ ਸਮਝ 'ਚ ਨਹੀਂ ਆਉਂਦਾ, ਤੇ ਲਗਨ ਨਹੀਂ ਲਗਦੀ, ਦ੍ਰਿੜ੍ਹਤਾ ਨਹੀਂ ਆਉਂਦੀ, ਮਹਾਰਾਜ ਕਹਿੰਦੇ, ਇਸ ਰਸਤੇ ਤੇ ਚੱਲਣਾ ਬੜਾ ਔਖਾ ਹੈ।

ਬੜੀ ਮੁਸ਼ਕਿਲ ਦੇ ਨਾਲ, ਆਦਮੀ ਜਿਸ ਲਾਈਨ ਤੇ ਪੈਦਾ ਹੋਇਆ ਹੈ ਮਾਂ ਦੇ ਪੇਟ ਵਿੱਚੋਂ, ਇੱਥੇ ਵੀ ਜੇ ਖੜ੍ਹਾ ਰਹਿ ਜਾਵੇ ਤਾਂ ਭੀ ਬੜੇ ਭਾਗਾਂ ਵਾਲਾ ਹੈ। ਪਰ ਹੁੰਦਾ ਕੀ ਹੈ? ਅਸੀਂ ਐਸੀਆਂ ਚੀਜ਼ਾਂ ਬੀਜ ਦਿੰਦੇ ਹਾਂ ਕਿ ਪੈਦਾ ਹੋਣ ਨਾਲੋਂ ਬਹੁਤ ਭਾਰੇ ਹੋ ਕੇ ਜਾਂਦੇ ਹਾਂ ਕਿ ਜਦ ਭਾਰੇ ਹੋ ਕੇ ਜਾਂਦੇ ਹਾਂ, ਫਿਰ ਅਸੀਂ higher planets (ਉਚਿਆਂ ਖੰਡਾਂ) ਤੇ ਨਹੀਂ ਜਾ ਸਕਦੇ। ਅਸੀਂ ਫਿਰ ਪਾਤਾਲ ਵਿੱਚ ਜਾਵਾਂਗੇ - lower planets ਵਿੱਚ (ਹੇਠਲੇ ਮੰਡਲਾਂ ਵਿੱਚ) ਜਿਨ੍ਹਾਂ ਨੂੰ ਨਰਕ ਕਿਹਾ ਜਾਂਦਾ ਹੈ। ਛੋਟੀਆਂ ਜੂਨਾਂ ਵਿੱਚ ਜਾਵਾਂਗੇ ਕਿਉਂਕਿ ਅਸੀਂ ਆਪਣੇ ਆਪ ਨੂੰ ਨਰਕ ਦਾ ਅਧਿਕਾਰੀ ਬਣਾ ਲਿਆ। ਕਹਿੰਦੇ, ਇਸ ਪਾਸੇ ਵੱਲ ਪੂਰੀ ਸਾਵਧਾਨਤਾ ਹੋਵੇ, ਲਗਨ ਹੋਵੇ, ਸੋਝੀ ਹੋਵੇ ਤੇ ਫਿਰ ਕਦਮ-ਬ-ਕਦਮ ਤੁਰੇ, ਤਾਂ ਗੱਲ ਬਣਦੀ ਹੈ, ਨਹੀਂ ਤਾਂ ਚਲਦੀ ਹੀ ਨਹੀਂ।

ਮਹਾਰਾਜ ਕਹਿੰਦੇ, ਦੇਖੋ! ਮੋਟੀ ਜਿਹੀ ਗੱਲ ਦਸਦੇ ਹਾਂ ਕਿ ਸ਼ੇਰਨੀ ਦੇ ਦੁੱਧ ਅੰਦਰ ਐਨਾ ਤਿੱਖਾ ਤੇਜ਼ਾਬ ਹੁੰਦਾ ਹੈ, ਪਿੱਤਲ ਦੇ ਭਾਂਡੇ 'ਚ ਰੱਖ ਦਿਉ, ਗਲੀਆਂ ਕਰ ਦਊ, ਲੋਹੇ ਦੇ ਭਾਂਡੇ 'ਚ ਰੱਖ ਦਿਉ, ਗਲੀ ਕਰ ਦਊ। ਉਹਦਾ ਪਾਤਰ ਹੋਣਾ ਚਾਹੀਦਾ ਹੈ ਜਿਸ ਦੇ ਵਿੱਚ ਇਹ ਚੀਜ਼ ਰੱਖੀ ਜਾਵੇ। ਕਹਿੰਦੇ, ਸੋਨੇ ਦੇ ਭਾਂਡੇ 'ਚ ਸ਼ੇਰਨੀ ਦਾ ਦੁੱਧ ਟਿਕਦਾ ਹੈ, ਨਹੀਂ ਤਾਂ ਟਿਕਦਾ ਨਹੀਂ। ਇਸੇ ਤਰ੍ਹਾਂ ਜਿਹੜਾ ਨਾਮ ਹੈ, ਉਹਦੇ ਵਾਸਤੇ ਵੀ ਜ਼ਰੂਰੀ ਹੈ ਕਿ ਪਾਤਰ ਕਿਹੋ ਜਿਹਾ ਹੋਣਾ ਚਾਹੀਦਾ ਹੈ। ਪਹਿਲਾਂ ਭਾਂਡੇ ਦਾ ਪਤਾ ਹੋਵੇ ਸਾਨੂੰ ਕਿ ਭਾਂਡੇ 'ਚ ਨਾਮ ਨੇ ਟਿਕਣਾ ਹੈ। ਸੋ ਉਹਦੇ ਬਾਰੇ ਮਹਾਰਾਜ ਫੁਰਮਾਨ ਕਰਦੇ ਨੇ, ਜ਼ਰਾ ਸਮਝੋ -

***ਭਾਂਡਾ ਧੋਇ ਬੈਸਿ ਧੂਪੁ ਦੇਵਹੁ***
***ਤਉ ਦੂਧੈ ਕਉ ਜਾਵਹੁ॥*** ***ਅੰਗ - ੭੨੮***

ਜੇ ਦੁੱਧ ਲੈਣ ਜਾਣਾ ਹੈ, ਕਹਿੰਦੇ ਕਿਤੇ ਖੱਟਾ ਨਾ ਹੋ ਜਾਵੇ, ਫਟ ਨਾ ਜਾਵੇ - ਭਾਂਡਾ ਪਹਿਲਾਂ ਧੋ ਲਓ। ਸਿਆਣੀਆਂ ਜਿਹੜੀਆ ਬੀਬੀਆਂ ਹੋਇਆ ਕਰਦੀਆਂ ਸੀ ਉਹ ਭਾਂਡੇ ਵਿੱਚ ਮਾੜੀ ਮੋਟੀ ਜਿਹੜੀ ਗੰਧ ਹੁੰਦੀ ਸੀ, ਉਹਨੂੰ ਦੂਰ ਕਰਨ ਵਾਸਤੇ ਭਾਂਡੇ ਧੁੱਪ ਵਿੱਚ ਰੱਖ ਦਿਆ ਕਰਦੀਆਂ ਸਨ। ਇਸੇ ਤਰ੍ਹਾਂ ਹੀ ਕਹਿੰਦੇ ਨੇ ਕਿ ਫੇਰ ਧੂਪ ਦਿਉ ਭਾਂਡੇ ਨੂੰ, ਫਿਰ ਦੁੱਧ ਲੈਣ ਜਾਉ।

***ਦੂਧੁ ਕਰਮ ਫੁਨਿ ਸੁਰਤਿ ਸਮਾਇਣੁ***
***ਹੋਇ ਨਿਰਾਸ ਜਮਾਵਹੁ॥*** ***ਅੰਗ - ੭੨੮***

ਹੁਣ ਦੁੱਧ ਦੀ ਥਾਂ ਤੇ ਕਰਮ ਬਣਾ ਲਉ - ਸ਼ੁਭ ਕਰਮ ਤੇ ਜਿਹੜਾ ਜਾਗ ਲਾਉਣਾ ਹੈ ਦੁੱਧ ਨੂੰ, ਉਹਨੂੰ ਸੁਰਤਿ ਬਣਾ ਲਉ ਤੇ ਜਿਹੜੇ ਭਾਂਡੇ ਵਿੱਚ ਜਮਾਉਣਾ ਹੈ, ਉਹ ਆਸਾ ਨਿਰਾਸ਼ਾ ਤੋਂ ਬਾਹਰ ਹੋਵੇ। ਉਹਦੇ ਵਿੱਚ ਕੋਈ ਵੀ desire (ਵਾਸ਼ਨਾ) ਨਾ ਹੋਵੇ, ਕੇਵਲ ਇੱਕ ਲਗਨ ਹੋਵੇ। ਕਹਿੰਦੇ ਕਿ ਐਹੋ ਜਿਹਾ ਭਾਂਡਾ ਜਿੰਨੀ ਦੇਰ ਤੱਕ ਹਿਰਦੇ ਦਾ ਨਹੀਂ ਬਣਦਾ, ਓਨੀ ਦੇਰ ਤੱਕ ਨਾਮ ਨਹੀਂ ਠਹਿਰਿਆ ਕਰਦਾ। ਸੋ, ਨਾਮ ਦੇ ਵਾਸਤੇ ਕੁਛ ਰਹਿਤਾਂ ਨੇ ਸਾਧਸੰਗਤਿ ਜੀ।

ਪਹਿਲੀਆਂ ਰਹਿਤਾਂ ਤਾਂ ਸਾਨੂੰ ਪੰਜ ਪਿਆਰੇ ਦੱਸਦੇ ਨੇ, ਜਿਨ੍ਹਾਂ ਨੂੰ ਅਸੀਂ ਸਮਝਦੇ ਹਾਂ ਕਿ ਉਹ ਹੋ ਗਈਆਂ, ਬੱਸ ਹੁਣ ਅਸੀਂ ਲੰਘ ਜਾਣਾ ਹੈ। ਮਹਾਰਾਜ ਦੀਆਂ quotations (ਉਦਾਹਰਣਾਂ) ਦੇ ਦਿੰਦੇ ਹਾਂ ਅਸੀਂ ਰਹਿਤ ਨਾਮਿਆਂ 'ਚੋਂ -

***ਰਹਿਣੀ ਰਹੈ ਸੋਈ ਸਿਖ ਮੇਰਾ॥***
***ਓਹ ਸਾਹਿਬ ਮੈ ਉਸਕਾ ਚੇਰਾ॥*** ***ਰਹਿਤਨਾਮਾ - ਭਾਈ ਦੇਸਾ ਸਿੰਘ***

ਜੇ ਵਿਚਾਰ ਦੀ ਕਸਵੱਟੀ ਤੇ ਅਸੀਂ ਲਾਈਏ, ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਇਹਨੂੰ ਤੋਲੀਏ, ਤਾਂ ਮਹਾਰਾਜ ਕਹਿੰਦੇ–

***ਭੇਖ ਦਿਖਾਏ ਜਗਤ ਕੌ ਲੋਗਨ ਕੋ ਬਸ ਕੀਨ॥***
***ਅੰਤਕਾਲ ਕਾਤੀ ਕਟਯੋ ਬਾਸ ਨਰਕ ਮੋ ਲੀਨ॥*** ***ਬਚਿੱਤਰ ਨਾਟਕ***

ਕਹਿੰਦੇ, ਇਕੱਲੇ ਭੇਖ ਨਾਲ ਤਾਂ ਅਸੀਂ ਨਹੀਂ ਲੰਘਣਾ। ਐਨਾ ਹੀ ਹੋ ਗਿਆ ਕਿ ਸਕੂਲ ਦੀ ਏਨਟਰੇ (ਦਾਖਲਾ) ਲੈ ਕੇ ਤੂੰ ਕਹਿੰਦਾ ਹੈਂ ਕਿ ਮੈਂ ਪਾਸ ਹਾਂ। ਪੜ੍ਹਾਈ ਹੈ – ਪਹਿਲੀ ਜਮਾਤ ਹੈ, ਦੂਜੀ ਚੌਥੀ, ਮਿਡਲ ਹੈ, ਹਾਈ ਸਕੂਲ ਹੈ, ਫਿਰ ਐਫ.ਏ. ਹੈ, ਗਰੈਜੂਏਸ਼ਨ ਹੈ, ਪੇਰ ਐਮ.ਏ. ਦੀ ਡਿਗਰੀ ਹੈ, ਫੇਰ ਪੀ.ਐਚ.ਡੀ ਹੈ। ਸਕੂਲ ਦੀ ਵਰਦੀ ਪਾ ਕੇ ਤਾਂ ਤੂੰ ਉੱਥੇ ਨਹੀਂ ਜਾ ਸਕਦਾ। ਇਹ ਠੀਕ ਹੈ, insignia (ਛਾਪ) ਹੈ ਸਕੂਲ ਦਾ, ਪਛਾਣ ਹੋ ਜਾਂਦੀ ਹੈ ਕਿ ਫਲਾਣੇ ਸਕੂਲ ਦਾ student (ਵਿਦਿਆਰਥੀ) ਹੈ। ਉਹ ਸਟੂਡੈਂਟ ਜੇ ਕੋਈ ਗਲਤੀ ਕਰੇ ਤਾਂ ਉਸ ਸਕੂਲ ਦੀ ਬਦਨਾਮੀ ਹੋ ਜਾਂਦੀ ਹੈ ਤੇ ਬਦਨਾਮੀ ਦਾ ਡਰ ਉਸਨੂੰ ਠੀਕ ਰੱਖਦਾ ਹੈ। ਇਸੇ ਤਰ੍ਹਾਂ ਗੁਰੂ ਦਾ ਹੋ ਕੇ ਜੋ ਗਲਤੀਆਂ ਕਰਦਾ ਹੈ ਤਾਂ ਬਦਨਾਮ ਹੋ ਜਾਂਦਾ ਹੈ ਗੁਰੂ, ਨਾਰਾਜ਼ ਹੋ ਜਾਂਦਾ ਹੈ, ਪਤਾ ਲੱਗ ਜਾਂਦਾ ਹੈ ਕਿ ਗੁਰੂ ਦਾ ਹੈ। ਪਰ ਇਹੋ ਸਾਰੀ ਚੀਜ਼ ਤਾਂ ਨਹੀਂ ਹੈ।

ਸੋ ਮਹਾਰਾਜ ਕਹਿੰਦੇ, ਨਾਮ ਦੀਆਂ ਰਹਿਤਾਂ ਇਨ੍ਹਾਂ ਪੰਜ ਰਹਿਤਾਂ ਵਿੱਚ plus (ਜਮ੍ਹਾਂ) ਕਰੋ, ਏਥੇ ਹੀ ਨਾ ਅਟਕ ਜਾਇਓ। ਸਭ ਤੋਂ ਪਹਿਲੀ ਜੋ ਰਹਿਤ ਹੈ, ਉਹ ਇਹ ਹੈ ਕਿ ਵਾਹਿਗੁਰੂ ਤੇ ਪੂਰਨ ਵਿਸ਼ਵਾਸ਼ ਹੋਣਾ ਚਾਹੀਦਾ ਹੈ। ਰੱਬ ਕੀ ਚੀਜ਼ ਹੈ? ਮੇਰਾ ਤੇ ਉਹਦਾ ਕੀ ਸਬੰਧ ਹੈ? ਮੈਂ ਉਹਨੂੰ ਮਿਲਣਾ ਕਿਉਂ ਚਾਹੁੰਦਾ ਹਾਂ? ਇਹ ਤਿੰਨ ਚੀਜ਼ਾਂ ਜਿੰਨਾਂ ਚਿਰ ਮਨ ਦੇ ਅੰਦਰ ਨਹੀਂ ਆਉਂਦੀਆਂ, ਓਨਾਂ ਚਿਰ ਸਾਡੇ ਜਿੰਨੇ ਵੀ ਕਰਮ ਨੇ, ਉਹ ਨਿਸ਼ਾਨੇ ਤੋਂ ਬਗੈਰ ਚਲ ਰਹੇ ਨੇ।

Target (ਨਿਸ਼ਾਨਾ) ਸਾਮ੍ਹਣੇ ਹੈ, ਰਾਇਫਲ ਵੀ ਹੈ ਹੱਥ ਵਿੱਚ, ਮੋਢੇ ਨਾਲ ਵੀ ਰਾਇਫਲ ਲੱਗੀ ਹੋਈ ਹੈ ਤੇ ਟ੍ਰਾਇਗਰ (ਘੋੜੇ) ਤੇ ਵੀ ਹੱਥ ਰੱਖਿਆ ਹੋਇਆ ਹੈ, ਕੂਹਣੀ ਨੂੰ ਧਰਤੀ ਤੇ ਰੱਖ ਕੇ ਉਹਨੂੰ ਪਕੜਿਆ ਭੀ ਹੋਇਆ ਹੈ, ਦੇਖਦਾ ਵੀ ਹੈ ਸਾਮ੍ਹਣੇ ਪਰ ਨਿਸ਼ਾਨਾ ਨਹੀਂ ਲਾ ਰਿਹਾ। ਨਤੀਜਾ ਕੀ ਹੋਉ? ਚਾਹੇ 100 ਗੋਲੀਆਂ ਚਲਾ ਲਵੇ, Target (ਗੁਲਜ਼ਰੀ) ਵਿੱਚ ਨਹੀਂ ਜਾ ਕੇ ਲਗਦੀਆਂ। ਜੇ ਸਾਵਧਾਨ ਹੈ, ਸਾਹ ਰੋਕਿਆ ਹੋਇਆ ਹੈ ਤੇ Target ਸਾਮ੍ਹਣੇ ਹੈ, ਪੂਰੀ ਇਕਾਗਰਤਾ ਹੈ, ਸਰੀਰ ਦੇ ਵਿੱਚ ਕੋਈ ਹਰਕਤ ਨਹੀਂ ਹੈ, ਸਾਹ ਰੋਕ ਲਿਆ, ਹਰਕਤ ਖਤਮ ਕਰ ਲਈ। ਫੇਰ ਜਦੋਂ trigger (ਘੋੜਾ) ਦਬਦਾ ਹੈ ਤਾਂ ਗੁਲਜ਼ਰੀ ਵਿੱਚ ਜਾ ਕੇ ਗੋਲੀ ਲਗਦੀ ਹੈ। ਗੋਲੀ ਇੱਕ ਹੀ ਚਲਾਈ ਬਹੁਤ ਹੈ, ਸੈਂਕੜੇ ਹਜ਼ਾਰਾਂ ਦੀ ਲੋੜ ਨਹੀਂ।

ਸੋ ਪਹਿਲੀ ਚੀਜ਼ ਇਹ ਹੈ ਕਿ ਸਾਨੂੰ target (ਨਿਸ਼ਾਨੇ) ਦਾ ਪਤਾ ਹੋਣਾ ਚਾਹੀਦਾ ਹੈ ਕਿ ਸਾਡੇ ਸਾਮ੍ਹਣੇ ਕਿਹੜਾ ਟਰੱਸਟ ਹੈ। ਉਹ ਜੋ ਵਾਹਿਗੁਰੂ ਹੈ, ਉਹਨੂੰ ਮਿਲਣ ਦੀ ਸਾਨੂੰ ਕੀ ਲੋੜ ਪੈ ਗਈ? ਦੁਨੀਆਂ ਨੂੰ ਅਸੀਂ ਜਾਣਦੇ ਹਾਂ, ਕੋਠੀਆਂ ਦੀ ਸਾਨੂੰ ਲੋੜ ਹੈ, ਪੈਸੇ ਦੀ ਸਾਨੂੰ ਲੋੜ ਹੈ, ਸਿਹਤ ਦੀ ਲੋੜ ਹੈ, ਬੱਚਿਆਂ ਦੀ ਲੋੜ ਹੈ, ਕਾਰੋਬਾਰ ਦੀ ਲੋੜ ਹੈ, ਰਾਜਸੀ ਸ਼ਕਤੀ ਦੀ ਲੋੜ ਹੈ ਕਿਉਂਕਿ ਇਹਨੂੰ ਅਸੀਂ ਛੇਤੀ ਸਮਝ ਜਾਂਦੇ ਹਾਂ। ਪਰ ਜਿਸ ਦੀ ਅਸਲੀ ਲੋੜ ਹੈ, ਉਸ ਵਲ ਸਾਡਾ ਧਿਆਨ ਹੀ ਨਹੀਂ। ਜਿੰਨਾਂ ਚਿਰ ਇਹ ਚੀਜ਼ ਨਹੀਂ ਆਉਂਦੀ ਤੇ ਵਾਹਿਗੁਰੂ ਦੇ ਬਾਰੇ ਸਮਝ ਨਹੀਂ ਪੈਂਦੀ, ਓਨਾਂ ਚਿਰ ਗੱਲ ਅੱਗੇ ਨਹੀਂ ਚਲਣੀ ਤੇ ਨਾ ਹੀ ਵਿਸ਼ਵਾਸ਼ ਆਉਣਾ ਹੈ। ਸੋ ਪਹਿਲੀ ਚੀਜ਼ ਹੈ ਵਾਹਿਗੁਰੂ ਤੇ ਵਿਸ਼ਵਾਸ਼ ਕਰਨਾ, ਉਹਦੇ ਬਾਰੇ ਸਮਝਣਾ।

ਗੁਰੂ ਗ੍ਰੰਥ ਸਾਹਿਬ ਤੋਂ ਪੁੱਛੋ ਕਿ ਸੱਚੇ ਪਾਤਸ਼ਾਹ ਮਹਾਰਾਜ! ਵਾਹਿਗੁਰੂ ਕਿੱਥੇ ਰਹਿੰਦਾ ਹੈ – ਸੱਤਵੇਂ ਆਸਮਾਨ ਵਿੱਚ ਹੈ ਜਾਂ ਅਰਸ਼ਾਂ ਕੁਰਸ਼ਾਂ ਤੇ ਰਹਿੰਦਾ ਹੈ? ਮਨੁੱਖ ਵਰਗਾ ਹੈ ਜਾਂ ਕੁਝ ਹੋਰ ਤਰ੍ਹਾਂ ਦਾ ਹੈ? ਚਾਰ ਬਾਹਾਂ ਵਾਲਾ ਹੈ ਜਾਂ ਨਿਰੀ ਹੀ light (ਰੋਸ਼ਨੀ) ਹੈ? ਕਿਉਂਕਿ ਆਪ ਆਪਣੇ ਖਿਆਲ ਨੇ। ਮੂਸਾ ਨੂੰ light (ਪ੍ਰਕਾਸ਼) ਹੋ ਕੇ ਦਿਸਿਆ, ਭਗਤਾਂ ਨੂੰ ਚਤੁਰਭੁਜ ਹੋ ਕੇ ਦਿਸਿਆ ਤੇ ਕਿਸੇ ਨੂੰ ਖੀਰ ਸਮੁੰਦਰ ਦੇ ਅੰਦਰ ਰਹਿੰਦਾ ਦਿਸਿਆ। ਅਨੇਕਾਂ ਤਰ੍ਹਾਂ ਦੇ ਖਿਆਲ ਨੇ – ਆਦਮੀ confuse ਹੋ ਜਾਂਦਾ ਹੈ (ਭੰਬਲ ਭੂਸਿਆਂ ਵਿੱਚ ਪੈ ਜਾਂਦਾ ਹੈ)। ਜਦ ਹੋਰਨਾਂ ਦੇ ਖਿਆਲ ਰੱਬ ਦੇ ਬਾਰੇ ਸੁਣਦਾ ਹੈ ਤਾਂ ਆਪਣੇ ਤੇ ਸ਼ੱਕ ਪੈ ਜਾਂਦਾ ਹੈ। ਇਸਲਾਮ ਦੇ ਅੰਦਰ ਸੱਤਵੇਂ

ਅਰਸ਼ ਤੇ ਪ੍ਰਮੇਸ਼ਰ ਨਜ਼ਰ ਆਇਆ।

ਸੋ ਹੁਣ ਕਿਸ ਤਰ੍ਹਾਂ ਦਾ ਪ੍ਰਮੇਸ਼ਰ ਹੈ, ਜਦ ਅਸੀਂ ਜਾਣਦੇ ਹੀ ਨਹੀਂ ਤਾਂ ਫਿਰ ਉਹਦੇ ਨਾਲ ਸਾਡੀ ਲਿਵ ਕੀ ਲੱਗੇ। ਮਹਾਰਾਜ ਕਹਿੰਦੇ ਨੇ, ਦੇਖੋ! ਵਾਹਿਗੁਰੂ ਕਿਤੇ ਦੂਰ ਨਹੀਂ, ਤੁਹਾਡੇ ਅੰਦਰ ਰਹਿੰਦਾ ਹੈ, ਨਾਲ ਰਹਿੰਦਾ ਹੈ। ਇਸ ਸਰੀਰ ਦੇ ਵਿਚ ਭੀ ਰਹਿੰਦਾ ਹੈ, ਬਾਹਰ ਭੀ ਰਹਿੰਦਾ ਹੈ। ਉਹਨੂੰ ਟੋਲ੍ਹਣ ਵਾਸਤੇ ਐਧਰ ਓਧਰ ਸੁਰਤਾਂ ਨਾ ਘੁੰਮਾਓ, ਦੂਰ-ਦਰਾਜ਼ ਨਾ ਜਾਓ, ਥਕੇਵਾਂ ਪੱਲੇ ਪੈ ਜਾਵੇਗਾ ਤੁਹਾਡੇ।

***ਕਬੀਰ ਹਜ ਕਾਬੇ ਹਉ ਜਾਇ ਥਾ***
***ਆਗੈ ਮਿਲਿਆ ਖੁਦਾਇ ॥***
***ਸਾਂਈ ਮੁਝ ਸਿਉ ਲਰਿ ਪਰਿਆ***
***ਤੁਝੈ ਕਿਨ੍ਹਿ ਫੁਰਮਾਈ ਗਾਇ ॥*** ***ਅੰਗ - ੧੩੭੫***

ਕਬੀਰ ਜੀ ਕਹਿੰਦੇ ਕਿ ਮੈਂ ਸੁਣਿਆ ਹੈ ਕਿ ਰੱਬ ਕਾਹਬੇ ਰਹਿੰਦਾ ਹੈ। ਲੋਕ ਵੀ ਇਹ ਕਹਿੰਦੇ ਸੀ ਤੇ ਮੈਂ ਵੀ ਇਸ ਗੱਲ ਤੇ ਵਿਸ਼ਵਾਸ਼ ਕਰ ਲਿਆ ਤੇ ਮੈਂ ਕਿਹਾ ਕਿ ਹੱਜ ਕਰਕੇ ਆਈਏ। ਮੈਨੂੰ ਤੁਰਨ ਲੱਗੇ ਨੂੰ ਰੱਬ ਮਿਲ ਪਿਆ ਤੇ ਮੈਨੂੰ ਝਿੜਕ ਕੇ ਕਹਿਣ ਲੱਗਿਆ, "ਓ ਕਬੀਰਾ! ਤੂੰ ਕਿੱਧਰ ਨੂੰ ਤੁਰਿਆ ਜਾਨੈ, ਕਿੱਧਰ ਨੂੰ ਚਲਿਐਂ? ਕਹਿੰਦਾ, "ਮੈਂ ਤਾਂ ਤੇਰੇ ਦਰਸ਼ਨ ਕਰਨ ਚਲਿਆਂ।" ਰੱਬ ਕਹਿੰਦਾ, "ਐਨਾ ਅਨਜਾਣ।" ਕਬੀਰ ਜੀ ਕਹਿੰਦੇ, ਰੱਬ ਨੇ ਮੈਨੂੰ ਚੰਗਾ ਮੰਦਾ ਕਹਿਣਾ ਸ਼ੁਰੂ ਕਰ ਦਿਤਾ - 'ਸਾਂਈ ਮੁਝ ਸਿਉ ਲਰਿ ਪਰਿਆ' - ਮੇਰੇ ਨਾਲ ਲੜ ਪਿਆ। ਲੜੇ ਹੋਏ ਬੰਦਿਆਂ ਬਾਰੇ ਆਪਾਂ ਜਾਣਦੇ ਹੀ ਹਾਂ, ਕਿੰਨਾ ਕੁ ਬੋਲਦੇ ਹੁੰਦੇ ਨੇ। 'ਤੁਝੈ ਕਿਨਿ ਫੁਰਮਾਈ ਗਾਇ॥' ਰੱਬ ਕਹਿਣ ਲੱਗਾ, ਤੈਨੂੰ ਕੀਹਨੇ ਦਸਿਐ ਕਿ ਮੈਂ ਫਲਾਣੀ ਥਾਂ ਰਹਿੰਦਾ ਹਾਂ? ਕੋਈ ਥਾਂ ਹੈ ਮੇਰਾ? ਮੈਨੂੰ ਲਾ-ਮੁਕਾਮ ਕਹਿੰਦੇ ਨੇ - ਮੈਂ ਕਿਤੇ ਨਹੀਂ ਰਹਿੰਦਾ, ਫੇਰ ਮੈਂ ਸਾਰੇ ਹਾਂ -

***ਕਾਹੇ ਰੇ ਬਨ ਖੋਜਨ ਜਾਈ॥***
***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥*** ***ਅੰਗ - ੬੮੪***

ਤੇਰੇ ਨਾਲ ਰਹਿੰਦਾ ਹਾਂ ਹਰ ਵਕਤ, ਐਵੇਂ ਨ ਦੌੜਦਾ ਫਿਰ, ਏਥੇ ਜਾਂਦੈ, ਓਐ ਜਾਂਦੈ; ਓਥੇ ਦਰਸ਼ਨ ਹੁੰਦੇ ਨੇ, ਏਥੇ ਹੁੰਦੇ ਨੇ। ਅਨਜਾਣ ਗੱਲਾਂ ਸੁਣ ਕੇ ਤੇਰੇ ਮਨ ਅੰਦਰ ਅਨਜਾਣ ਨਿਹਚੇ ਪੈਦਾ ਹੋਣਗੇ, ਗੁਰੂ ਗ੍ਰੰਥ ਸਾਹਿਬ ਨੂੰ ਛੱਡ ਦੇਵੇਂਗਾ। ਇਹ ਚਾਨਣਾ ਹੈ, ਪ੍ਰਕਾਸ਼ ਹੈ। ਜੇ ਰੌਲਾ ਪੈ ਜਾਵੇ, ਨੱਠ ਕੇ ਚਾਨਣੇ ਵਿੱਚ ਆ ਜਾਉ, ਪੁੱਛ ਲਓ ਬਾਪੂ ਤੋਂ ਕਿ ਸੱਚੇ ਪਾਤਸ਼ਾਹ! ਐਂ ਕਹਿੰਦੇ ਨੇ। ਜਦੇ ਹੀ ਬੋਲ ਕੇ ਦੱਸ ਦੇਣਗੇ ਕਿ ਨਹੀਂ, ਇਹ ਇਉਂ ਹੈ। ਗਾਈਡ ਕਰਦੇ ਨੇ ਸਾਨੂੰ -

***ਪੁਹਪ ਮਧਿ ਜਿਉ ਬਾਸੁ ਬਸਤੁ ਹੈ***
***ਮੁਕਰ ਮਾਹਿ ਜੈਸੇ ਛਾਈ॥*** ***ਅੰਗ - ੬੮੪***

ਜਿਵੇਂ ਸ਼ੀਸ਼ੇ ਵਿੱਚ ਪਰਛਾਵਾਂ ਰਹਿੰਦਾ ਹੈ ਪ੍ਰੇਮੀਆਂ! ਐਂ ਤੇਰੇ ਅੰਤਸ਼ਕਰਣ ਵਿੱਚ ਬੈਠਾ ਹਾਂ ਮੈਂ, ਜਿਵੇਂ ਵਾਸ਼ਨਾ ਰਹਿੰਦੀ ਹੈ ਫੁੱਲਾਂ ਵਿੱਚ - ਇਉਂ ਹਾਂ।

***ਬਾਹਰਿ ਭੀਤਰਿ ਏਕੋ ਜਾਨਹੁ***
***ਇਹੁ ਗੁਰ ਗਿਆਨ ਬਤਾਈ॥*** ***ਅੰਗ - ੬੮੪***

ਕਹਿੰਦੇ, ਗੁਰੂ ਨੇ ਦੱਸ ਦਿੱਤਾ ਕਿ ਤੇਰੇ ਅੰਦਰ ਵੀ ਰਹਿੰਦਾ ਹੈ ਤੇ ਬਾਹਰ ਵੀ। ਕੋਈ ਥਾਂ ਐਸਾ ਨਹੀਂ, ਜਿੱਥੇ ਉਹ ਨਹੀਂ ਹੈ। ਸ਼ਪਓਚਣ (ਆਕਾਸ਼) ਸਾਰੇ ਪ੍ਰੀਪੂਰਨ ਹੈ। ਹਵਾ ਸਾਰੇ ਨਹੀਂ ਹੈ। ਅਰਿ (ਹਵਾ) ਕੁਛ ਉਚਾਈ ਤੱਕ ਹੀ ਹੈ, ਉਸ ਤੋਂ ਉਪਰ ਹਵਾ ਨਹੀਂ ਹੈ। ਤੀਹ ਕੁ ਮੀਲ ਲੰਘ ਜਾਉ, ਉਪਰ ਕੋਈ ਹਵਾ ਨਹੀਂ, ਸਾਹ ਵੀ ਨਹੀਂ ਲੈ ਸਕਦੇ - ਹਵਾ ਸਾਰੇ ਨਹੀ ਹੈ; ਨਾ ਉਥੇ ਆਕਸੀਜਨ, ਨਾ ਹਾਈਡਰੋਜਨ, ਨਾ ਕੋਈ ਕਾਰਬਨ - ਕੋਈ ਨਹੀਂ ਹੈ। ਓਥੇ ਪੁਲਾੜ ਹੈ ਸਾਰੇ ਤੇ ਪੁਲਾੜ ਹੀ ਤੁਰਿਆ ਜਾਂਦਾ ਹੈ - ਖਰਬਾਂ ਖਰਬਾਂ ਮੀਲਾਂ ਤੱਕ। ਜਿਵੇਂ ਇਹ ਸਮਾਇਆ ਹੋਇਆ ਹੈ ਸਾਰੇ, ਤਿਵੇਂ ਹੀ ਮੈਂ ਸਮਾਇਆ ਹੋਇਆ ਹਾਂ ਸਾਰੇ।" ਜਿਥੇ ਆਕਾਸ਼ ਨਹੀਂ ਭੀ ਹੈ,

ਵਾਹਿਗੁਰੂ ਜੀ ਉਥੇ ਆਪੇ ਆਪ ਹਨ -

*ਜਨ ਨਾਨਕ ਬਿਨੁ ਆਪਾ ਚੀਨੈ*
*ਮਿਟੈ ਨ ਭ੍ਰਮ ਕੀ ਕਾਈ॥* *ਅੰਗ - ੬੮੪*

ਤੂੰ ਜਿੰਨੀ ਦੇਰ ਤੱਕ ਆਪਣੇ ਅੰਦਰ ਉਨਉਲੇਸਿਜ਼ (ਛਾਣ ਬੀਣ) ਨਹੀਂ ਕਰਦਾ, ਖੋਜ ਨਹੀਂ ਕਰਦਾ, ਓਨੀਂ ਦੇਰ ਤੱਕ ਪਿਆ ਹੋਇਆ ਭਰਮ ਦਾ ਪੜਦਾ ਲਹਿਣਾ ਨਹੀਂ ਭਾਈ।" ਫਿਰ ਤੁਹਾਡਾ ਸੁਭਾਉ ਕਿਹੋ ਜਿਹਾ ਹੈ, ਆਕਾਸ਼ ਤਾਂ ਸੁੰਨਮੁੰਨ ਹੈ। ਪ੍ਰਮੇਸ਼ਰ ਕਹਿੰਦਾ ਹੈ, ਮੈਂ ਸੁੰਨਮੁੰਨ ਨਹੀਂ ਹਾਂ - ਮੈਂ ਨਿਰਾ ਪ੍ਰੇਮ ਹਾਂ, ਪ੍ਰੇਮ ਵਿੱਚ ਹੀ ਸੰਸਾਰ ਨੂੰ ਸੰਭਾਲ ਰਿਹਾ ਹਾਂ।"

*ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥* *ਜਾਪੁ ਸਾਹਿਬ, ਪਾ: ੧੦*

ਗੁਰੂ ਦਸਵੇਂ ਪਾਤਸ਼ਾਹ ਫੁਰਮਾਉਂਦੇ ਨੇ ਕਿ ਉਪਰ ਹੇਠਾਂ, ਏਧਰ, ਉਧਰ ਜਿਥੇ ਤਾਈਂ ਤੂੰ ਸੋਚ ਸਕਦਾ ਹੈਂ, ਉਹ ਪਿਆਰ ਦਾ ਸਰੂਪ ਧਾਰ ਕੇ ਫੈਲਿਆ ਹੋਇਆ ਹੈ - ਨਿਰਾ ਹੀ ਪਿਆਰ। ਕਹਿੰਦੇ ਨੇ ਕਿ ਮਾਂ ਦਾ ਪਿਆਰ limit (ਹੱਦ) ਵਿੱਚ ਹੈ, ਪਿਆਰ ਕਰਨ ਵਾਲਿਆ ਦਾ ਪਿਆਰ ਲਮਿਟਿ 'ਚ ਹੈ, ਪਰ ਵਾਹਿਗੁਰੂ ਦਾ ਪਿਆਰ unlimited (ਹੱਦਾਂ ਬੰਨ੍ਹਿਆਂ ਤੋਂ ਪਰ੍ਹੇ) ਹੈ, ਉਹ ਕੁਛ ਨਹੀਂ ਮੰਗਦਾ, qppreciation (ਸ਼ਲਾਘਾ) ਨਹੀਂ ਮੰਗਦਾ। ਮੰਨੋ, ਚਾਹੇ ਨਾ ਮੰਨੋ, ਆਸਤਕ ਰਹੋ, ਚਾਹੇ ਨਾਸਤਕ ਰਹੋ, ਉਹਦਾ ਪਿਆਰ ਦਾ ਸੁਭਾਉ ਹੈ, ਪਿਆਰ ਕਰੀਂ ਜਾਣਾ ਹੈ। ਹੁਕਮ ਦੀ ਉਲੰਘਣਾ ਨਾ ਕਰੋ, ਬੰਦਾ ਦੁਖੀ ਨਹੀਂ ਹੁੰਦਾ, ਬਿਮਾਰ ਨਹੀਂ ਹੁੰਦਾ ਕਿਉਂਕਿ ਉਹ ਨਿਰਾ ਪਿਆਰ ਦਾ ਸਰੂਪ ਹੈ, ਪਿਆਰ ਦਾ ਸਰੂਪ ਹੋ ਕੇ ਫੈਲਿਆ ਹੋਇਆ ਹੈ। ਫਿਟ ਅਨੰਦ ਹੈ, ਖੁਸ਼ੀਆਂ ਹੀ ਖੁਸ਼ੀਆਂ ਨੇ, peace (ਸ਼ਾਂਤੀ) ਹੈ, prime peace (ਪਰਮ ਸ਼ਾਂਤੀ) ਹੈ, ਜਿੱਥੋਂ ਅੱਗੇ peace ਹੁੰਦੀ ਹੀ ਨਹੀਂ। ਆਖਰੀ ਹੱਦ ਹੈ peace ਦੀ, ਜਿਹਨੂੰ 'ਅਨੰਦੁ' ਕਹਿੰਦੇ ਨੇ, full capacity (ਲਬਾਲਬ ਭਰਿਆ ਹੋਇਆ)

ਫੇਰ ਉਹ 'ਚਿਤ' ਹੈ, ਪੂਰਨ ਗਿਆਨ ਹੈ, ਪੂਰਨ ਅਨੁਭਵ ਹੈ, ਸਭ ਕੁਛ ਜਾਣਦਾ ਹੈ। ਕਰੋੜਾਂ ਬ੍ਰਹਿਮੰਡਾਂ ਨੂੰ ਇੱਕੋ ਵਕਤ ਜਾਣਦਾ ਹੈ। ਅਸੀਂ ਨਹੀਂ ਜਾਣਦੇ ਕਿ ਕੀ ਹੋ ਰਿਹਾ ਹੈ। ਸਾਨੂੰ ਨਹੀਂ ਪਤਾ ਕਿ ਸਾਡੇ ਪਿਛੇ ਪਰਦੇ ਦੇ ਓਹਲੇ ਕੀ ਹੋ ਰਿਹਾ ਹੈ। ਪ੍ਰਮੇਸ਼ਰ ਸਭ ਕੁਛ ਜਾਣਦਾ ਹੈ। ਸੋ ਇਹਦੇ ਨਾਲ ਜਿੰਨੀ ਦੇਰ ਤਕ ਸਾਡਾ ਨੁਕਤਾ ਨਹੀਂ ਰਲਦਾ, ਸਾਡੇ ਅੰਦਰ ਧਿਆਨ ਨਹੀਂ ਆਉਂਦਾ ਕਿ ਐਡੀ ਜਿਹੜੀ ਹਸਤੀ ਹੈ, ਸ਼ਕਤੀ ਹੈ, ਫਿਰ ਇਹਦੇ ਨਾਲ ਕਿਉਂ ਨਾ ਮਿਲੀਏ। ਇਹ ਚੀਜ਼ ਸਭ ਤੋਂ ਜ਼ਰੂਰੀ ਹੋਇਆ ਕਰਦੀ ਹੈ। ਦੂਸਰੇ, ਫਿਰ ਇਹਨੂੰ ਮਿਲਾਉਣ ਵਾਲਾ ਵਿਚੋਲਾ, ਜਿਹਨੂੰ ਗੁਰੂ ਕਹਿੰਦੇ ਨੇ, ਉਹਦੇ ਤੇ ਪੂਰਾ ਵਿਸ਼ਵਾਸ਼ ਹੋਣਾ ਚਾਹੀਦਾ ਹੈ। ਜਿੰਨੀ ਦੇਰ ਵਿਸ਼ਵਾਸ਼ ਨਹੀਂ ਆਉਂਦਾ, ਓਨਾਂ ਚਿਰ ਗੱਲ ਨਹੀਂ ਬਣਦੀ। ਐਸਾ ਫੁਰਮਾਨ ਕਰਦੇ ਨੇ -

*ਧਾਰਨਾ - ਗੁਰ ਕੀ ਪਰਤੀਤ ਜੀ,*
*ਜਿਸਦੇ ਮਨ ਵਿਚ ਹੈ ਭਾਈ -2, 2.*
*ਜਿਸ ਦੇ ਮਨ ਵਿਚ ਹੈ ਭਾਈ,*
*ਜਿਸ ਦੇ ਮਨ ਵਿਚ ਹੈ ਭਾਈ -2*
*ਗੁਰ ਕੀ ਪ੍ਰਤੀਤ ਜੀ................-2*

*ਜਾ ਕੈ ਮਨਿ ਗੁਰ ਕੀ ਪਰਤੀਤ॥*
*ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥* *ਅੰਗ - ੨੮੩*

condition (ਸ਼ਰਤ) ਲਾ ਦਿਤੀ - ਜੇ ਆਹ ਗੱਲ ਹੈ ਤਾਂ ਇਹ ਗੱਲ ਹੋਵੇਗੀ। ਇਹ condition ਸਮਝਣ ਦਾ ਯਤਨ ਕਰੋ ਕਿ ਗੁਰੂ ਦੀ ਪਰਤੀਤ ਹੋਵੇ - ਪਰਤੀਤ, ਭਰੋਸਾ, ਯਕੀਨ, Faith, ਸ਼ਰਧਾ - ਇਹ ਸਭ ਇਕੋ ਚੀਜ਼ ਦੇ ਨਾਉਂ ਨੇ। ਜੇ ਪਰਤੀਤ ਹੀ ਨਹੀਂ ਹੈ - ਗੁਰੂ ਕੁਛ ਹੋਰ ਕਹੀ ਜਾਂਦਾ ਹੈ ਤੇ ਅਸੀਂ ਕੁਛ ਹੋਰ ਕਰੀ ਜਾਂਦੇ ਹਾਂ ਕਿਉਂਕਿ ਮਨ ਸਾਡਾ ਪਰਤੀਤ ਤੋਂ ਖਾਲੀ ਹੈ। ਮਹਾਰਾਜ ਕਹਿੰਦੇ ਨੇ ਕਿ ਜਿਹਦਾ ਮਨ ਪਰਤੀਤ ਤੋਂ ਖਾਲੀ ਹੈ, ਉਹ ਜਲਿਆ ਹੋਇਆ ਹੁੰਦਾ ਹੈ, ਉਹਦੇ ਵਿੱਚ ਕੀ ਹਰਾ ਹੋਣਾ ਹੈ - ਕੁਛ ਨਹੀਂ। ਸੋ ਪਰਤੀਤ ਜ਼ਰੂਰੀ ਹੁੰਦੀ ਹੈ, ਭਰੋਸਾ ਜ਼ਰੂਰੀ ਹੁੰਦਾ ਹੈ। ਭਰੋਸਾ ਹੋਵੇ, ਗਲ ਬਣ ਜਾਂਦੀ ਹੈ। ਐਸੀਆਂ ਮਿਸਾਲਾਂ ਨੇ ਕਿ ਬਹੁਤ ਸਾਰੇ

ਪ੍ਰੇਮੀਆਂ ਨੂੰ ਕੇਵਲ ਪਰਤੀਤ ਦੇ ਨਾਲ ਹੀ ਸਭ ਕੁਛ ਪ੍ਰਾਪਤ ਹੋ ਗਿਆ। ਐਸੀ ਬਾਤ ਹੈ, ਮਹਾਂਪੁਰਸ਼ ਦੱਸਿਆ ਕਰਦੇ ਨੇ, ਉਨ੍ਹਾਂ ਦੇ ਅਨੁਭਵ ਹਨ।

ਇੱਕ ਕੋਈ ਰਾਜਾ ਸੀ। ਉਹਦੇ ਮਨ ਵਿਚ ਖਿਆਲ ਆਇਆ ਕਿ ਮੈਂ ਰਾਜ ਕਰ ਲਿਆ। ਮੇਰੀ ਉਮਰ ੫੦ ਸਾਲ ਦੀ ਹੋ ਗਈ, ਹੁਣ ਮੈਂ ਭਜਨ ਬੰਦਗੀ ਕਰਕੇ ਜੀਵਨ ਸਫਲਾ ਕਰਾਂ। ਜਿਸ ਕੰਮ ਨੂੰ ਮੈਂ ਕਰਨ ਵਾਸਤੇ ਆਇਆ ਹਾਂ - ਸੰਸਾਰ ਵਿੱਚ ਉਹ ਕੰਮ ਕਰਾਂ। ਇਹ ਗੱਲ ਸਮਝਣੀ ਬੜੀ ਜ਼ਰੂਰੀ ਹੈ ਕਿ ਮੈਂ ਕੀ ਕਰਨ ਆਇਆ ਹਾਂ। ਜੋ ਅਸੀਂ ਇਹ ਹੀ ਨਹੀਂ ਸਮਝ ਸਕੇ ਤਾਂ ਸਾਨੂੰ ਮਨੁੱਖ ਕੌਣ ਕਹੇਗਾ? ਮਹਾਰਾਜ ਕਹਿੰਦੇ, ਦੇਖਣ ਨੂੰ ਤਾਂ ਲਗਦਾ ਹੈ ਮਨੁੱਖ, ਪਰ ਹੈ ਕੀ - ਪਸ਼ੂ। ਐਸਾ ਫੁਰਮਾਨ ਹੈ -

***ਧਾਰਨਾ - ਆਵਣ ਨੂੰ ਜੱਗ ਵਿੱਚ ਆ ਗਏ ਨੇ -੨***
***ਬਿਨ ਬੂਝੇ ਪਸ਼ੂ ਢੋਰ,***
***ਆਵਣ ਨੂੰ ਜੱਗ ਵਿੱਚ ਆ ਗਏ ਨੇ -੨***
***ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥***
***ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ ॥*** ***ਅੰਗ - ੨੫੧***

ਸੰਸਾਰ ਵਿਚ ਪੈਦਾ ਹੋ ਗਿਆ, ਮਨੁੱਖ ਦਾ ਰੂਪ ਧਾਰ ਲਿਆ, ਪੜ੍ਹ-ਲਿਖ ਗਿਆ। ਪੜ੍ਹਾਈ ਵੀ ਬੜੀ ਕਰ ਲਈ, ਪੀ.ਐਚ.ਡੀ. ਕਰ ਲਈ, ਸਪੈਸ਼ਲਿਸਟ ਹੋ ਗਿਆ, ਪੈਸਾ ਵੀ ਬੇਅੰਤ ਕਮਾ ਲਿਆ। ਪੂਰੇ ਅਨੰਦ ਲੈਂਦਾ ਹੈ, ਬਾਲ-ਬੱਚੇ ਵੀ ਹੋ ਗਏ, ਸਭ ਕੁਛ ਸੁਖ ਪ੍ਰਾਪਤ ਹੋ ਗਿਆ। ਪਰ ਮਹਾਰਾਜ ਕਹਿੰਦੇ ਨੇ ਕਿ ਜੇ ਤੂੰ ਉਹ ਗੱਲ ਨਹੀਂ ਬੁੱਝੀ ਤਾਂ ਕਿਉਂ ਸੰਸਾਰ 'ਤੇ ਆਇਆ ਹੈਂ? ਤੇ ਤੂੰ ਅਜੇ ਮਨੁੱਖ ਲੈਵਲ ਤੇ ਨਹੀਂ ਆਇਆ, ਪ੍ਰੇਤ ਲੈਵਲ ਤੇ ਹੈਂ ਜਾਂ ਭੂਤ, ਪਸ਼ੂ ਲੈਵਲ ਤੇ ਹੈਂ - 'ਆਵਨ ਆਏ ਸ੍ਰਿਸਟਿ ਮਹਿ ਬਿਨੁ ਬੁਝੇ ਪਸੁ ਢੋਰ॥' ਕਾਹਦੇ ਵਾਸਤੇ ਆਇਆ ਹੈਂ? ਕਹਿੰਦੇ, ਯਾਦ ਰੱਖ -

***ਭਈ ਪਰਾਪਤਿ ਮਾਨੁਖ ਦੇਹੁਰੀਆ ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥***
***ਅਵਰਿ ਕਾਜ ਤੇਰੈ ਕਿਤੈ ਨ ਕਾਮ ॥***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥ ੧ ॥***
***ਸਰੰਜਾਮਿ ਲਾਗੁ ਭਵਜਲ ਤਰਨ ਕੈ ॥***
***ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥*** ***ਅੰਗ - ੧੨***

ਪਿਆਰ ਮਾਇਆ ਦੇ ਨਾਲ ਪਾ ਕੇ ਤੇਰਾ ਜਨਮ ਰੋਜ਼ ਲੰਘਦਾ ਜਾ ਰਿਹਾ ਹੈ। ਤੂੰ ਇਹਦੀ ਮਹੱਤਤਾ ਨੂੰ ਜਾਣ ਪ੍ਰੇਮੀਆਂ! ਤੈਨੂੰ ਮਾਣਸ ਦੇਹੀ ਕਿਉਂ ਪ੍ਰਾਪਤ ਹੋਈ ਹੈ? ਤੇਰੇ ਅਤੇ ਜਾਨਵਰਾਂ ਵਿੱਚ ਕੀ ਫਰਕ ਹੈ? ਹੈ ਤਾਂ ਉਹ ਵੀ ਬੜੇ ਸੁਹਣੇ। ਤੂੰ ਕਪੜੇ ਪਾਉਂਦਾ ਹੈਂ, ਉਨ੍ਹਾਂ ਨੂੰ ਰੱਬ ਨੇ ਕੱਪੜੇ ਪਾ ਕੇ ਭੇਜਿਆ ਹੈ, ਕਿੰਨੇ ਸੋਹਣੇ ਨੇ - ਨਾ ਉਨ੍ਹਾਂ ਦਾ ਰੰਗ ਕਦੇ ਮੱਧਮ ਹੁੰਦਾ ਹੈ, ਜਦ ਜੀਅ ਕਰਦਾ ਹੈ, ਜਿਥੇ ਜੀਅ ਕਰਦਾ ਹੈ, ਪੰਛੀ ਉਡਾਰੀ ਮਾਰ ਕੇ ਨੱਠ ਜਾਂਦਾ ਹੈ। ਤੂੰ ਤਾਂ ਕਾਰਾਂ ਭਾਲੇਂਗਾ, ਹਵਾਈ ਜਹਾਜ਼ ਦੇ ਟਿਕਟ ਲਵੇਂਗਾ। ਇਨ੍ਹਾਂ ਗੱਲਾਂ ਵਿੱਚ ਤਾਂ ਤੇਰੇ ਨਾਲੋਂ ਚੰਗੇ ਨੇ -

***ਨਰੂ ਮਰੈ ਨਰੁ ਕਾਮਿ ਨ ਆਵੈ ॥***
***ਪਸੂ ਮਰੈ ਦਸ ਕਾਜ ਸਵਾਰੈ ॥*** ***ਅੰਗ - ੮੭੦***

ਤੇਰਾ ਤਾਂ ਕੁਖ ਵੀ ਨਹੀਂ ਕੰਮ ਆਉਂਦਾ, ਉਨ੍ਹਾਂ ਦੇ ਤਾਂ ਹੱਡ ਵੀ ਵਿਕਦੇ ਨੇ। ਤੇਰੀ ਜੇ ਵਿਸ਼ੇਸ਼ਤਾ ਹੈ ਤਾਂ ਕੇਵਲ ਇਹ ਹੈ ਕਿ ਤੇਰੇ ਅੰਦਰ ਨਾਮ-ਧੁਨਿ ਸੁਣਦੀ ਹੈ। ਉਹ ਪ੍ਰਮੇਸ਼ਰ ਤੇਰੇ ਅੰਦਰ ਆਵਾਜ਼ ਦੇ ਰਿਹਾ ਹੈ। ਉਨ੍ਹਾਂ ਦੇ ਅੰਦਰ ਵੀ ਦੇ ਰਿਹਾ ਹੈ ਪਰ ਉਨ੍ਹਾਂ ਨੂੰ ਇਸ ਗੱਲ ਦਾ ਅਨੁਭਵ ਨਹੀਂ। ਤੈਨੂੰ ਇਕ ਅਨੁਭਵ ਦਾ ਵਾਧੂ ਅੰਗ ਮਿਲਿਆ ਹੋਇਆ ਹੈ, tool (ਆਲਾ ਮਸ਼ੀਨ) ਮਿਲਿਆ ਹੈ ਜਿਸ ਦੇ ਨਾਲ ਤੂੰ ਰੱਬ ਨੂੰ ਦੇਖ ਸਕਦਾ ਹੈਂ

ਪਰ ਤੂੰ ਉਹਦੀ ਵਰਤੋਂ ਨਹੀਂ ਕਰ ਰਿਹਾ ਜਿਸਨੂੰ third eye ਕਹਿੰਦੇ ਨੇ, ਤੀਜੀ ਅੱਖ, ਤੀਸਰਾ ਤਿਲ ਕਹਿੰਦੇ ਨੇ, ਬਿਅੰਨ ਅੱਖੜੀਆਂ ਕਹਿੰਦੇ ਨੇ। ਤੂੰ ਜੇ ਉਹਦੀ ਵਰਤੋਂ ਨਹੀਂ ਕਰ ਰਿਹਾ ਤਾਂ ਤੂੰ ਉਨ੍ਹਾਂ ਨਾਲੋਂ ਚੰਗਾ ਨਹੀਂ ਹੈਂ। ਤੂੰ ਖਾਂਦਾ ਪੀਂਦਾ ਉਵੇਂ ਜਿਵੇਂ ਹੈਂ ਜਿਵੇਂ ਪਸ਼ੂ ਖਾਂਦੇ ਪੀਂਦੇ ਨੇ। ਉਨ੍ਹਾਂ ਦੇ ਵੀ ਬੱਚੇ ਨੇ, ਤੇਰੇ ਵੀ ਹੁੰਦੇ ਨੇ। ਉਹ ਜੇ ਚੰਗੇ ਨੇ ਤੇਰੇ ਨਾਲੋਂ ਤਾਂ ਪਾਲ ਪਲੋਸ ਕੇ ਕਹਿੰਦੇ ਨੇ ਕਿ ਜਾਹ, ਆਪਣਾ ਕਮਾ ਤੇ ਖਾਹ। ਤੂੰ ਤਾਂ ਸਾਰੀ ਜ਼ਿੰਦਗੀ ਚਿੰਬੜਿਆ ਰਹਿੰਦਾ ਹੈਂ - ਫਿਰ ਚਿੰਬੜਦਾ ਵੀ ਐਨਾ ਹੈਂ ਕਿ ਥਾਂ ਨਹੀਂ ਛੱਡਦਾ ਪਰ ਉਹ ਤਾਂ ਆਲ੍ਹਣਾ ਛੱਡ ਕੇ ਔਹ ਜਾਂਦੇ ਨੇ, ਮੁੜ ਕੇ ਨਹੀਂ ਆਉਂਦੇ ਉਸ ਆਲ੍ਹਣੇ ਵਿੱਚ। ਤੂੰ ਤਾਂ ਘਰ ਨੇ ਫੜ ਲਿਆ, ਤੇ ਫੜ ਵੀ ਐਨਾ ਲਿਆ ਕਿ ਜਦ ਤੂੰ ਸੰਸਾਰ ਤੋਂ ਜਾਏਂਗਾ, ਤੇਰੀ ਯਾਦ 'ਚੋਂ ਇਹ ਕੋਠੀ ਨਹੀਂ ਨਿਕਲਣੀ, ਪ੍ਰਾਪਰਟੀ ਨਹੀਂ ਨਿਕਲਣੀ ਤੇ ਤੈਨੂੰ ਇਹਦੀ ਸਜ਼ਾ ਮਿਲੇਗੀ -

***ਅੰਤਿ ਕਾਲਿ ਜੋ ਮੰਦਰ ਸਿਮਰੈ***
***ਐਸੀ ਚਿੰਤਾ ਮਹਿ ਜੇ ਮਰੈ ॥***
***ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥*** ***ਅੰਗ - ੫੨੬***

ਪ੍ਰੇਤ ਬਣ ਕੇ ਰਹਿ ਜਾਵੇਂਗਾ ਇੱਥੇ ਹੀ। ਜੇ 'ਮਾਇਆ ਮਾਇਆ' ਜ਼ਿੰਦਗੀ ਵਿੱਚ ਕਰਦੇ ਦਾ ਤੇਰਾ ਅੰਤਲਾ ਸੁਆਸ ਖਤਮ ਹੋ ਗਿਆ, ਤਾਂ ਮਾਇਆ ਨੇ ਪਤਾ ਹੈ ਕੀ ਕਰਨਾ ਹੈ?

***ਅੰਤਿ ਕਾਲਿ ਜੋ ਲਛਮੀ ਸਿਮਰੈ***
***ਐਸੀ ਚਿੰਤਾ ਮਹਿ ਜੇ ਮਰੈ ॥***
***ਸਰਪ ਜੋਨਿ ਵਲਿ ਵਲਿ ਅਉਤਰੈ ॥*** ***ਅੰਗ - ੫੨੬***

ਸੱਪ ਬਣਾ ਦਊਗੀ ਮਾਇਆ।

ਇਨ੍ਹਾਂ ਗੱਲਾਂ ਵਿੱਚ ਤੇਰੇ ਨਾਲੋਂ ਪਸ਼ੂ ਚੰਗੇ ਨੇ, ਪੰਛੀ ਚੰਗੇ ਨੇ, ਉਨ੍ਹਾਂ ਨੂੰ ਪਕੜ ਕੋਈ ਨਹੀਂ ਹੈ। ਫਿਰ ਉਨ੍ਹਾਂ ਨੂੰ ਭਰੋਸਾ ਹੈ ਪ੍ਰਮੇਸ਼ਰ 'ਤੇ, ਕਦੇ ਕੋਈ ਚੀਜ਼ ਜਮ੍ਹਾਂ ਨਹੀਂ ਕਰਦਾ ਹੈਂ, ਦੁਨੀਆਂ ਦੀ ਦੌਲਤ ਨੂੰ ਲੁਕੋਂਦਾ ਹੈਂ। ਐਨਾ ਅਨਾਜ ਹੁੰਦਾ ਹੈ, ਉਸਨੂੰ ਰੋਕ ਕੇ ਦੂਜਿਆਂ ਨੂੰ ਭੁੱਖਾ ਮਾਰਦਾ ਹੈ ਕਿ ਮਹਿੰਗਾ ਕਰਕੇ ਵੇਚਾਂਗੇ। ਪਸ਼ੂਆਂ ਵਿੱਚ ਤਾਂ ਇਹ ਆਦਤਾਂ ਨਹੀਂ - ਉਹ ਆਪਣਾ ਖਾਂਦੇ ਨੇ, ਤੁਰ ਜਾਂਦੇ ਨੇ। ਉਨ੍ਹਾਂ ਤਾਂ ਸੰਤਾਂ ਨੇ ਦੇਖ ਕੇ appreciate ਕਰਿਆ, ਸਲਾਹਿਆ। ਉਨ੍ਹਾਂ ਨੂੰ appreciate ਕਰਿਆ ਆਪਣੇ ਨਾਲ ਤੁਲਣਾ ਦੇ ਕੇ। ਬਲਿਹਾਰ ਜਾਂਦੇ ਹਾਂ ਭਾਈ, ਤੁਹਾਡੇ ਵਿੱਚ, ਇਹ ਸਾਡੇ ਵਾਲੀ ਲਾਲਸਾ ਨਹੀਂ ਹੈ ਜੋੜਨ ਦੀ, ਤੁਸੀਂ free (ਆਜ਼ਾਦ) ਹੋ ਲੇਕਿਨ ਪ੍ਰਮੇਸ਼ਰ ਤੁਹਾਨੂੰ ਫੇਰ ਦਿੰਦਾ ਹੈ, ਅੱਜ ਖਾ ਕੇ ਗਏ ਹੋ, ਕੱਲ ਨੂੰ ਪਤਾ ਨਹੀਂ ਕਿੱਥੇ ਰਿਜ਼ਕ ਪਿਆ ਹੋਣਾ ਹੈ ਕਿਉਂਕਿ ਉਹ ਰਾਜ਼ਕ ਹੈ, ਤੇ ਅਸੀਂ ਬਲਿਹਾਰ ਜਾਂਦੇ ਹਾਂ ਤੁਹਾਡੇ ਤੋਂ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਕੰਕਰ ਚੁਗਦੇ,***
***ਥਲਾਂ ਦੇ ਵਿਚ ਵਸਦੇ, ਕੰਕਰ ਚੁਗਦੇ,***
***ਕੰਕਰ ਚੁਗਦੇ, ਥਲਾਂ ਦੇ ਵਿੱਚ ਵਸਦੇ,***
***ਰੱਬ ਦੀ ਨ ਆਸ ਛੱਡਦੇ, ਪੰਛੀ ਪੰਛੀ,***
***ਰੱਬ ਦੀ ਆਸ ਛੱਡਦੇ, ਕੰਕਰ ਚੁਗਦੇ-੨***
***ਕੰਕਰ ਚੁਗਦੇ ਥਲਾਂ ਦੇ ਵਿੱਚ ਵਸਦੇ,***
***ਕੰਕਰ ਚੁਗਦੇ - ੨, ੨.***

***ਫਰੀਦਾ ਹਉ ਬਲਿਹਾਰੀ ਤਿਨ੍***
***ਪੰਖੀਆ ਜੰਗਲਿ ਜਿੰਨ੍ਾ ਵਾਸੁ ॥***
***ਕਕਰੁ ਚੁਗਨਿ ਥਲਿ ਵਸਨਿ***
***ਰਬ ਨ ਛੋਡਨਿ ਪਾਸੁ ॥*** ***ਅੰਗ - ੧੩੮੩***

'ਬਲਿਹਾਰ-ਬਲਿਹਾਰ' ਉਨ੍ਹਾਂ ਪੰਛੀਆਂ ਤੋਂ, ਜੋ ਜੰਗਲਾਂ 'ਚ ਰਹਿੰਦੇ ਨੇ। ਕੀ ਚੁਗਦੇ ਨੇ? ਕਹਿੰਦੇ, ਕੰਕਰ ਵਗੈਰਾ ਚੁਗ ਕੇ ਪੇਟ ਭਰਦੇ ਨੇ ਤੇ ਥਲਾਂ ਵਿਚ ਵਸਦੇ ਨੇ ਤੇ ਰੱਬ ਤੇ ਭਰੋਸਾ ਨਹੀਂ ਛੱਡਦੇ। ਮਨੁੱਖ ਨੂੰ ਤਾਂ ਰੱਬ 'ਤੇ ਭਰੋਸਾ ਨਹੀਂ। ਇਹ ਤਾਂ ਕਹਿੰਦਾ ਹੈ - ਇਹ ਭੀ ਜੋੜ ਲਵਾਂ, ਉਹ ਭੀ ਜੋੜ ਲਵਾਂ। ਜੇ ਬੈਂਕ 'ਚ ਹੋ ਗਿਆ ਪੰਜਾਹ ਹਜ਼ਾਰ ਰੁਪਿਆ ਤਾਂ ਕਹਿੰਦਾ ਹੈ, ਥੋੜ੍ਹਾ ਹੀ ਹੈ, ਲੱਖ ਚਾਹੀਦਾ ਹੈ। ਲੱਖ ਹੋ ਗਿਆ, ਕਹਿੰਦਾ ਹੈ ਥੋੜ੍ਹਾ ਹੈ, ਦਸ ਲੱਖ ਚਾਹੀਦਾ ਹੈ। ਫੇਰ ਕਹਿੰਦਾ ਹੈ ਕਿ ਦਸ ਲੱਖ ਤਾਂ ਕੁਝ ਵੀ ਨਹੀਂ ਹੈ, ਕਰੋੜ ਚਾਹੀਦਾ ਹੈ। ਇਹ ਪੰਛੀ ਨੂੰ ਸਮਝ ਹੈ ਹੈ ਕਿ ਮੈਂ ਤਾਂ ਇੱਥੋਂ ਉਡ ਜਾਣਾ ਹੈ, ਨਾਲ ਤਾਂ ਮੇਰੇ ਕੁਛ ਵੀ ਨਹੀਂ ਜਾਣਾ ਪਰ ਮਨੁੱਖ ਨੂੰ ਸਮਝ ਨਹੀਂ ਹੈ।

ਫਿਰ ਮਹਾਰਾਜ ਸਵਾਲ ਕਰਦੇ ਨੇ ਕਿ ਇਹ ਪਸ਼ੂ ਹੋਇਆ ਕਿ ਮਨੁੱਖ? ਕਹਿੰਦੇ, ਆਪੇ ਫੈਸਲਾ ਕਰੋ। ਇਹ ਮਨੁੱਖ ਤਾਂ ਹੀ ਹੈ ਜੇ ਇਹ ਨਾਮ ਦੀ ਗੱਲ ਸਮਝੇ, ਨਹੀਂ ਤਾਂ ਪਸ਼ੂਆਂ ਤੋਂ ਵੀ ਬਦਤਰ ਹੈ। ਪਸ਼ੂ ਕਿਸੇ ਦਾ ਨੁਕਸਾਨ ਤਾਂ ਨਹੀਂ ਕਰਦੇ। ਇਹ ਇਨਸਾਨ ਆਪਣੀ ਜਾਤ ਨੂੰ ਹੀ ਮਾਰਨ ਤੇ ਤੁਲਿਆ ਹੋਇਆ ਹੈ। ਮਨੁੱਖ ਦੀ ਇੱਕੋ ਜਾਤ ਹੈ -

***ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ॥*** ***ਅਕਾਲ ਉਸਤਤਿ***

ਵੰਡ ਲਿਆ ਇਹਨੇ ਆਪਣੇ ਆਪ ਨੂੰ। ਐਹ ਕਬੂਤਰ ਕਦੇ ਨਹੀਂ ਵੰਡਦੇ ਕਿ ਅਸੀਂ ਚੰਡੀਗੜ੍ਹ ਦੇ ਹਾਂ, ਅਸੀਂ ਮੋਹਾਲੀ ਦੇ ਹਾਂ ਪਰ ਇੱਕ ਮਨੁੱਖ ਹੀ ਹੈ ਜੋ ਕਹਿੰਦਾ ਹੈ ਕਿ ਮੈਂ ਪੰਜਾਬ ਦਾ ਹਾਂ, ਇਹ ਪਾਕਿਸਤਾਨ ਦਾ, ਉਹ ਅਫਗਾਨਿਸਤਾਨ ਦਾ, ਇਹ ਇੰਗਲੈਂਡ ਦਾ, ਇਹ ਅਮਰੀਕਾ ਦਾ। ਫੇਰ ਓਦੂੰ ਵੀ ਆਗਾਹਾਂ ਵੰਡ ਲੈਂਦੇ ਨੇ - ਜੀ ਮੈਂ ਸਿੱਖ ਹਾਂ, ਉਹ ਹਿੰਦੂ ਹੈ, ਇਹ ਮੁਸਲਮਾਨ ਹੈ, ਇਹ ਈਸਾਈ ਹੈ। ਮਹਾਰਾਜ ਤਾਂ ਕਹੀ ਜਾਂਦੇ ਨੇ ਕਿ ਤੁਸੀਂ ਇਵੇਂ ਕਿਉਂ ਸਮਝਦੇ ਹੋ - ਮਾਨਸ ਕੀ ਜਾਤਿ, ਸਬੈ ਏਕੈ ਪਹਚਾਨਬੋ॥ ਦਸ਼ਮੇਸ਼ ਪਿਤਾ ਹੋਕਾ ਦੇਈ ਜਾਂਦੇ ਨੇ ਕਿ ਇੱਕੋ ਹੈ ਸਾਰੇ, ਦੋ ਕਿਉਂ ਬਣਾਉਂਦੇ ਹੋ। ਕਹਿੰਦੇ, ਇਨ੍ਹਾਂ ਗੱਲਾਂ ਵਿੱਚ ਪੰਛੀ ਤੇਰੇ ਨਾਲੋਂ ਚੰਗੇ ਨੇ ਭਾਈ, ਮਾੜੇ ਨਹੀਂ। ਉਨ੍ਹਾਂ ਨੂੰ ਭਰੋਸਾ ਰਹਿੰਦਾ ਰੱਬ ਤੇ, ਤੇਰੇ ਮਨ 'ਚ ਭਰੋਸਾ ਨਹੀਂ ਹੈ।

ਸੋ ਇਸ ਤਰ੍ਹਾਂ ਮਨੁੱਖ ਨੂੰ ਇਹ ਸੋਝੀ ਨਹੀਂ ਆਉਂਦੀ ਕਿ ਮੈਂ ਸੰਸਾਰ ਦੇ ਅੰਦਰ ਕੀ ਕਰਨ ਆਇਆ ਹਾਂ। ਬਾਰ-ਬਾਰ ਬਾਣੀ ਸਮਝਾਉਂਦੀ ਹੈ ਕਿ ਪ੍ਰੇਮੀਆਂ!

***ਗੁਰ ਸੇਵਾ ਤੇ ਭਗਤਿ ਕਮਾਈ॥***
***ਤਬ ਇਹ ਮਾਨਸ ਦੇਹੀ ਪਾਈ॥*** ***ਅੰਗ - ੧੧੫੯***

ਕਹਿੰਦਾ, ਜੀ ਇਹ ਤਾਂ ਮੇਰੇ ਯਾਦ ਹੈ, ਬੜੀ ਬਾਰੀ ਸੁਣਿਆ ਹੈ ਮੈਂ। ਕਹਿੰਦੇ, ਯਾਦ ਤਾਂ ਹੈ, ਅੰਦਰ ਵੀ ਗਿਆ ਹੈ ਕਿ ਉਤੋਂ-ਉਤੋਂ ਹੀ ਯਾਦ ਹੈ? ਕਹਿੰਦਾ, ਜਦ ਤੁਸੀਂ ਪੜ੍ਹਦੇ ਹੋ, ਫਿਰ ਸਾਡੇ ਯਾਦ ਆ ਜਾਂਦਾ ਹੈ। ਧਾਰਨਾ ਵੀ ਸਾਡੇ ਯਾਦ ਆ ਜਾਂਦੀ ਹੈ, ਜਿਹੜੀ ਇਉਂ ਕਹੀ ਹੈ -

***ਧਾਰਨਾ - ਜਿਹਵੀ ਦੇਹੀ ਨੂੰ ਲੋਚਦੇ ਦੇਵਤੇ,***
***ਜਿਹੜੀ ਦੇਹੀ ਨੂੰ,***
***ਜਿਹੜੀ ਦੇਹੀ ਨੂੰ ਲੋਚਦੇ ਦੇਵਤੇ,***
***ਉਹ ਦੇਹੀ ਤੈਨੂੰ ਮਿਲ ਗਈ ਬੰਦਿਆ,***
***ਉਹ ਦੇਹੀ ਤੈਨੂੰ ਮਿਲ ਗਈ,***
***ਜਿਹੜੀ ਦੇਹੀ ਨੂੰ.......-੨***
***ਜਿਹੜੀ ਦੇਹੀ ਨੂੰ ਲੋਚਦੇ ਦੇਵਤੇ, ਜਿਹੜੀ ਦੇਹੀ ਨੂੰ......੨***

***ਇਸ ਦੇਹੀ ਕਉ ਸਿਮਰਹਿ ਦੇਵ ॥***
***ਸੋ ਦੇਹੀ ਭਜੁ ਹਰਿ ਕੀ ਸੇਵ ॥*** ***ਅੰਗ - ੧੧੫੯***

ਦੇਵਤੇ ਮਨੁੱਖ ਨਾਲੋਂ ਕ੍ਰੋੜਾਂ ਗੁਣਾਂ ਚੰਗੇ ਨੇ, ਕ੍ਰੋੜਾਂ ਸ਼ਕਤੀਆਂ ਦੇ ਮਾਲਕ ਨੇ, ਕ੍ਰੋੜ-ਕ੍ਰੋੜ ਗੁਣਾਂ ਯਾਨੀ ਖਰਬਾਂ

ਗੁਣਾਂ ਸੁਖਾਂ ਦੇ ਮਾਲਕ ਨੇ, ਫੇਰ ਕਿਉਂ ਮਨੁੱਖ ਦੀ ਦੇਹੀ ਨੂੰ ਲੋਚਦੇ ਨੇ? ਕਿੰਨਾ ਸੁਖ ਹੈ ਸਾਧ ਸੰਗਤ! ਸਮਝਣ ਦਾ ਯਤਨ ਕਰੋ।

ਸਭ ਤੋਂ ਸਾਡੇ nearest (ਨੇੜੇ) ਜਿਹੜਾ upper sphere (ਉਪਰਲਾ ਮੰਡਲ) ਹੈ, ਉਹਦਾ ਨਾਉਂ ਗੰਧਰਬ ਲੋਕ ਹੈ। ਸੰਸਾਰ ਤੇ ਪੁੰਨ ਕਰਮ ਕਰਨ ਵਾਲੇ ਬੰਦੇ ਓਥੇ ਚਲੇ ਜਾਇਆ ਕਰਦੇ ਨੇ। ਉਹਨੂੰ ਸੌ ਗੁਣਾਂ, ਏਥੇ ਦੇ ਬਾਦਸ਼ਾਹ ਨਾਲੋਂ ਜ਼ਿਆਦਾ ਸੁੱਖ ਨੇ। ਬਾਦਸ਼ਾਹ ਵੀ ਉਹ ਜਿਹੜਾ ਸਾਰੀ ਦੁਨੀਆਂ ਦਾ ਹੋਵੇ ਤੇ ਜਿਹਨੂੰ ਸਾਰੀ ਦੁਨੀਆਂ ਰੱਬ ਕਰਕੇ ਮੰਨਦੀ ਹੋਵੇ, ਕੋਈ ਬਿਮਾਰ ਨਹੀਂ ਹੁੰਦਾ, ਬੁੱਢਾ ਨਹੀਂ ਹੁੰਦਾ, ਸਾਰੇ ਵਫਾਦਾਰ ਹੀ ਵਫਾਦਾਰ ਮਿਲਦੇ ਹੋਣ, ਕੋਈ ਵੀ ਉਹਦੀ ਵਿਰੋਧਤਾ ਕਰਨ ਵਾਲਾ ਨਾ ਹੋਵੇ। ਇਹਨੂੰ ਇਕ ਯੂਨਿਟ ਸੁਖ ਦੀ ਕਹਿੰਦੇ ਨੇ। ਇਹਦੇ ਨਾਲੋਂ ਸੌ ਗੁਣਾਂ ਵੱਧ ਸੁਖ ਗੰਧਰਬ ਲੋਕ 'ਚ ਹੈ।

ਗੰਧਰਬ ਲੋਕ ਤੋਂ ਸੌ ਗੁਣਾਂ ਜ਼ਿਆਦਾ ਸੁਖ ਦੇਵ ਗੰਧਰਬ ਲੋਕ 'ਚ ਹੈ, ਯਾਨੀ ਦਸ ਹਜ਼ਾਰ ਗੁਣਾਂ ਏਥੇ ਨਾਲੋਂ।

ਉਹਦੇ ਨਾਲੋਂ ਸੌ ਗੁਣਾਂ ਸੁਖ ਪਿਤਰ ਲੋਕ 'ਚ ਜ਼ਿਆਦਾ ਹੈ, ਯਾਨੀ ਦਸ ਲੱਖ ਗੁਣਾਂ ਏਥੇ ਨਾਲੋਂ।

ਉਹਦੇ ਨਾਲੋਂ ਸੌ ਗੁਣਾਂ ਜ਼ਿਆਦਾ ਸੁਖ ਸਵਰਗ ਲੋਕ ਵਿੱਚ ਹੈ। ਯਾਨੀ ਏਥੇ ਨਾਲੋਂ ਦਸ ਕ੍ਰੋੜ ਗੁਣਾਂ ਸੁਖ ਸਵਰਗ ਦੇ ਦੇਵਤੇ ਨੂੰ ਹੈ। ਉਹਦੇ ਨਾਲੋਂ ਸੌ ਗੁਣਾਂ ਸੁਖ ਇੰਦਰ ਲੋਕ 'ਚ ਹੈ। ਜਿਹੜੇ ਇੰਦਰ ਲੋਕ 'ਚ ਰਹਿੰਦੇ ਨੇ, ਸਾਡੇ ਨਾਲੋਂ ਦਸ ਅਰਬ ਗੁਣਾਂ ਜ਼ਿਆਦਾ ਸੁਖੀ ਨੇ ਪਰ ਫਿਰ ਭੀ ਭਟਕਦੇ ਨੇ।

ਉਹਦੇ ਨਾਲੋਂ ਸੌ ਗੁਣਾਂ ਸੁਖ ਕਰਮ ਦੇਵ ਲੋਕ 'ਚ ਹੈ। ਫਿਰ ਇਸੇ ਤਰ੍ਹਾਂ ਦੇ ਨਾਲ ਅਜਾਨ ਦੇਵ ਲੋਕ ਹੈ, ਪਰਜਾਪੱਤ ਲੋਕ ਹੈ, ਫਿਰ ਬ੍ਰਹਮ ਲੋਕ ਹੈ, ਫੇਰ ਸ਼ਿਵ ਲੋਕ ਹੈ, ਫੇਰ ਬੈਕੁੰਠ ਧਾਮ ਹੈ। ਬੈਕੁੰਠ ਧਾਮ ਦੇ ਵਿੱਚ ਕ੍ਰੋੜ ਖਰਬ ਗੁਣਾਂ ਜ਼ਿਆਦਾ ਸੁਖ ਹੈ ਪਰ ਉਹ ਵੀ ਕਹਿੰਦੇ ਨੇ ਕਿ ਕਦ ਸਾਡਾ ਪੂਰਾ ਹੋਵੇ ਸਵਰਗ, ਤੇ ਅਸੀਂ ਮਨੁੱਖ ਬਣੀਏ।

ਮਹਾਰਾਜ ਕਹਿੰਦੇ, ਅਸੀਂ ਐਵੇਂ ਨਹੀਂ ਇਹ ਕਵਿਤਾ ਲਿਖ ਦਿਤੀ ਅਤੇ ਨਾ ਟੱਪੇ ਹੀ ਜੋੜੇ ਨੇ - ਇਹ 'ਸਤਿ' ਹੈ। ਜਿੰਨੀ ਵੀ ਬਾਣੀ ਹੈ, ਸਾਧ ਸੰਗਤ! ਇਹਨੂੰ ਕੋਈ challenge (ਚਣੌਤੀ) ਨਹੀਂ ਕਰ ਸਕਦਾ ਸਾਰੇ ਬ੍ਰਹਿਮੰਡਾਂ 'ਚ, ਕ੍ਰੋੜਾਂ ਬ੍ਰਹਿਮੰਡਾਂ 'ਚ, ਕਿਉਂਕਿ ਇਹ ਅਕਾਲ ਪੁਰਖ ਦੀ ਬਾਣੀ ਹੈ -

***ਜੈਸੀ ਮੈ ਆਵੈ ਖਸਮ ਕੀ ਬਾਣੀ***
***ਤੈਸੜਾ ਕਰੀ ਗਿਆਨੁ ਵੇ ਲਾਲੋ ॥***
***ਪਾਪ ਕੀ ਜੰਞ ਲੈ ਕਾਬਲਹੁ ਧਾਇਆ***
***ਜੋਰੀ ਮੰਗੈ ਦਾਨੁ ਵੇ ਲਾਲੋ ॥*** ***ਅੰਗ - ੭੨੨***

ਗੁਰੂ ਮਹਾਰਾਜ ਕਹਿੰਦੇ ਨੇ ਕਿ ਇਹ ਮੈਂ ਉਹੀ ਗਿਆਨ ਦਿੰਦਾ ਹਾਂ ਜਿਹੜਾ ਮੈਨੂੰ ਉਪਰੋਂ ਦਰਗਾਹ 'ਚੋਂ ਆ ਰਿਹਾ ਹੈ। ਇਹ ਬਾਣੀ ਅਕਾਲ ਪੁਰਖ ਦੀ ਆ ਰਹੀ ਹੈ। ਉਹ ਬਾਣੀ ਇਹ ਕਹਿੰਦੀ ਹੈ - 'ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥' ਗੁਰੂ ਦੀ ਸੇਵਾ ਅਤੇ ਭਗਤੀ ਕਰਨ ਵਾਸਤੇ ਤੈਨੂੰ ਇਹ ਦੇਹੀ ਪ੍ਰਾਪਤ ਹੋਈ ਹੈ - 'ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥' ਇਸਨੂੰ ਤਾਂ ਦੇਵਤੇ ਵੀ ਚਾਹੁੰਦੇ ਨੇ, ਤੇ ਤੂੰ ਪ੍ਰਮੇਸ਼ਰ ਦੇ ਭਜਨ ਵਿੱਚ ਲਾ ਇਸਨੂੰ -

***ਭਜਹੁ ਗੋਬਿੰਦ ਭੂਲਿ ਮਤ ਜਾਹੁ॥*** ***ਅੰਗ - ੧੧੫੯***

ਏਹੀ ਲਾਹਾ ਹੈ ਤੇਰਾ। ਬਾਕੀ ਜਿਹੜੀਆ ਗੱਲਾਂ ਵਿੱਚ ਤੂੰ ਪਿਆ ਹੋਇਆ ਹੈਂ -

***ਅਵਰਿ ਕਾਜ ਤੇਰੈ ਕਿਤੈ ਨ ਕਾਮ॥*** ***ਅੰਗ - ੧੨***

ਉਹ ਤੇਰੇ ਕਿਸੇ ਕੰਮ ਨਹੀਂ -

***ਜਬ ਲਗੁ ਬਿਕਲ ਭਈ ਨਹੀ ਬਾਨੀ ॥***
***ਭਜਿ ਲੇਹਿ ਰੇ ਮਨ ਸਾਰਿਗਪਾਨੀ ॥ ਅੰਗ - ੧੧੫੯***

ਭਜਿ ਲੈ ਜਿਵੇਂ ਬਬੀਹਾ 'ਪ੍ਰਿਉ ਪ੍ਰਿਉ' ਕਰਦਾ ਹੈ, ਤੂੰ ਵੀ 'ਵਾਹਿਗੁਰੂ ਵਾਹਿਗੁਰੂ', 'ਅਲਹ ਅਲਹ', 'ਰਾਮ ਰਾਮ' ਕਰੀ ਜਾਹ, ਹਟ ਨਾ, ਉਹਦਾ ਭਜਨ ਕਰ।

***ਅਬ ਨ ਭਜਸਿ ਭਜਸਿ ਕਬ ਭਾਈ ॥***
***ਆਵੈ ਅੰਤੁ ਨ ਭਜਿਆ ਜਾਈ ॥ ਅੰਗ - ੧੧੫੯***

ਕਹਿੰਦਾ ਜੀ, ਜੀ ਮੈਂ ਜਪੂੰਗਾ ਨਾਮ। ਕਦ ਜਪੇਂਗਾ? ਕਹਿੰਦਾ ਮੈਂ ਮੁੰਡੇ ਦਾ ਵਿਆਹ ਕਰਕੇ, ਮੈਂ ਜੀ ਪੈਨਸ਼ਨ ਲੈ ਕੇ, ਰਿਟਾਇਰ ਹੋ ਕੇ ਫੇਰ ਜਪੂੰ। ਭਾਈ! ਨਹੀਂ ਜਪ ਹੁੰਦਾ ਫੇਰ, ਜ਼ੋਰ ਲਾ ਲਵੇ ਜਿਹਦਾ ਜੀਅ ਕਰਦਾ ਹੈ। ਇਹ ਤਾਂ ਇੱਕ ਤੀਰ ਹੈ, ਜਿਹਦੇ ਹਿਰਦੇ ਵਿੱਚ ਲਗ ਗਿਆ, ਲਗ ਗਿਆ। ਉਹ ਤਾਂ ਫੇਰ ਬੇਸੁੱਧ ਹੋ ਜਾਂਦਾ ਹੈ। ਜਿਹੜਾ ਸਲਾਹਾਂ ਵਿੱਚ ਪੈਂਦਾ ਹੈ, ਉਹਨੂੰ ਅਜੇ ਬਾਣ ਹੀ ਨਹੀਂ ਲੱਗਿਆ। ਜਦ ਬਾਣ ਲਗ ਜਾਣੈ, ਫੇਰ ਨਹੀਂ ਦੇਰ ਲਗਿਆ ਕਰਦੀ।

***ਆਵੈ ਅੰਤੁ ਨ ਭਜਿਆ ਜਾਈ ॥***
***ਜੋ ਕਿਛੁ ਕਰਹਿ ਸੋਈ ਅਬ ਸਾਰੁ ॥***
***ਫਿਰਿ ਪਛੁਤਾਹੁ ਨ ਪਾਵਹੁ ਪਾਰੁ ॥ ਅੰਗ - ੧੧੫੯***
***ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥***
***ਨਾਨਕ ਸਮਿਓ ਰਮਿ ਗਇਓ***
***ਅਬ ਕਿਉ ਰੋਵਤ ਅੰਧ॥ ਅੰਗ - ੧੪੨੮***

ਹੁਣ ਕਿਉਂ ਰੋਂਦਾ ਹੈਂ, ਹੁਣ ਤਾਂ ਕਾਲ ਨੇ ਆ ਕੇ ਗਲ ਵਿੱਚ ਫਾਂਸੀ ਪਾ ਲਈ, ਹੁਣ ਤਾਂ ਰੋਣ ਦਾ ਕੋਈ ਫਾਇਦਾ ਨਹੀਂ। ਇਹ ਕਾਲ ਅਜਿਹਾ ਲੁਕਵਾਂ ਦੁਸ਼ਮਣ ਹੈ, ਇਹਦਾ ਕੋਈ ਨੀ ਪਤਾ -

***ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥***
***ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥ ਅੰਗ - ੨੫੪***

ਪਤਾ ਨਹੀਂ ਕਿਹੜੇ ਵੇਲੇ ਜਮਾਂ ਦਾ ਫੰਧਾ ਪੈ ਜਾਵੇ।

ਸੋ ਇਸ ਤਰ੍ਹਾਂ ਉਸ ਰਾਜੇ ਨੇ ਰਾਜ ਭਾਗ ਛੱਡ ਦਿੱਤਾ। ਬੜਾ ਚੰਗਾ ਸੀ - ਸਾਡੇ ਨਾਲੋਂ ਕਰੋੜਾਂ ਗੁਣਾਂ ਚੰਗਾ ਸੀ। ਐਡਾ ਸੁਖ ਛੱਡ ਕੇ, ਪ੍ਰਮੇਸ਼ਰ ਦੇ ਮਿਲਾਪ ਵਾਸਤੇ ਰਾਜ-ਰੂਜ ਨੂੰ ਛੱਡ ਕੇ ਪਾਸੇ ਹੋ ਗਿਆ, ਇਸ ਖਿਆਲ ਨਾਲ ਆਇਆ ਜੰਗਲ ਦੇ ਅੰਦਰ।

ਮਹਾਤਮਾ ਰਿਹਾ ਕਰਦੇ ਸੀ ਉਨ੍ਹਾਂ ਦਿਨਾਂ ਦੇ ਅੰਦਰ ਜੰਗਲਾਂ ਵਿੱਚ। ਸਾਰਾ ਇੰਤਜ਼ਾਮ ਹੁੰਦਾ ਸੀ। ਐਨਾ ਫਲ ਫਰੂਟ ਹੁੰਦਾ ਸੀ ਕਿ ਹੋਰ ਕਾਸੇ ਦੀ ਲੋੜ ਹੀ ਨਹੀਂ ਸੀ ਰਹਿੰਦੀ। ਕੰਦ ਮੂਲ ਹੀ ਐਨੇ ਹੁੰਦੇ ਸੀ - ਜੜ੍ਹਾਂ ਵਾਲੇ ਜਿਹੜੇ ਧਰਤੀ ਦੇ ਅੰਦਰ ਹੁੰਦੇ ਨੇ ਅਤੇ ਉਪਰਲੇ ਫਲ।

ਸੋ ਰਾਜਾ ਉੱਥੇ ਗਿਆ। ਪਹਿਲਾਂ ਖਿਆਲ ਆਇਆ ਮਨ ਦੇ ਅੰਦਰ ਕਿ ਫੇਰ ਵੀ ਮੈਂ ਰਾਜਾ ਹਾਂ, ਕਿਤੇ ਲੋੜ ਪੈ ਜਾਂਦੀ ਐ - ਤਿੰਨ ਲਾਲ ਲੈ ਗਿਆ ਆਪਣੇ ਨਾਲ ਕਰੋੜਾਂ ਰੁਪਏ ਦੇ। ਇੱਕ ਚੋਰ ਨੂੰ ਪਤਾ ਲੱਗ ਗਿਆ ਜੋ ਪਾਖੰਡੀ ਸੀ। ਉਸਨੇ ਕਿਹਾ ਕਿ ਰਾਜਾ ਜਾ ਰਿਹਾ ਹੈ, ਇਹਦੇ ਕੋਲੋਂ ਲਾਲ ਲਈਏ ਕਿਸੇ ਤਰੀਕੇ ਦੇ ਨਾਲ। ਉਹ ਰਾਜਾ ਚਲਿਆ ਗਿਆ ਜੰਗਲ 'ਚ, ਲੇਕਿਨ ਉਹਨੂੰ ਮਹਾਤਮਾ ਮਿਲ ਨਹੀਂ ਰਿਹਾ। ਜਿਥੇ ਵੀ ਜਾਂਦਾ ਹੈ ਸੰਗਤ ਵਿੱਚ, ਉਹ ਕਹਿੰਦੇ ਨੇ ਕਿ ਜਦ ਤਾਈਂ ਤੂੰ ਗੁਰੂ ਧਾਰਨ ਨਹੀਂ ਕਰਦਾ, ਤੇਰਾ ਨਾਮ ਨਹੀਂ ਚੱਲਣਾ ਤੇ ਨਿਗੁਰੇ ਦੀ ਭਗਤੀ ਕਿਸੇ ਲੇਖੇ ਵਿੱਚ ਨਹੀਂ ਪੈਂਦੀਪ ਅੱਜ ਖਿਆਲ ਕਰ ਲਿਆ ਕਿ ਜਦ ਅੱਜ ਮੈਂ ਤੜਕੇ-ਤੜਕੇ ਦੋ ਵਜੇ

ਇਸ਼ਨਾਨ ਕਰਕੇ ਮੁੜੂੰਗਾ ਦਰਿਆ 'ਚੋਂ, ਜਿਹੜਾ ਅੱਨ ਪਹਿਲਾਂ ਮਿਲ ਜਾਏਗਾ, ਉਸੇ ਨੂੰ ਮੈਂ ਗੁਰੂ ਧਾਰਨ ਕਰ ਲੈਣਾ ਹੈ, ਭਾਵੇਂ ਕੋਈ ਹੋਵੇ। ਉਸ ਵੇਲੇ ਉਹ ਜਿਹੜਾ ਮਗਰ ਰਹਿੰਦਾ ਸੀ ਪਖੰਡੀ ਹਰ ਵੇਲੇ, ਸੋਚਦਾ ਹੈ ਕਿ ਇਹ ਕੱਪੜੇ ਲਾਹ ਕੇ ਰੱਖੇ ਤੇ ਮੈਂ ਚੁੱਕ ਕੇ ਲੈ ਜਾਵਾਂ, ਲਾਲ ਲੈ ਜਾਵਾਂ। ਰਸਤੇ ਵਿੱਚ ਉਹਨੇ ਹੀ ਮਿਲਣਾ ਸੀ। ਸੋ ਉਹ ਖੜ੍ਹਾ ਹੈ ਅੱਗੇ। ਰਾਜੇ ਨੇ ਜਾ ਕੇ ਨਮਸ਼ਕਾਰ ਕਰ ਦਿੱਤੀ ਤੇ ਉਹ ਅਸ਼ੀਰਵਾਦ ਦੇਣ ਲੱਗਿਆ। ਰਾਜਾ ਕਹਿਣ ਲੱਗਿਆ, ਮਹਾਰਾਜ! ਮੈਨੂੰ ਦੀਖਸ਼ਤ ਕਰੋ।" ਸੁਣਿਆ ਸੁਣਾਇਆ ਸੀ, ਕਹਿੰਦਾ, "ਦੇਖੋ ਬੇਟਾ ਇਸ ਤਰ੍ਹਾਂ ਕਰੋ, ਪਹਿਲਾਂ ਗੁਰੂ ਦਖਸ਼ਣਾ ਦਿਉ।" ਰਾਜਾ ਕਹਿੰਦਾ, "ਮੇਰੇ ਕੋਲ ਤਾਂ ਕੁਛ ਨਹੀਂ।" ਉਹ ਚੋਰ ਕਹਿੰਦਾ, "ਜਿਹੜੇ ਤਿੰਨ ਲਾਲ ਲੈ ਕੇ ਆਇਆ ਹੈਂ, ਉਹ ਦਖਸ਼ਣਾ ਦੇਹ।" ਰਾਜਾ ਜਾਣ ਗਿਆ ਕਿ ਇਹ ਤਾਂ ਅੰਤਰਜਾਮੀ ਨੇ। ਭਰੋਸਾ ਬੱਝ ਗਿਆ ਉਹਦਾ ਪੂਰਾ। ਚੋਰ ਨੇ ਲਾਲ ਲੈ ਲਏ ਤੇ ਕਹਿੰਦਾ, "ਏਥੇ ਹੀ ਖੜ੍ਹੀਂ, ਜਦ ਤਾਂਈਂ ਮੈਂ ਮੁੜ ਕੇ ਨਹੀਂ ਆਉਂਦਾ।

ਹੁਣ ਰਾਜੇ ਦਾ ਦ੍ਰਿੜ੍ਹ ਇਰਾਦਾ ਸੀ, ਉੱਤੇ ਹੀ ਖੜ੍ਹਾ ਰਿਹਾ। ਦਿਨ ਲੰਘਦੇ ਗਏ, ਮਹੀਨੇ ਲੰਘ ਗਏ। ਸ਼ਰਧਾ ਭਾਵਨਾ ਐਸੀ ਚੀਜ਼ ਹੈ ਕਿ ਜੇ ਗੁਰੂ ਅਧੂਰਾ ਵੀ ਹੋਵੇ ਤਾਂ ਵੀ ਪ੍ਰਮੇਸ਼ਰ ਬੇ-ਇਨਸਾਫੀ ਨਹੀਂ ਕਰਦਾ। ਪ੍ਰਮੇਸ਼ਰ ਨੇ ਉਸ ਵੇਲੇ ਆ ਕੇ ਮਨੁੱਖ ਵਾਲਾ ਰੂਪ ਬਣਾ ਲਿਆ ਤੇ ਕਹਿਣ ਲੱਗੇ, "ਪ੍ਰੇਮੀਆਂ! ਤੂੰ ਏਥੇ ਖੜ੍ਹਾਂ ਹੈਂ?" ਕਹਿੰਦਾ, " ਮੇਰੇ ਗੁਰੂ ਮਹਾਰਾਜ ਕਹਿ ਗਏ।" ਪ੍ਰਮੇਸ਼ਰ ਕਹਿੰਦਾ, "ਉਹ ਤਾਂ ਠੱਗ ਸੀ।" ਰਾਜਾ ਕਹਿਣ ਲੱਗਾ, " ਨਾ, ਮੇਰੇ ਕੋਲ ਮੇਰੇ ਗੁਰੂ ਦੀ ਨਿੰਦਿਆ ਨਾ ਕਰ, ਉਹ ਤਾਂ ਪੂਰੇ ਨੇ।" ਬਥੇਰਾ ਬਹਿਕਾਇਆ, ਪਰ ਬਹਿਕਾਵੇ ਵਿੱਚ ਨਾ ਆਇਆ। ਅਸੀਂ ਤਾਂ ਜਦੇ ਹੀ ਆ ਜਾਂਦੇ ਹਾਂ। ਮਾੜੀ ਜਿਹੀ ਨਿੰਦਿਆ ਕਰ ਦਿਓ, ਔਹ ਜਾਂਦੇ ਹਾਂ ਛੱਡ ਕੇ।

ਸੋ ਜਦ ਐਨਾ ਦੇਖਿਆ ਕਿ ਦ੍ਰਿੜ੍ਹ ਇਰਾਦਾ ਹੈ ਇਹਦਾ, ਕਹਿਣ ਲੱਗੇ, "ਮੈਂ ਤੇਰੇ ਗੁਰੂ ਨੂੰ ਲਿਆਉਂਦਾ ਹਾਂ।" ਗੁਰੂ ਕੋਲ ਪਹੁੰਚ ਗਏ ਤੇ ਕਹਿੰਦੇ, "ਓ ਪਖੰਡੀ! ਓਥੇ ਤੂੰ ਉਹਨੂੰ ਖੜ੍ਹਾ ਕਰ ਆਇਆ ਹੈਂ ਲਾਲ ਲੈ ਕੇ। ਤੈਨੂੰ ਪਤਾ ਹੈ ਨਰਕਾਂ ਦਾ ਡਰ?" ਦਿਖਾ ਦਿੱਤਾ ਕਿ ਆਹ ਨਰਕ ਨੇ ਤੇਰੇ ਵਾਸਤੇ। "ਜਾਹ, ਰਾਜੇ ਨੂੰ ਜਾ ਕੇ ਕਹਿ'॥ ਉਹ ਉਥੇ ਚਲਿਆ ਗਿਆ ਰਾਜੇ ਦੇ ਕੋਲ ਤੇ ਕਹਿਣ ਲੱਗਿਆ, "ਤੂੰ ਹੁਣ ਕਿਤੇ ਵੀ ਜਾ ਕੇ ਬੈਠ ਸਕਦਾ ਹੈਂ, ਭਜਨ ਕਰ ਸਕਦਾ ਹੈਂ।" ਰਾਜਾ ਕਹਿੰਦਾ, "ਗੁਰੂ ਜੀ! ਮੈਂ ਤੁਹਾਡਾ ਸੰਗ ਨਹੀਂ ਛੱਡਣਾ।" ਉਹ ਕਹਿੰਦੇ, "ਮੈਂ ਤਾਂ ਚੋਰ ਹਾਂ, ਠੱਗ ਹਾਂ।" ਬਥੇਰਾ ਕਹੀ ਜਾਂਦਾ ਹੈ ਪਰ ਉਹ ਨਹੀਂ ਮੰਨਦਾ। ਅਖੀਰ ਪ੍ਰਮੇਸ਼ਰ ਪ੍ਰਗਟ ਹੋ ਕੇ ਕਹਿਣ ਲੱਗੇ, "ਇਹ ਠੱਗ ਹੈ।" ਰਾਜਾ ਕਹਿੰਦਾ, "ਨਾ, ਹੇ ਪ੍ਰਭੂ! ਇਹੀ ਹੈ ਜਿਹਨੇ ਤੈਨੂੰ ਮਿਲਾ ਦਿੱਤਾ ਹੈ। ਮੈਂ ਤਾਂ ਇਹਦੇ ਚਰਨਾਂ ਤੇ ਹੀ ਪੈਣਾ ਹੈ ਤੇ ਇਹਦੇ ਵਿੱਚ ਜੇ ਕੋਈ ਘਾਟ ਤੁਸੀਂ ਦਸਦੇ ਹੋ - ਤੁਸੀਂ ਜਾਣੋ, ਇਹ ਜਾਣੇ।"

ਸੋ ਇਸ ਤਰ੍ਹਾਂ ਗੁਰੂ ਤੇ ਭਰੋਸਾ ਜਦ ਤਾਂਈਂ ਨਹੀਂ ਹੁੰਦਾ ਮਨ ਦੇ ਅੰਦਰ, ਓਨੀਂ ਦੇਰ ਤੱਕ ਨਹੀਂ ਗੱਲ ਬਣਦੀ।

***ਜਾ ਕੈ ਮਨਿ ਗੁਰ ਕੀ ਪਰਤੀਤਿ ॥***
**ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥** **ਅੰਗ - ੨੮੩**

ਪਰ ਜੇ ਪੂਰਾ ਗੁਰੂ ਮਿਲ ਜਾਵੇ, ਫਿਰ ਤਾਂ ਭਰੋਸਾ ਹੋ ਜਾਣਾ ਚਾਹੀਦਾ ਹੈ। ਸਾਧ ਸੰਗਤ ਜੀ! ਕਿੰਨਾ ਭਰੋਸਾ ਹੋਣਾ ਚਾਹੀਦਾ ਹੈ? ਚਾਰ ਭਰੋਸੇ ਹੁੰਦੇ ਨੇ -

ਪਹਿਲਾ ਇਹ ਹੈ ਕਿ ਮੇਰਾ ਗੁਰੂ ਇੱਕ ਬਹੁਤ ਚੰਗਾ ਸੰਤ ਹੈ। ਦੂਸਰਾ ਹੁੰਦਾ ਹੈ ਕਿ ਮੇਰਾ ਗੁਰੂ ਸਾਰੇ ਸੰਤਾਂ ਨਾਲੋਂ ਚੰਗਾ ਸੰਤ ਹੈ। ਤੀਸਰਾ ਹੁੰਦਾ ਹੈ ਕਿ ਜਿਹੜਾ ਮੇਰਾ ਗੁਰੂ ਹੈ, ਉਹ ਰੱਬ ਵਰਗਾ ਹੈ। ਚੌਥਾ ਹੁੰਦਾ ਹੈ ਕਿ ਮੇਰਾ ਗੁਰੂ ਆਹ ਹੀ ਪ੍ਰਮੇਸ਼ਰ ਹੈ, ਇਹਦੇ ਵਿੱਚ ਤਾਂ ਗੁੰਜਾਇਸ਼ ਹੀ ਨਹੀਂ ਕੋਈ।

ਗੁਰੂ ਅੰਗਦ ਸਾਹਿਬ ਮਹਾਰਾਜ ਜੀ ਸੰਗਤ ਵਿੱਚ ਬਿਰਾਜਮਾਨ ਨੇ। ਪੁੱਛਣ ਲੱਗੇ, "ਕਿਉਂ ਭਾਈ ਬਾਲਾ! ਤੁਸੀਂ ਗੁਰੂ ਨਾਨਕ ਪਾਤਸ਼ਾਹ ਦੇ ਨਾਲ ਨੌਂ ਖੰਡਾਂ, ਸੱਤਾਂ ਦੀਪਾਂ, ਜਿਥੋਂ ਤੱਕ ਵੀ ਪ੍ਰਿਥਵੀ ਸੀ, ਸਾਰੇ ਰਹੇ ਹੋ ਤੇ ਸਾਰੇ ਕੌਤਕ ਤੁਸੀਂ ਦੇਖੇ ਨੇ। ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਰਹੇ?" ਕਹਿਣ ਲੱਗੇ, "ਮਹਾਰਾਜ! ਉਹ ਤਾਂ ਪੂਰਨ ਸੰਤ ਸਨ।" ਮਹਾਰਾਜ ਚੁੱਪ ਕਰ ਗਏ, ਕਹਿੰਦੇ ਹੌਲੀ ਦੇ ਕੇ, "ਅੱਛਾ ਭਾਈ, ਤੂੰ ਸੰਤ ਹੋਇਆ।" ਬਾਬਾ ਬੁੱਢਾ ਜੀ ਨੂੰ ਪੁੱਛਿਆ, "ਤੁਸੀਂ ਵੀ ਅੱਠ ਸਾਲ ਦੇ ਸੀ ਜਦੋਂ ਆ ਗਏ ਸੀ ਮਹਾਰਾਜ ਜੀ ਦੀ ਸੰਗਤ

ਵਿੱਚ। ਬੜੇ ਕੌਤਕ ਤੁਸੀਂ ਸੁਣੇ ਤੇ ਬਹੁਤ ਦੇਖੇ ਤੇ ਕਰਤਾਰਪੁਰ ਜਦੋਂ ਆਪ ਰਹੇ, ਤੁਸੀਂ ਉਨ੍ਹਾਂ ਦੀ ਪੂਰੀ ਸੰਗਤ ਕਰੀ, ੨੦ ਸਾਲ ਰਹੇ ਤੇ ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਿਆ?" "ਮਹਾਰਾਜ! ਮੈਂ ਤਾਂ ਬਹੁਤ ਪਰਖ-ਪਰਖ ਕੇ ਦੇਖਿਆ, ਉਹ ਤਾਂ ਪੂਰਨ ਬ੍ਰਹਮਗਿਆਨੀ ਸਨ।" ਹੋਰ ਸਾਰਿਆਂ ਨੂੰ ਪੁੱਛਿਆ, ਸਾਰਿਆਂ ਨੇ ਆਪੋ ਆਪਣਾ ਅਕੀਦਾ ਦੱਸ ਦਿੱਤਾ। ਅਖੀਰ ਸਾਰੀ ਸੰਗਤ ਨੇ ਪੁੱਛਿਆਂ, "ਮਹਾਰਾਜ! ਸੱਚੇ ਪਾਤਸ਼ਾਹ! ਤੁਸੀਂ ਵੀ ਦੱਸੋ, ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਰਹੇ?" ਉਸ ਵੇਲੇ ਮਹਾਰਾਜ ਦੇ ਨੇਤਰਾਂ ਵਿੱਚ ਜਲ ਆ ਗਿਆ, ਕੋਏ ਕੋਲੋਂ ਦੋ ਹੰਝੂ ਹੇਠਾਂ ਨੂੰ ਗਿਰੇ, ਭਾਵ ਬਦਲ ਗਿਆ, ਨੇਤਰ ਖੋਲ੍ਹੇ - ਰਸ ਦੇ ਭਰੇ ਹੋਏ, ਹੱਥ ਬੰਨ੍ਹੇ ਹੋਏ ਨੇ, ਕਹਿੰਦੇ, "ਸਾਧਸੰਗਤ ਜੀ! ਗੁਰੂ ਨਾਨਕ ਪਾਤਸ਼ਾਹ ਬਾਰੇ ਤੁਸੀਂ ਪੁੱਛਦੇ ਹੋ। ਉਹ ਤਾਂ ਕ੍ਰੋੜਾਂ ਬ੍ਰਹਿਮੰਡਾਂ ਦੇ ਮਾਲਕ ਆਪ ਪਰਮੇਸ਼ਰ ਸਨ -

***ਆਪਿ ਨਰਾਇਣੁ ਕਲਾ ਧਾਰਿ***
***ਜਗ ਮਹਿ ਪਰਵਰਿਯਉ ॥*** ***ਅੰਗ - ੧੩੯੫***

ਉਹ ਤਾਂ ਆਪ ਪਰਮੇਸ਼ਰਹੀ ਆਏ ਸੀ ਗੁਰੂ ਰੂਪ ਹੋ ਕੇ।" ਸਾਰਿਆਂ ਨੇ ਨਮਸਕਾਰ ਕਰ ਦਿੱਤੀ ਕਿ ਪਾਤਸ਼ਾਹ! ਸਾਨੂੰ ਇਹ ਸੋਝੀ ਨ ਹੋਈ। ਕੋਈ ਕਹਿੰਦਾ ਹੈ - ਅਸੀਂ ਤਲਵੰਡੀ ਵਾਲੇ ਸਮਝਦੇ ਰਹੇ, ਕੋਈ ਕਹਿੰਦਾ ਹੈ - ਅਸੀਂ ਕਾਲੂ ਜੀ ਦੇ ਲੜਕੇ ਹੀ ਸਮਝਦੇ ਰਹੇ, ਕੋਈ ਕਹਿੰਦਾ ਹੈ - ਅਸੀਂ ਕਰਤਾਰਪੁਰ ਵਾਲਾ ਮਹਾਤਮਾ ਸਮਝਦੇ ਰਹੇ। ਸਾਨੂੰ ਨਹੀਂ ਸੀ ਪਤਾ, ਇਹ ਨਿਸ਼ਚਾ ਸਾਨੂੰ ਨਹੀਂ ਸੀ ਆਇਆ। ਇਸੇ ਕਰਕੇ ਅਸੀਂ ਭਟਕਦੇ ਫਿਰਦੇ ਹਾਂ। ਪਾਤਸ਼ਾਹ! ਤੁਸੀਂ ਇਹ ਨਿਸ਼ਚਾ ਧਾਰਨ ਕਰਕੇ ਆਪ ਹੀ ਪਰਮੇਸ਼ਰ ਬਣ ਗਏ। ਸੋ ਬਾਣੀ ਕੀ ਕਹਿੰਦੀ ਐ? ਬਾਣੀ ਕਹਿੰਦੀ ਐ ਕਿ ਗੁਰੂ ਜੋਤੀ ਜੋ ਹੋਇਆ ਕਰਦੀ ਐ, ਉਹਦੇ ਵਿੱਚ ਤੇ ਵਾਹਿਗੁਰੂ ਵਿੱਚ ਕੋਈ ਭੇਦ ਨਹੀਂ ਹੋਇਆ ਕਰਦਾ -

***ਧਾਰਨਾ - ਗੁਰ ਗੋਬਿੰਦ, ਗੋਬਿੰਦ ਗੁਰੂ ਹੈ***
***ਨਾਨਕ ਭੇਦ ਨ ਭਾਈ - ੨, ੨.***
***ਨਾਨਕ ਭੇਦ ਨ ਭਾਈ,***
***ਨਾਨਕ ਭੇਦ ਨ ਭਾਈ - ੨, ੨.***
***ਗੁਰ ਗੋਬਿੰਦ, ਗੋਬਿੰਦ ਗੁਰੂ ਹੈ,.....-੨***

***ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥***
***ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ ॥***
***ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥***
***ਅਨਿਕ ਬਾਰ ਗੁਰ ਕਉ ਬਲਿ ਜਾਉ ॥***
***ਸਰਬ ਨਿਧਾਨ ਜੀਅ ਕਾ ਦਾਤਾ ॥***
***ਆਠ ਪਹਰ ਪਾਰਬ੍ਰਹਮ ਰੰਗਿ ਰਾਤਾ ॥***
***ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥***
***ਏਕਹਿ ਆਪਿ ਨਹੀ ਕਛੁ ਭਰਮੁ ॥***
***ਸਹਸ ਸਿਆਨਪ ਲਇਆ ਨ ਜਾਈਐ ॥***
***ਨਾਨਕ ਐਸਾ ਗੁਰੁ ਬਡਭਾਗੀ ਪਾਈਐ ॥*** ***ਅੰਗ - ੨੮੭***

ਵਾਹਿਗੁਰੂ ਗੁਰੂ ਵਿੱਚ ਰਹਿੰਦਾ ਹੈ ਤੇ ਗੁਰੂ ਵਾਹਿਗੁਰੂ ਵਿੱਚ ਰਹਿੰਦਾ ਹੈ -

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ***
***ਇਕ ਵਸਤੁ ਅਨੂਪ ਦਿਖਾਈ ॥***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ***

*ਨਾਨਕ ਭੇਦੁ ਨ ਭਾਈ ॥ ਅੰਗ - ੪੪੨*
*ਨਾਨਕ ਸੋਧੇ ਸਿੰਮ੍ਰਿਤਿ ਬੇਦ ॥*
*ਪਾਰਬ੍ਰਹਮ ਗੁਰ ਨਾਹੀ ਭੇਦ ॥ ਅੰਗ - ੧੧੪੨*
*ਪਾਰਬ੍ਰਹਮੁ ਪਰਮੇਸਰੁ ਅਨੂਪੁ ॥*
*ਸਫਲ ਮੂਰਤਿ ਗੁਰੁ ਤਿਸ ਕਾ ਰੂਪੁ ॥ ਅੰਗ - ੧੧੫੨*
*ਸਤਿਗੁਰ ਜੇਵਡੁ ਅਵਰੁ ਨ ਕੋਇ ॥*
*ਗੁਰ ਪਾਰਬ੍ਰਹਮੁ ਪਰਮੇਸਰੁ ਸੋਇ ॥ ਅੰਗ - ੧੨੭੧*

ਸੋ ਇਸ ਤੋਂ ਨਿਸ਼ਚਾ ਜਿਹਦਾ ਘੱਟ ਹੈ, ਉਹ ਡਾਵਾਂਡੋਲ ਹੋ ਜਾਂਦਾ ਹੈ, ਸਾਧ ਸੰਗਤਿ ਜੀ -

*ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ .........॥ ਅੰਗ - ੧੨੬੪*

ਨਿਸ਼ਾਨੀ ਕੀ ਹੈ? ਕਹਿੰਦੇ, ਉਹ ਹਰ ਵੇਲੇ ਬ੍ਰਹਮ ਵਿੱਚ ਰਹਿੰਦਾ ਹੈ। ਉਹਦੀ ਨਿਸ਼ਾਨੀ ਇਸ ਤਰ੍ਹਾਂ ਨਾਲ ਖੋਲ੍ਹ ਕੇ ਵੀ ਲਿਖੀ ਹੈ -

*ਧਾਰਨਾ - ਨਿਰਵੈਰ ਨਿਰਾਲਾ ਜੀ - ੨, ੨.*
*ਸਤਿਗੁਰ ਪੁਰਖ ਅਗੰਮ ਹੈ - ੨, ੨*

*ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ॥*
*ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ॥*
*ਜੇਹਾ ਬੀਜੈ ਸੁ ਲੁਣੈ ਫਲ ਕਰਮ ਸਮ੍ਹਾਲਾ॥*
*ਜਿਉ ਕਰਿ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ॥*
*ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ॥*
*ਸੇਵਕ ਦਰਗਹ ਸੁਰਖਰੂ ਵੇਮੁਖੁ ਮੁਹ ਕਾਲਾ॥ ਭਾਈ ਗੁਰਦਾਸ ਜੀ, ਵਾਰ ੩੪/੧*

ਨਿਰਵੈਰ ਤੇ ਨਿਰਾਲਾ ਹੈ ਸਤਿਗੁਰੂ। ਐਸੇ ਸਤਿਗੁਰੂ ਅਤੇ ਵਾਹਿਗੁਰੂ ਵਿੱਚ ਕੋਈ ਭੇਦ ਨਹੀਂ ਹੋਇਆ ਕਰਦਾ -

*ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ*
*ਹਰਿ ਹਰਿ ਕਥਾ ਸੁਣਾਵੈ ॥*
*ਤਿਸੁ ਗੁਰ ਕਉ ਛਾਦਨ ਭੋਜਨ*
*ਪਾਟ ਪਟੰਬਰ ਬਹੁ ਬਿਧਿ ਸਤਿ ਕਰਿ*
*ਮੁਖਿ ਸੰਚਹੁ ਤਿਸੁ ਪੁੰਨ ਕੀ*
*ਫਿਰਿ ਤੋਟਿ ਨ ਆਵੈ ॥ ੪ ॥*
*ਸਤਿਗੁਰੁ ਦੇਉ ਪਰਤਖਿ*
*ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥ ਅੰਗ - ੧੨੬੪*

ਐਸੇ ਗੁਰੂ ਦੇ ਉੱਤੇ ਜਦ ਤੱਕ ਨਿਹਚਾ ਨਹੀਂ ਆਉਂਦਾ ਕਿ ਅਕਾਲ ਪੁਰਖ ਅਤੇ ਇਹਦੇ ਵਿੱਚ ਕੋਈ ਭੇਦ ਨਹੀਂ, ਦੋਇ ਇਕਮਿਕ ਹੋਇਆ ਕਰਦੇ ਨੇ, ਉਦੋਂ ਤੱਕ ਗੱਲ ਨਹੀਂ ਬਣਿਆ ਕਰਦੀ। ਉਹ ਵਾਹਿਗੁਰੂ ਦਾ ਸਰਗੁਨ ਸਰੂਪ ਹੈ, ਵਾਹਿਗੁਰੂ ਦਾ ਆਪਣਾ ਨਿਜ ਸਰੂਪ ਨਿਰਗੁਨ ਹੈ, ਤੇ ਸਾਰੇ ਸਮਾਇਆ ਹੋਇਆ ਹੈ।

ਸੋ ਗੁਰੂ ਮਹਾਰਾਜ ਦਸ਼ਮੇਸ਼ ਪਿਤਾ ਕਹਿਣ ਲੱਗੇ ਮਾਤਾ ਜੀਤੋ ਜੀ ਨੂੰ ਕਿ ਜਦ ਤੱਕ ਆਦਮੀ ਦੇ ਅੰਦਰ ਐਸਾ ਭਰੋਸਾ ਨਹੀਂ ਬੱਝਦਾ, ਦੂਸਰਾ ਡੰਡਾ ਨਹੀਂ ਚੜ੍ਹਿਆ ਕਰਦਾ - ਨਾਮ ਦਾ। ਸੋ ਪਹਿਲਾ ਹੁੰਦਾ ਹੈ ਵਾਹਿਗੁਰੂ ਤੇ ਭਰੋਸਾ, ਤੇ ਦੂਸਰਾ ਹੁੰਦਾ ਹੈ ਗੁਰੂ ਤੇ ਭਰੋਸਾ। ਤੀਸਰਾ ਭਰੋਸਾ ਹੁੰਦਾ ਹੈ ਕਿ ਜਿਹੜਾ, ਨਾਮ ਜਪਣਾ-ਨਾਮ ਜਪਣਾ ਕਹਿੰਦੇ ਨੇ, ਇਹ ਕੀ ਚੀਜ਼ ਹੋਈ? ਯਾਨਿ ਨਾਮ ਦੇ ਉੱਤੇ ਭਰੋਸਾ ਹੋਣਾ ਕਿ ਸਭ ਤੋਂ ਵੱਡੀ ਸ਼ਕਤੀ 'ਨਾਮ'

ਹੈ। ਆਦਿ ਵਿੱਚ ਵੀ ਨਾਮ ਸੀ, ਉਸਨੂੰ ਸ਼ਬਦ ਕਹਿੰਦੇ ਸੀ। ਈਸਾਈਅਤ ਅੰਦਰ ਵੀ 'ਸ਼ਬਦ' ਕਹਿੰਦੇ ਨੇ ਕਿ ਇੱਕ ਸ਼ਬਦ ਸੀ ਸਾਰੀ ਰਚਨਾ ਤੋਂ ਪਹਿਲਾਂ, ਆਵਾਜ਼ ਸੀ, ਇੱਕ ਸ਼ਬਦ ਹੀ ਸੀ। ਅੱਜ ਸਾਇੰਸ ਵੀ ਕਹਿੰਦੀ ਹੈ ਕਿ ਇਹ ਸਾਰਾ, ਜਿੰਨਾ ਕੁਛ ਦਿਸਦਾ ਹੈ, ਇਹ ਇੱਕ ਸ਼ਬਦ ਵਿਚੋਂ ਹੋਇਆ ਹੈ, ਉਹ ਭਗਿ-ਭਉਨਗ (ਬਹੁਤ ਬੜਾ ਧਮਾਕਾ) ਕਹਿ ਦਿੰਦੇ ਨੇ। ਲੇਕਿਨ ਉਸ ਭਗਿ-ਭਉਨਗ ਦੀ ਸਟੇਜ ਅੱਗੇ ਜਾ ਕੇ ਆਉਂਦੀ ਹੈ, ਪਹਿਲਾਂ ਨਹੀਂ। ਪਹਿਲਾਂ 'ਏਕੰਕਾਰ ਸੀ - ਇਕ'। ਇੱਕ ਤੋਂ ਬਾਅਦ 'ਓਅੰਕਾਰ', ਤੋਂ ਜਦ ਪਸਾਰਾ ਹੋਇਆ; ੧ਓ ਫਿਰ ਉਹ 'ਸਤਿ' ਹੈ, ਫੇਰ 'ਨਾਮ' ਹੈ। ਉਸ ਨਾਮ ਦੀ ਮਹਿਮਾ ਤੇ ਜਿੰਨੀ ਦੇਰ ਤੱਕ ਭਰੋਸਾ ਨਹੀਂ ਬੱਝਦਾ, ਇਹ ਨਾਮ ਨਹੀਂ ਜਪ ਸਕਦਾ।

ਸਾਨੂੰ ਨਾਮ ਦੀ ਮਹਿਮਾ ਦਾ ਕਿਵੇਂ ਪਤਾ ਲੱਗੇ? ਪੈਸੇ ਦੀ ਮਹਿਮਾ ਨੂੰ ਤਾਂ ਜਾਣਦੇ ਹਾਂ ਕਿ ਪੌਂਡ ਦੀ ਕਿੰਨੀ ਕੀਮਤ ਹੈ, ਡਾਲਰ ਦੀ ਕਿੰਨੀ ਕੀਮਤ ਹੈ, ਰੁਪਏ ਦੀ ਕਿੰਨੀ ਕੀਮਤ ਹੈ। ਇਸੇ ਕਰਕੇ ਬੱਚੇ ਦੌੜੇ ਜਾਂਦੇ ਨੇ ਡਾਲਰਾਂ ਦੇ ਦੇਸ਼ਾਂ ਨੂੰ ਕਿਉਂਕਿ ਉਨ੍ਹਾਂ ਦੀ ਕੀਮਤ ਮਨ ਵਿੱਚ ਵਸ ਗਈ - ਹਰੇਕ ਦੇ। ਬੇਈਮਾਨੀ ਕਰਦਾ ਹੈ, ਧੋਖਾ ਕਰਦਾ ਹੈ। ਪਤਾ ਵੀ ਹੈ ਕਿ ਇਹਦੇ ਲੇਖੇ ਦੇਣੇ ਪੈਣਗੇ ਪਰ ਪੈਸੇ ਦੀ ਮਹਿਮਾ ਵਸੀ ਹੋਈ ਹੈ ਮਨ ਦੇ ਅੰਦਰ ਕਿ ਪੈਸਾ ਕਮਾ ਲਈਏ। ਜੋਤਾਂ ਜਗਾਉਂਦਾ ਹੈ, ਧੂਪਾਂ ਦਿੰਦਾ ਹੈ ਕਿ ਹੋਰ ਆ ਜਾਵੇ, ਹੋਰ ਆ ਜਾਵੇ, ਕਿਵੇਂ ਆ ਜਾਵੇ - ਚਾਹੇ ਬਲੈਕ ਕਰਕੇ ਆਵੇ। ਦਵਾਈ ਕੋਈ ਸਹੀ ਨਹੀਂ ਮਿਲਦੀ ਏਥੇ, ਸਾਰੇ ਦੁਖੀ ਨੇ ਕਿ ਦਵਾਈ ਨਹੀਂ ਮਿਲਦੀ, ਨਾਮ ਦੀ ਮਹਿਮਾ ਦਾ ਪਤਾ ਲੱਗ ਗਿਆ, ਉਹਦਾ attitude of mind (ਮਨ ਦੀ ਸਥਿਤੀ) totally (ਬਿਲਕੁਲ ਹੀ) ਬਦਲ ਜਾਂਦਾ ਹੈ। ਨਾਮ ਰਹਿ ਜਾਵੇ ਉਹਦੇ ਪੱਲੇ, ਬਾਕੀ ਭਾਵੇਂ ਸਾਰਾ ਸੰਸਾਰ ਖੁੱਸ ਜਾਵੇ - ਉਹ ਕਹਿੰਦਾ ਹੈ ਕਿ ਮੈਂ ਤਾਂ ਬਾਦਸ਼ਾਹ ਹਾਂ -

***ਰਾਜਾ ਸਗਲੀ ਸ੍ਰਿਸਟਿ ਕਾ***
***ਹਰਿ ਨਾਮਿ ਮਨੁ ਭਿੰਨਾ ॥*** ***ਅੰਗ - ੭੦੭***
***ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥***
***ਅੰਗ - ੭੦੭***

ਟੁੱਟੀ ਹੋਈ ਝੋਂਪੜੀ ਵਿੱਚ ਰਹਿੰਦਾ ਹੋਵੇ, ਕੱਪੜੇ ਪਾਟੇ ਹੋਏ ਹੋਣ -

***ਜਾਤਿ ਨ ਪਤਿ ਨ ਆਦਰੋ***
***ਉਦਿਆਨ ਭ੍ਰਮਿੰਨਾ ॥*** ***ਅੰਗ - ੭੦੭***

Adverse circumstances (ਘਟੀਆ ਹਾਲਾਤ) ਹੋ ਜਾਣ ਸਾਰੇ, ਪਰ ਜੇ ਨਾਮ ਦੇ ਨਾਲ ਉਹਦਾ ਮਨ ਰੰਗਿਆ ਗਿਆ ਤਾਂ ਕਹਿੰਦੇ, ਉਹਦੀ ਅਵਸਥਾ ਕੀ ਹੁੰਦੀ ਹੈ? 'ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥' ਭਿੱਜਿਆ ਪਿਆ ਹੈ ਮਨ ਨਾਮ ਦੇ ਰੰਗ ਨਾਲ, ਸ੍ਰਿਸ਼ਟੀ ਦਾ ਬਾਦਸ਼ਾਹ ਹੈ ਉਹ -

***ਮਿਤ੍ਰ ਨ ਇਠ ਧਨ ਰੂਪਹੀਣ***
***ਕਿਛੁ ਸਾਕੁ ਨ ਸਿੰਨਾ ॥***
***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥ ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥***
***ਅੰਗ - ੭੦੭***

ਪਰ ਇਹ ਸੰਸਾਰ ਨਹੀਂ ਜਾਣਦਾ, ਇਹਨੂੰ ਨਹੀਂ ਪਤਾ ਕਿ ਸਾਂਈਂ ਦਾ ਨਾਮ ਕਿੰਨਾ ਕੀਮਤੀ ਹੈ -

***ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥***
***ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥*** ***ਅੰਗ - ੨੬੫***

***ਧਾਰਨਾ - ਨਾਮ ਅਮੋਲਾ ਜੀ,***
***ਮੇਰੇ ਸਾਹਿਬ ਦਾ - ੨,੨.***

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥*** ***ਅੰਗ - ੮੧***

ਕੋਈ ਸੰਸਾਰ ਤੇ ਅੱਜ ਤੱਕ ਨਹੀਂ ਪੈਦਾ ਹੋਇਆ ਜਿਹੜਾ ਨਾਮ ਦੀ ਕੀਮਤ ਦੱਸ ਦੇਵੇ।

***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥ ਅੰਗ - ੮੧***

ਜਿਨ੍ਹਾਂ ਦੇ ਮੱਥੇ ਦੇ ਭਾਗ ਬਣ ਗਏ, ਉਹ ਇਸ ਪਿਆਰ ਦੇ ਵਿੱਚ ਜੀਉਂਦੇ ਨੇ। ਕਹਿੰਦੇ, "ਮਰਦਾਨਿਆਂ! ਇਹ ਸੰਸ਼ਾਰ ਮਾਇਆ ਦੇ ਪਿਆਰ ਵਿੱਚ ਜੀਉਂਦਾ ਹੈ, ਵਿਸ਼ੇ-ਵਿਕਾਰਾਂ ਦੇ ਪਿਆਰ ਵਿੱਚ ਜੀਉਂਦਾ ਹੈ, ਵਾਸ਼ਨਾ ਦੇ ਪਿਆਰ ਵਿੱਚ, ਸਬੰਧੀਆਂ ਦੇ ਪਿਆਰ ਵਿੱਚ ਜੀਉਂਦਾ ਹੈ; ਨਾਮ ਦਾ ਨਹੀਂ ਇਹਨੂੰ ਪਤਾ। ਇਸ ਕਰਕੇ ਕਦਰ ਨਹੀਂ ਹੈ।" ਮਰਦਾਨਾ ਕਹਿਣ ਲੱਗਾ, "ਮਹਾਰਾਜ! ਤੁਸੀਂ ਸਮਝਾਉਂਦੇ ਹੋ ਐਨਾ।" ਮਹਾਰਾਜ ਕਹਿੰਦੇ, "ਫੇਰ ਓਹੀ ਗੱਲ ਕਰ ਦਿੱਤੀ। ਮਰਦਾਨਿਆਂ! ਕਦਰ ਹੀ ਨਹੀਂ ਇਨ੍ਹਾਂ ਨੂੰ, ਗੱਲ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕਰਦੇ।" ਅਸੀਂ ਦਿਨ ਰਾਤ ਤੁਰੇ ਫਿਰਦੇ ਹਾਂ, ਅਗਾਹਾਂ ਨੂੰ ਵੀ ਪ੍ਰਚਾਰ ਹੋਣਾ ਹੈ-

***ਨਾਨਕ ਕੈ ਘਰਿ ਕੇਵਲ ਨਾਮੁ॥ ਅੰਗ - ੧੧੩੬***

ਨਾਮ ਦੀ ਬਾਤ ਹੋ ਰਹੀ ਹੈ। ਫੇਰ ਕਿਉਂ ਨਹੀਂ ਸਾਰੇ ਜਪ ਰਹੇ? ਕਿਉਂਕਿ ਗੁਰੂ ਦੇ ਬਚਨ ਉੱਤੇ ਵਿਸ਼ਵਾਸ਼ ਨਹੀਂ ਹੈ, ਤੇ ਨਾਮ ਦੀ ਕਦਰ ਨਹੀਂ ਹੈ। ਜੇ ਧੱਕੋ-ਧੱਕੀ ਵਿਸ਼ਵਾਸ਼ ਕਰ ਵੀ ਲਈਏ ਤਾਂ ਅੰਦਰ apprecition (ਪੂਰੀ ਕਦਰ) ਨਹੀਂ ਆਉਂਦੀ, ਜਦ ਤਾਂਈ ਅੰਦਰ ਨਹੀਂ ਆਉਂਦੀ, ਓਨਾ ਚਿਰ ਗੱਲ ਨਹੀਂ ਬਣਦੀ। ਜਿਨ੍ਹਾਂ ਦੇ ਅੰਦਰ ਆਉਂਦੀ ਹੈ ਉਨ੍ਹਾਂ ਵਾਸਤੇ ਤਾਂ ਸਭ ਕੁਛ ਨਾਮ ਹੈ, ਉਨ੍ਹਾਂ ਦਾ attitude (ਮਨ ਦੀ ਸਥਿਤੀ) ਇਸ ਤਰ੍ਹਾਂ ਦਾ ਹੈ -

***ਧਾਰਨਾ - ਕਿਤੇ ਭੁੱਲ ਨ ਜਾਈਂ ਓ ਮਨਾ ਨਾਮ ਨੂੰ,***
***ਮੋਤੀਆਂ ਦੇ ਮੰਦਰ ਦੇਖ ਕੇ - ੨, ੨.***

Impossible (ਅਸੰਭਵ) ਹਨ ਦੁਨੀਆਂ ਵਿੱਚ ਇਹ ਪ੍ਰਾਪਤੀਆਂ। ਇੱਟਾਂ ਦੀ ਥਾਂ ਤੇ, ਹੋਰ ਕਿਸੇ ਚੀਜ਼ ਦੀ ਥਾਂ ਤੇ, ਜਾਂ ਲੱਕੜੀਆਂ ਦੀ ਥਾਂ ਤੇ ਮੋਤੀਆਂ ਦੀ ਚਿਣਾਈ ਹੋਈ ਹੋਵੇ, ਫੇਰ ਰਤਨ ਜਿਹੜੇ ਏਦੂੰ ਭੀ ਜ਼ਿਆਦਾ ਕੀਮਤੀ ਹੁੰਦੇ ਨੇ - ਥਾਂ ਥਾਂ ਤੇ ਜੜੇ ਹੋਏ ਲਿਸ਼ਕਾਂ ਮਾਰਦੇ ਹੋਣ, ਕਸਤੂਰੀ ਕੁੰਗੂ ਅਗਰ ਚੰਦਨ - ਇਨ੍ਹਾਂ ਚੀਜ਼ਾਂ ਦਾ ਲੇਪਨ ਹੋਇਆ ਹੋਵੇ, ਪਲਸਤਰ ਹੋਇਆ ਹੋਵੇ ਜਿਵੇਂ ਸੀਮਿੰਟ ਦਾ ਹੁੰਦੈ,..........ਲੀਪਿ ਆਵੈ ਚਾਉ॥' ਇਨ੍ਹਾਂ ਦੀ ਜਦੋਂ ਸੁਗੰਧੀ ਆਉਂਦੀ ਹੈ, ਓਦੋਂ ਮਨ ਵਿੱਚ ਬੜਾ ਚਾਉ ਆਵੇ, ਕਹਿੰਦੇ, ਫੇਰ ਹੋਵੇਗਾ ਕੀ? ਮਨ ਦਾ ਰੁਖ ਹੈ ਕਿ ਜਿਹੜੀ ਚੀਜ਼ ਨੂੰ ਇਹ ਦੇਖੇ, ਉਹਦੇ ਵੱਲ ਨੂੰ ਜਾਂਦਾ ਹੈ, ਬਿਰਤੀ ਦਾ ਸੁਭਾਉ ਹੈ, ਸਾਧ ਸੰਗਤਿ! ਹੁੰਦਾ ਕੀ ਹੈ ਕਿ ਐਨੀ ਸਪੀਡ ਦੇ ਨਾਲ ਸਾਡੇ ਅੰਦਰ ਬਿਜਲੀ ਦੀ ਕਰੰਟ ਹੈ, ਅੱਖਾਂ ਦੇ ਰਾਹੀਂ ਬਹੁਤ ਫੁਰਤੀ ਦੇ ਨਾਲ ਨਿਕਲਦੀ ਹੈ, ਚਾਹੇ ਇੱਕ ਮੀਲ ਤੇ ਹੋਵੇ, ਚਾਹੇ ਤਾਰੇ ਨੇ ਕਰੋੜਾਂ ਮੀਲਾਂ ਤੇ, ਇਕ ਦਮ ਦੇਖ ਕੇ, ਉਹਦੇ ਦੁਆਲੇ ਘੁੰਮ ਕੇ, ਅੰਦਾਜ਼ਾ ਲਗਾ ਕੇ ਦੱਸ ਦਉ ਕਿ ਇਹ ਘਰ ਹੈ, ਮਨੁੱਖ ਹੈ, ਗੱਡੀ ਹੈ, ਕਾਰ ਹੈ, ਇਹ ਸੱਪ ਹੈ। ਉਹਨੇ ਆਪਣਾ ਕੰਮ ਕਰਨਾ ਹੀ ਕਰਨਾ ਹੈ।

ਮਹਾਰਾਜ ਕਹਿੰਦੇ ਨੇ ਕਿ ਮੋਤੀਆਂ ਦੇ ਮੰਦਰ ਜਦੋਂ ਦੇਖੇਗਾ, ਉਹਦਾ ਫੇਰ analysis (ਵਿਸ਼ਲੇਸ਼ਨ) ਕਰੇਗਾ ਕਿ ਐਨੇ ਮੋਤੀ ਕਿੱਥੋਂ ਆ ਗਏ, ਕਿੱਥੋਂ ਕਮਾਈ ਕਰ ਲਈ - ਬੜੇ ਸੁਹਣੇ ਨੇ ਇਹ ਤਾਂ - ਕੋਈ ਚੋਰ ਨਾ ਸੰਨ੍ਹ ਮਾਰ ਕੇ ਲੈ ਜਾਵੇ। ਕਹਿੰਦੇ, ਇਹਦੇ ਵਿੱਚ ਹੀ ਪਿਆ ਰਹੂਗਾ। ਫੇਰ ਬੁਲਾਏਗਾ ਦੁਨੀਆਂ ਨੂੰ ਕਿ ਮੇਰੀ ਕੋਠੀ ਦੇਖੋ, ਮੇਰਾ ਮਹੱਲ ਦੇਖੋ ਮੋਤੀਆਂ ਦਾ ਬਣਿਆ ਹੋਇਆ। ਫੇਰ ਨਾਮ ਭੁੱਲ ਜਾਣਾ ਹੈ ਇਸਨੇ -

***ਮਤੁ ਦੇਖਿ ਭੂਲਾ ਵੀਸਰੈ***
***ਤੇਰਾ ਚਿਤਿ ਨ ਆਵੈ ਨਾਉ ॥ ਅੰਗ - ੧੪***

ਦੂਸਰੀ ਪ੍ਰਾਪਤੀ ਦੁਨੀਆਂ ਦੀ ਵੱਡੀ ਤੋਂ ਵੱਡੀ ਕਹਿੰਦੇ ਨੇ -

***ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥ ਅੰਗ - ੧੪***

ਕੋਠੀ ਦਾ ਪਾਰਕ ਹੀਰਿਆਂ ਤੇ ਲਾਲਾਂ ਨਾਲ ਜੜਿਆ ਹੋਇਆ ਹੋਵੇ, ਕਿਤੇ ਮਾਰਬਲ ਨਾ ਲੱਗਿਆ ਹੋਵੇ - ਝਿਲਮਿਲ-ਝਿਲਮਿਲ ਕਰੇ, ਅਨੇਲਾਂ ਰੰਗ ਝਿਲਮਿਲ-ਝਿਲਮਿਲ ਕਰਨ, ਪ੍ਰਕਾਸ਼ ਦੇਣ, ਅੱਡ-ਅੱਡ, ਤੇ ਪਲੰਘ

ਵੀ ਇਸੇ ਤਰ੍ਹਾਂ ਦੇ ਹੋਣ - decorated (ਸਜਾਏ ਹੋਏ) -

*ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥* *ਅੰਗ - ੧੪*

ਤੇ ਇਸਤ੍ਰੀਆਂ ਮਣੀਆਂ ਵਾਲੀਆਂ, ਪਦਮਨੀ ਇਸਤ੍ਰੀਆਂ, ਜਿਨ੍ਹਾਂ ਦੇ ਮੱਥੇ ਤੇ ਮਣੀਆਂ ਲਟਕਣ ਨਾਲ, ਉਨ੍ਹਾਂ ਦਾ ਰੂਪ, ਦਸ ਗੁਣਾਂ ਜ਼ਿਆਦਾ ਵਧ ਜਾਵੇ, 'ਕਰੇ ਰੰਗਿ ਪਸਾਉ॥' ਉਨ੍ਹਾਂ ਦੇ ਵਿੱਚ ਪਰਚਿਆ ਪਿਆ ਹੋਵੇ, ਪਰ 'ਮਤੁ ਦੇਖਿ ਭੂਲਾ ਵੀਸਰੈ......॥' ਕਹਿੰਦੇ, ਹੋਵੇਗਾ ਕੀ? ਭੁੱਲ ਜਾਏਗੀ ਇਹ ਸਾਰੀ ਚੀਜ਼। ਬਿਰਤੀ ਉਸੇ ਗੱਲ ਵਿੱਚ ਅਟਕ ਜਾਏਗੀ, ਨਾਮ ਦੀ ਰੌ ਟੁੱਟ ਜਾਵੇਗੀ - 'ਤੇਰਾ ਚਿਤਿ ਨ ਆਵੈ ਨਾਉ॥' ਫੇਰ ਆ ਜਾਂਦੀ ਐ 'ਰਿਧੀ ਸਿਧੀ' - ਸ਼ਕਤੀਆਂ ਆ ਜਾਂਦੀਆ ਨੇ। ਇਹ ਜਦੋਂ ਆਉਂਦੀਆਂ ਨੇ, ਆਦਮੀ ਪੂਰੀ ਤਰ੍ਹਾਂ ਭੁੱਲ ਜਾਂਦਾ ਹੈ - ਕਿਉਂਕਿ ਉਨ੍ਹਾਂ ਦੇ ਰੂਪ ਹੁੰਦੇ ਨੇ। ਬਾਹਰਲੀ ਮਾਇਆ ਨੂੰ ਤਾਂ ਆਦਮੀ ਛੱਡ ਦਿੰਦਾ ਹੈ ਵਿਚਾਰ ਨਾਲ। ਇਹ ਸਰੀਰ ਕੀ ਨੇ - ਗੰਦਮੂਲ ਦੇ ਥੈਲੇ ਤੁਰੇ ਫਿਰਦੇ ਨੇ, ਇਨ੍ਹਾਂ 'ਚ ਕੁਛ ਨਹੀਂ ਹੈ - ਵਿਚਾਰ ਕੇ ਦੇਖ ਲਓ-

*ਬਿਸਟਾ ਅਸਤ ਰਕਤੁ ਪਰੇਟੇ ਚਾਮ ॥*
*ਇਸੁ ਊਪਰਿ ਲੇ ਰਾਖਿਓ ਗੁਮਾਨ ॥* *ਅੰਗ - ੩੭੪*

ਮਹਾਰਾਜ ਕਹਿੰਦੇ ਨੇ ਕਿ ਵਿਸ਼ਟਾ ਵਲੇਟਿਆ ਪਿਆ ਹੈ ਪਲਾਸਟਿਕ ਦੀ ਤਹਿ ਵਿੱਚ, ਮੈਲ ਵਲੇਟੀ ਪਈ ਹੈ। ਸਾਢੇ ਤਿੰਨ ਕਰੋੜ ਰੋਮ ਹੈ ਮਨੁੱਖ ਦੇ ਸਰੀਰ ਤੇ ਜਿਨ੍ਹਾਂ ਵਿੱਚੋਂ ਹਰ ਵਕਤ ਮੈਲ ਨਿਕਲਦੀ ਰਹਿੰਦੀ ਹੈ। ਇਹਦੀ ਕਿਹੜੀ ਚੀਜ਼ ਪਵਿੱਤਰ ਹੈ? ਕਹਿੰਦੇ -

*ਏਕ ਵਸਤੁ ਬੂਝਹਿ ਤਾ ਹੋਵਹਿ ਪਾਕ ॥*
*ਬਿਨੁ ਬੂਝੇ ਤੂੰ ਸਦਾ ਨਾਪਾਕ ॥* *ਅੰਗ - ੩੭੪*

ਨਾਪਾਕ ਹੈ, ਹਰ ਵਕਤ ਗੰਦਮੂਲ ਚੁੱਕੀ ਫਿਰਦਾ ਹੈ, ਏਸੇ ਨੂੰ beautiful (ਸੁੰਦਰ) ਕਹਿੰਦਾ ਹੈ। ਇਹਦੇ ਵਿੱਚ ਹੀ ਉਲਝ ਜਾਂਦਾ ਹੈ। ਲੇਕਿਨ ਇਹ ਇਥੇ ਹੀ ਛੱਡ ਜਾਵੇਗਾ। ਅੰਦਰਲੀ ਜੋ ਬਇਉਟੇ ਹੈ, ਸੁੰਦਰਤਾ ਹੈ, ਰਿਧੀ ਸਿਧੀ ਜਦੋਂ ਸੂਖਮ ਰੂਪ ਵਿੱਚ ਪ੍ਰਗਟ ਹੁੰਦੀ ਹੈ, ਉਸ ਵਿੱਚ ਬਹੁਤ ਸੁੰਦਰਤਾ ਹੈ।

ਸੰਤ ਮਹਾਰਾਜ (ਰਾੜਾ ਸਾਹਿਬ ਵਾਲੇ) ਇੱਕ ਵਾਰੀ ਦਾਸ ਨੂੰ ਦੱਸਦੇ ਨੇ ਕਿ ਪਹਿਲਾਂ ਤਾਂ ਸਾਨੂੰ ਆਵਾਜ਼ਾਂ ਆਈਆਂ, ਫਿਰ ਰੂਪਮਾਨ ਹੋ ਕੇ ਆਉਣੀਆਂ ਸ਼ੁਰੂ ਹੋ ਗਈਆਂ ਕਿ ਮੇਰੇ ਵਿੱਚ ਇਹ ਸ਼ਕਤੀ ਹੈ, ਜੇ ਤੁਸੀਂ ਮੈਨੂੰ ਅਪਣਾਅ ਲਵੋ ਤਾਂ ਮੈਂ ਏਥੇ ਹੀ ਤੁਹਾਨੂੰ ਹੁਣੇ ਹੀ ਦੱਸ ਦਊਂ ਕਿ ਅਮਰੀਕਾ ਦੇ ਜਿਹੜੇ ਸ਼ਹਿਰ ਵਿੱਚ ਜੀਅ ਕਰਦਾ ਹੈ, ਦੇਖ ਲਿਓ ਕਿ ਫਲਾਣਾ ਬੰਦਾ ਇਹ ਕਰਦਾ ਹੈ, ਉਹ ਕਰਦਾ ਹੈ, ਬਿਲਕੁਲ Vision (ਦ੍ਰਿਸ਼ਟੀ) ਦੇ ਦਊਂ, ਜਿਵੇਂ ਏਥੇ ਹੀ ਹੋਵੇ। ਮਹਾਰਾਜ ਕਹਿੰਦੇ, ਇਉਂ ਹਾਕਾਂ ਮਾਰਦੀਆਂ ਨੇ। ਕੋਈ ਕਹੇ ਮੈਂ ਪ੍ਰੇਰਨਾ ਸ਼ਕਤੀ ਹਾਂ, ਵੱਡੇ ਤੋਂ ਵੱਡੇ ਵਿਅਕਤੀ, ਬਾਦਸ਼ਾਹ ਨੂੰ ਵੀ ਜਦੋਂ ਜੀਅ ਚਾਹੇ, ਤੁਹਾਡੇ ਚਰਨਾਂ ਵਿੱਚ ਹਾਜ਼ਰ ਕਰ ਦਿਆਂਗੀ। ਕੋਈ ਕਹੇ ਮੈਂ ਅੰਤਰਜਾਮਤਾ ਹਾਂ, ਹਰੇਕ ਦੇ ਦਿਲ ਦੀ ਗੱਲ ਬੁੱਝ ਲਓਗੇ, ਗੁੱਝੀਆਂ ਗੱਲਾਂ ਨੂੰ ਜਾਣ ਜਾਓਗੇ। ਮਹਾਰਾਜ ਜੀ ਕਹਿੰਦੇ, ਸਾਡਾ ਤਾਂ ਨਿਸ਼ਾਨਾ ਹੀ ਹੋਰ ਸੀ। ਪਰਮੇਸ਼ਰ ਦੇ ਮਿਲਾਪ ਦਾ ਸੀ, ਉਰ੍ਹੇ ਦਾ ਹੈ ਹੀ ਨਹੀਂ ਸੀ। ਇਹ ਤਾਂ ਰਾਹ ਦੀ ਅਟਕ ਸੀ। ਵੈਰਾਗ ਸੀ ਹੱਦ ਦਰਜੇ ਦਾ, ਉਹਦੇ ਜ਼ੋਰ ਨਾਲ ਅਸੀਂ ਇਨ੍ਹਾਂ ਸ਼ਕਤੀਆਂ ਤੋਂ ਲੰਘ ਗਏ ਲੇਕਿਨ ਇਹ ਛਲ ਕਿੱਡਾ ਵੱਡਾ ਹੈ।

ਸੋ ਇਸ ਕਰਕੇ ਮਹਾਰਾਜ ਕਹਿੰਦੇ ਨੇ -

*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥* *ਅੰਗ - ੧੪*

ਲੋਕ ਫੇਰ ਬੜਾ ਸਤਿਕਾਰ ਕਰਦੇ ਨੇ, ਬੜੇ ਤੇਰੇ ਕੋਲ ਆਉਂਦੇ ਨੇ - ਗਰਜ਼ਾਂ ਵਾਲੇ ਬੰਦੇ। ਫੇਰ ਹੋਵੇਗਾ ਕੀ? ਜਿੰਨਿਆਂ ਨੂੰ ਜ਼ਿਆਦਾ ਮਿਲੇਂਗਾ, ਓਨਾਂ ਪ੍ਰਮੇਸ਼ਰ ਭੁੱਲੇਗਾ ਕਿਉਂਕਿ ਉਨ੍ਹਾਂ ਦੇ ਨਾਲ ਵਾਸਤਾ ਪੈਂਦਾ ਹੈ, ਵਾਹ ਪੈਂਦਾ ਹੈ। ਜਦ ਸੰਸਾਰ ਦੇ ਨਾਲ ਵਾਹ ਪਵੇਗਾ ਤਾਂ ਸੰਸਾਰ ਦੇ ਦੁਖ-ਸੁਖ ਆਪਣੇ ਅੰਦਰ ਆਉਣਗੇ। ਜਿੰਨਾਂ ਜ਼ਿਆਦਾ ਇਹਦੇ ਵਲ ਝੁਕਾਉ ਹੋਏਗਾ, ਓਨਾਂ ਜ਼ਿਆਦਾ ਦੁਖ-ਸੁਖ ਆਪਣੇ ਅੰਦਰ ਆਉਣਾ ਸ਼ੁਰੂ ਹੋ ਜਾਵੇਗਾ। ਦੁਖ ਸੁਖ

ਤਾਂ ਉਹਦੇ ਕਰਮਾਂ ਦਾ ਫਲ ਮਿਲ ਰਿਹਾ ਹੈ ਉਹਨੂੰ। ਕਰਮ ਕੀਤੇ ਨੇ -

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥ ਅੰਗ - ੪੩੩***

ਜੇ ਕਹੇ ਕਿ ਇਹ ਪਰਉਪਕਾਰ ਹੈ, ਤਾਂ ਮਹਾਰਾਜ ਕਹਿੰਦੇ ਨੇ -

***ਜੈਸਾ ਬਿਤੁ ਤੈਸਾ ਹੋਇ ਵਰਤੈ***
***ਅਪੁਨਾ ਬਲੁ ਨਹੀ ਹਾਰੈ ॥ ਅੰਗ - ੬੭੯***

ਜੇ ਤਾਂ ਇਹਦੇ ਨਾਲ ਸ਼ੁੱਭ ਇੱਛਾ ਹੈ ਤੇਰੇ ਕੋਲ, ਫੇਰ ਤਾ ਕਰ ਦੇ ਲੇਕਿਨ ਫਸ ਨਾ, ਰਾਤ ਨੂੰ ਹਉਕੇ ਨਾ ਲੈ। ਇਹਦੇ ਵਿੱਚ ਫਸ ਜਾਏਂਗਾ ਤੂੰ। ਲੋਕਾਂ ਦਾ ਤੇਰੇ ਕੋਲ ਆਉਣਾ ਜਾਣਾ ਬਣ ਜਾਣਾ ਹੈ। ਦੁੱਖ ਲੈ ਕੇ ਆਉਂਦੇ ਨੇ, ਲੱਦੇ ਹੋਏ, ਭਰੇ ਹੋਏ ਆਉਂਦੇ ਨੇ ਦੁੱਖਾਂ ਦੇ - ਦੁੱਖ ਤੇਰੇ ਕੋਲ ਛੱਡ ਜਾਣਗੇ, ਪਰੇਸ਼ਾਨੀਆਂ ਤੇਰੇ ਕੋਲ ਛੱਡ ਜਾਣਗੇ, ਮੁਸੀਬਤਾਂ ਤੇਰੇ ਕੋਲ ਛੱਡ ਜਾਣਗੇ ਤੇ ਇਹ ਹੋਇਆ ਕਿਉਂ? ਹੋਰਾਂ ਕੋਲ ਕਿਉਂ ਨਹੀਂ ਜਾਂਦੇ? ਕਿਉਂਕਿ ਓਥੇ ਨਵਿਰਤੀ ਨਹੀਂ ਸੀ ਹੁੰਦੀ। ਤੇਰੇ ਕੋਲ ਸ਼ਕਤੀ ਹੈ, ਜਿਹਦੇ ਨਾਲ ਨਵਿਰਤੀ ਹੁੰਦੀ ਹੈ। ਮਹਾਰਾਜ ਕਹਿੰਦੇ, ਨਤੀਜਾ ਕੀ ਹੋਊ?

***ਮਤੁ ਦੇਖਿ ਭੂਲਾ ਵੀਸਰੈ***
***ਤੇਰਾ ਚਿਤਿ ਨ ਆਵੈ ਨਾਉ ॥ ਅੰਗ - ੧੪***

ਚੌਥੀ ਵੱਡੀ ਪ੍ਰਾਪਤੀ ਹੁੰਦੀ ਹੈ ਦੁਨੀਆਂ ਦੇ ਅੰਦਰ ਰਾਜਸੀ ਸ਼ਕਤੀ - ਰਾਜਾ ਬਣ ਜਾਵੇ ਸਾਰੀ ਦੁਨੀਆਂ ਦਾ -

***ਸੁਲਤਾਨੁ ਹੋਵਾ ਮੇਲਿ ਲਸਕਰ***
***ਤਖਤਿ ਰਾਖਾ ਪਾਉ ॥***
***ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥ ਅੰਗ - ੧੪***

ਸਾਰੇ ਹੁਕਮ ਨੇ, ਪਰ ਕੋਈ ਕਾਨੂੰਨ ਉਸ ਉੱਤੇ ਲਾਗੂ ਨਹੀਂ ਹੁੰਦਾ। ਜਿਹੜਾ ਸ਼ਬਦ ਮੂੰਹ ਵਿਚੋਂ ਨਿਕਲ ਗਿਆ, ਉਹ ਹੁਕਮ ਬਣ ਗਿਆ, ਪ੍ਰੈਸੀਡੈਂਟ (president) ਬਣ ਗਿਆ। ਉਹਦੇ ਅਨੁਸਾਰ ਹੀ ਕਾਨੂੰਨ ਘੜਿਆ ਜਾਣਾ ਹੈ ਕਿ ਬਾਦਸ਼ਾਹ ਦੀ ਜ਼ੁਬਾਨ 'ਚੋਂ ਇਹ ਗੱਲ ਨਿਕਲੀ ਹੈ। ਮਹਾਰਾਜ ਕਹਿੰਦੇ ਨੇ ਕਿ ਇਹਦੇ ਨਾਲ ਅਭਿਮਾਨ ਆ ਵੜੇਗਾ, ਉਹਨੇ ਨਾਮ ਨੂੰ ਭੁਲਾ ਦੇਣਾ ਹੈ -

ਫੇਰ 'ਨਾਮ' ਕਿੱਡੀ ਬੜੀ ਚੀਜ਼ ਹੈ। ਮਹਾਰਾਜ ਕਹਿੰਦੇ, ਜੇ ਤੇਰੇ ਅੰਦਰ ਨਾਮ ਹੈ ਤਾਂ ਜਿਉਂਦਾ ਹੈਂ, ਜੇ ਨਾਮ ਨਹੀਂ, ਫਿਰ ਤੂੰ ਮਰਿਆ ਹੋਇਆ ਬੰਦਾ ਹੈਂ, ਤੁਰਦੀ ਫਿਰਦੀ ਲੋਥ ਹੈਂ -

***ਮਤੁ ਦੇਖਿ ਭੂਲਾ ਵੀਸਰੈ***
***ਤੇਰਾ ਚਿਤਿ ਨ ਆਵੈ ਨਾਉ ॥ ਅੰਗ - ੧੪***

ਫੇਰ 'ਨਾਮ' ਕਿੱਡੀ ਬੜੀ ਚੀਜ਼ ਹੈ। ਮਹਾਰਾਜ ਕਹਿੰਦੇ, ਜੇ ਤੇਰੇ ਅੰਦਰ ਨਾਮ ਹੈ ਤਾਂ ਜਿਉਂਦਾ ਹੈਂ, ਜੇ ਨਾਮ ਨਹੀਂ, ਫਿਰ ਤੂੰ ਮਰਿਆ ਹੋਇਆ ਬੰਦਾ ਹੈਂ, ਤੁਰਦੀ ਫਿਰਦੀ ਲੋਥ ਹੈਂ -

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥***
***ਨਾਨਕ ਅਵਰੁ ਨ ਜੀਵੈ ਕੋਇ ॥***
***ਜੇ ਜੀਵੈ ਪਤਿ ਲਥੀ ਜਾਇ ॥***
***ਸਭੁ ਹਰਾਮੁ ਜੇਤਾ ਕਿਛੁ ਖਾਇ ॥ ਅੰਗ - ੧੪੨***

ਨਾਮ ਨੂੰ ਭੁੱਲ ਕੇ ਜਿੰਨਾ ਤੂੰ ਖਾਂਦਾ ਪਹਿਨਦਾ ਹੈਂ, ਕਹਿੰਦਾ ਹੈ, ਮਿਰਤਕ ਦਾ ਸ਼ਿੰਗਾਰ ਹੈ, ਮੁਰਦੇ ਨੂੰ

ਸ਼ਿੰਗਾਰ ਲਾ ਰਿਹੈਂ, ਕਿਉਂਕਿ ਤੇਰੇ ਅੰਦਰ ਜ਼ਿੰਦਗੀ ਦੀ ਰੌਂ ਨਹੀਂ ਰੁਮਕੀ, ਜੀਵਨ ਨਹੀਂ ਤੇਰੇ ਅੰਦਰ। ਇਹ ਤਾਂ ਖਾਣ ਪੀਣ ਵਾਲੀ ਇੱਕ ਮਸ਼ੀਨ ਹੈ, ਇਹਨੂੰ ਸ਼ਿੰਗਾਰੀ ਜਾਹ ਜਿੰਨਾ ਤੇਰਾ ਜੀਅ ਕਰਦਾ ਹੈ। ਤੇਰੇ ਅੰਦਰਲਾ ਕੌਲ ਫੁੱਲ ਜਲਿਆ ਪਿਐ, ਰਸ ਨਹੀਂ ਹੈ, frustration (ਝੁੰਜਲਾਹਟ) ਹੈ ਤੇਰੇ ਅੰਦਰ; ਕਿਉਂ? ਕਿਉਂਕਿ ਤੂੰ 'ਨਾਮ' ਭੁੱਲਿਆ ਹੋਇਆ ਹੈ -

***ਧਾਰਨਾ - ਜਲ ਬਲ ਜਾਵੇ,***
***ਜਿਉੜਾ, ਨਾਮ ਤੋਂ ਬਿਨਾਂ - ੨, ੨.***

***ਹਰਿ ਬਿਨੁ ਜੀਉ ਜਲਿ ਬਲਿ ਜਾਉ॥ ਅੰਗ - ੧੪***

ਜਿਹੜੀ ਚੀਜ਼ ਨੇ ਖੁਸ਼ੀ ਅਨੁਭਵ ਕਰਨੀ ਹੈ ਅੰਦਰ, ਉਹ ਤਾਂ ਨਾਮ ਤੋਂ ਬਿਨਾਂ ਜਲ ਗਿਆ। ਕੋਠੀਆਂ ਵਿੱਚ ਬੈਠੇ ਹੋਏ, ਹੋਰ ਐਨੀਆਂ ਪ੍ਰਾਪਤੀਆਂ ਦੇ ਹੁੰਦੇ ਹੋਏ frustration (ਝੁੰਜਲਾਹਟ) ਕਿੰਨੀ ਆ ਗਈ, ਕਿੰਨਾ damage (ਨੁਕਸਾਨ) ਹੋ ਗਿਆ brain (ਦਿਮਾਗ), nervous system (ਨਸ ਪ੍ਰਣਾਲੀ) ਸਾਰਾ ਹੀ upset (ਉਲਟ ਪੁਲਟ) ਕਰ ਲਿਆ ਇਨ੍ਹਾਂ ਚੀਜ਼ਾਂ ਨੂੰ ਪ੍ਰਾਪਤ ਕਰਨ ਤੇ। ਪ੍ਰਾਪਤ ਹੋ ਗਏ ਸੁਖ; ਕੀ ਫਿਰ ਨਰਵਸ ਸਿਸਟਮ ਠੀਕ ਹੋ ਗਿਆ? ਨਹੀਂ ਹੁੰਦਾ -

***ਮੈਂ ਆਪਣਾ ਗੁਰੁ ਪੂਛਿ ਦੇਖਿਆ***
***ਅਵਰੁ ਨਾਹੀ ਥਾਉ॥ ਅੰਗ - ੧੪***

ਮਹਾਰਾਜ ਕਹਿੰਦੇ, "ਮਰਦਾਨਿਆਂ! ਸੰਸਾਰ ਇਨ੍ਹਾਂ ਚੀਜ਼ਾਂ ਵਿੱਚ ਪਿਆ ਹੋਇਆ ਹੈ। ਇਹਨੂੰ 'ਨਾਮ' ਦਾ ਨਹੀਂ ਪਤਾ।" ਮਰਦਾਨਾ ਕਹਿੰਦਾ, "ਪਾਤਸ਼ਾਹ! ਤੁਸੀਂ ਐਨਾ ਸਮਝਾਉਂਦੇ ਹੋ, ਫੇਰ ਨਹੀਂ ਇਨ੍ਹਾਂ ਨੂੰ ਪਤਾ ਲੱਗਦਾ?" ਕਹਿੰਦੇ, "ਹੈ ਨਹੀਂ ਇਨ੍ਹਾਂ ਦੇ ਭਾਗਾਂ 'ਚ ਇਹ ਚੀਜ਼। ਬਿਨਾਂ ਭਾਗਾਂ ਤੋਂ ਗੁਰੂ ਨਹੀਂ ਮਿਲਦਾ, ਗੁਰੂ ਤੋਂ ਬਗੈਰ 'ਨਾਮ' ਨਹੀਂ ਮਿਲਦਾ। ਭਾਗਾਂ ਤੋਂ ਬਿਹੂਣੇ ਪੁਰਸ਼ ਤੁਰੇ ਫਿਰਦੇ ਨੇ। ਅਸੀਂ ਤਾਂ ਹੋਕਾ ਦਿੰਦੇ ਹਾਂ।" ਕਹਿੰਦਾ, "ਮਹਾਰਾਜ! ਤੁਸੀਂ ਐਨਾ ਸਮਝਾਉਂਦੇ ਹੋ, ਐਨੇ discourses (ਬਚਨ) ਕਰਦੇ ਹੋ, ਐਨਾ ਕੀਰਤਨ ਕਰਦੇ ਹੋ, ਫਿਰ ਕਿਉਂ ਨਹੀਂ ਸਮਝਦੇ। ਉੱਥੇ ਦੇ ਉੱਥੇ ਹੀ ਰਹਿੰਦੇ ਨੇ।" ਕਹਿੰਦੇ, "ਮਰਦਾਨਿਆਂ! ਕਰਦਰਦਾਨ ਨਹੀਂ ਹਨ, ਰੁਚੀ ਨਹੀਂ ਹੈ ਏਧਰ, ਹੋਰ ਪਾਸੇ ਪੈ ਗਈ। ਗੱਲ ਸਮਝਣ ਦਾ ਯਤਨ ਨਹੀਂ ਕਰਦੇ। ਪਸ਼ੂਆਂ ਵਾਂਗੂੰ ਖਾਣ ਪੀਣ 'ਚ ਲੱਗੇ ਹੋਏ ਨੇ।" ਜਦੋਂ ਫੇਰ ਕਿਹਾ ਮਰਦਾਨੇ ਨੇ, ਮਹਾਰਾਜ ਕਹਿੰਦੇ, "ਹੁਣ ਤੂੰ ਚੁੱਪ ਕਰ। ਤੈਨੂੰ ਸਮਝਾਵਾਂਗੇ practically (ਪਰਤੱਖ ਰੂਪ ਵਿੱਚ), ਫੇਰ ਤੇਰੀ ਸਮਝ 'ਚ ਆਊ।"

ਅੱਗੇ ਚਲਦੇ ਚਲਦੇ ਦੂਸਰੇ ਦਿਨ ਮਹਾਰਾਜ ਕਹਿੰਦੇ, "ਮਰਦਾਨਿਆਂ! ਦੇਖ ਔਹ ਕੀ ਹੈ?" ਕਹਿੰਦਾ, "ਮਹਾਰਾਜ! ਉਹ ਤਾਂ ਸ਼ਹਿਰ ਦੀਆਂ ਮਮਟੀਆਂ ਦਿਸਦੀਆਂ ਨੇ ਉਪਰਲੀਆਂ। ਜਿਹੜੀਆਂ ਉੱਚੀਆਂ ਇਮਾਰਤਾਂ ਨੇ, ਉਨ੍ਹਾਂ ਦੇ ਉੱਤੇ ਬਣਾਏ ਹੋਏ ਬੁਰਜ ਜਿਹੇ ਦਿਸਦੇ ਨੇ।" ਕਹਿੰਦੇ, "ਫੇਰ ਸ਼ਹਿਰ ਆ ਗਿਆ ਬਿਸ਼ੰਭਰਪੁਰ, ਪਟਨਾ ਜਿਹਨੂੰ ਕਹਿੰਦੇ ਨੇ, ਪਾਟਲੀ ਪੁੱਤਰ ਕਹਿੰਦੇ ਸੀ ਪਹਿਲਾਂ। ਅਸੀਂ ਤਾਂ ਏਥੇ ਬੈਠਦੇ ਹਾਂ ਤੇ ਤੂੰ ਪ੍ਰਸ਼ਾਦਾ ਛਕ ਆ।" ਮਰਦਾਨਾ ਹੱਸਣ ਲਗ ਗਿਆ ਤੇ ਕਹਿੰਦਾ, "ਮਹਾਰਾਜ! ਪ੍ਰਸ਼ਾਦਾ ਛਕ ਆਵਾਂ?" ਮਹਾਰਾਜ ਕਹਿੰਦੇ, "ਹੱਸਦਾ ਕਿਉਂ ਹੈਂ?" ਬਾਲਸਖਾਈ ਸੀਗਾ - ਹਰ ਵਕਤ ਨਾਲ ਰਹਿਣ ਵਾਲਾ ਤੇ ਗੁਰੂ ਨਾਨਕ ਸਾਹਿਬ ਇਉਂ ਨਹੀਂ ਸੀ ਕਿ ਡਰਾਉਂਦੇ ਸੀ, ਉਹ ਤਾਂ ਨਿਰਾ ਹੀ ਪਿਆਰ ਦੀ ਮੂਰਤ ਸੀ, humorous (ਹਸਮੁਖ) ਸੀਗੇ, ਡਰਾਉਂਦੇ ਨਹੀਂ ਸੀ ਕਿਸੇ ਨੂੰ ਵੀ, ਕਿ ਭੁਵਾਂ ਚੜ੍ਹੀਆਂ ਹੋਈਆਂ ਨੇ ਤੇ ਮੱਥੇ 'ਚ ਝੁਰੜੀਆਂ ਪਾਈਆਂ ਹੋਈਆਂ ਨੇ। ਨਹੀਂ, ਗੁਰੂ ਨਾਨਕ ਤਾਂ ਖਿੜੇ ਰਹਿੰਦੇ ਸੀ ਫੁੱਲ ਵਾਂਗੂੰ। ਜਿਹੜਾ ਵੀ ਦੇਖਦਾ - ਚਾਹੇ ਪਸ਼ੂ ਸੀ, ਚਾਹੇ ਪੰਛੀ, ਉਹਦਾ ਜੀਅ ਕਰਦਾ ਕਿ ਇਨ੍ਹਾਂ ਕੋਲ ਆ ਜਾਈਏ; ਖਿੱਚ ਪੈਂਦੀ ਸੀ ਹਰੇਕ ਨੂੰ। ਵੱਡੇ-ਵੱਡੇ ਡਾਕੂਆਂ ਨੇ ਦੇਖਿਆ, ਦਰਸ਼ਨ ਕਰਦੇ ਸਾਰ ਖਿੱਚ ਪੈ ਗਈ ਕਿ ਐਹੋ ਜਿਹਾ ਤਾਂ ਅੱਜ ਤਾਈਂ ਨਹੀਂ ਦੇਖਿਆ। ਸੋ ਐਸੇ ਗੁਰੂ ਨਾਨਕ ਦੇ ਕੋਲ ਖੁੱਲ੍ਹੀਆਂ ਗੱਲਾਂ ਕਰ ਲੈਂਦਾ ਸੀ ਮਰਦਾਨਾ। ਮਹਾਰਾਜ ਕਹਿੰਦੇ, "ਹੱਸਿਆਂ ਕਿਉਂ?" ਕਹਿੰਦਾ, "ਮਹਾਰਾਜ! ਤੁਸੀਂ ਤਾਂ ਇਉਂ ਕਹਿ ਦਿੱਤਾ, ਜਿਵੇਂ ਉਥੇ ਮੇਰੇ ਕੋਈ ਵਾਕਫ ਬੈਠੇ ਹੁੰਦੇ ਨੇ।" ਮਹਾਰਾਜ ਕਹਿੰਦੇ, "ਫੇਰ ਕੀ ਕਰਦਾ ਹੁੰਦਾ ਹੈਂ?"

ਕਹਿੰਦਾ, "ਸੱਚੇ ਪਾਤਸ਼ਾਹ! ਪਹਿਲਾਂ ਮੈਂ ਜਾ ਕੇ ਬੜੀ ਸਾਵਧਾਨੀ ਨਾਲ ਵਰਤਦਾ ਹਾਂ। ਤੁਹਾਡੇ ਨਾਲ ਰਹਿਣ ਕਰਕੇ ਮੈਨੂੰ ਕਈ ਤਜਰਬੇ ਹੋ ਗਏ, ਕਿਉਂਕਿ ਪ੍ਰਦੇਸਾਂ ਵਿੱਚ ਤੁਰੇ ਫਿਰਦੇ ਹਾਂ। ਮੈਨੂੰ ਬੰਦਿਆਂ ਦੇ ਮੱਥੇ ਪੜ੍ਹਨ ਦੀ

ਜਾਂਚ ਆ ਗਈ। ਪਹਿਲਾਂ ਮੈਂ ਦੇਖਦਾ ਹਾਂ ਕਿ ਮੱਥਾ ਖਿੜਿਆ ਹੋਇਆ ਹੋਵੇ ਕਿਸੇ ਭਾਗਾਂ ਵਾਲੇ ਦਾ। ਕੋਈ ਕੋਈ ਮਿਲਦਾ ਹੈ, ਜੀਹਦਾ Smiling face (ਹਸਮੁਖ ਚਿਹਰਾ) ਹੁੰਦਾ ਹੈ।

ਸਾਡੇ ਦੇਸ ਵਿੱਚ ਤਾਂ smiling face ਲੱਭਣਾ ਹੀ ਔਖਾ ਹੈ। ਅਮਰੀਕਾ ਚਲੇ ਜਾਉ, ਓਥੇ ਤੁਹਾਨੂੰ ਘੁਟੀਆਂ ਵਾਲਾ ਲੱਭਣਾ ਔਖਾ ਹੋ ਜਾਊ। ਖਿੜੇ ਖਿੜੇ ਫਿਰਦੇ ਨੇ ਜਿਵੇਂ ਫੁੱਲ ਖਿੜੇ ਹੁੰਦੇ ਨੇ। ਜਦੋਂ ਇਕ ਦੂਜੇ ਵਲ ਦੇਖਦੇ ਨੇ, ਮੁਸਕਰਾ ਕੇ - 'ਹਾਈ' - ਇਸ ਤਰ੍ਹਾਂ ਆਵਾਜ਼ ਦਿੰਦੇ ਨੇ, ਮਿੱਤਰ ਕਹਿੰਦੇ ਨੇ, friend ਕਹਿੰਦੇ ਨੇ। ਕੋਈ ਇਉਂ ਨਹੀਂ ਹੈ ਕਿ ਘੁੱਟਿਆ ਹੋਇਆ ਤੁਰਿਆ ਫਿਰਦਾ ਹੈ - ਖੁਸ਼ ਤੁਰੇ ਫਿਰਦੇ ਨੇ। ਲੇਕਿਨ ਸਾਡੇ ਮੱਥਿਆਂ ਤੇ ਘੁਟੀਆਂ ਪਾਈਆਂ ਹੁੰਦੀਆਂ ਨੇ, ਪਤਾ ਨਹੀਂ ਕਿਹੜੀਆਂ ਪ੍ਰੇਸ਼ਾਨੀਆਂ ਨਾਲ ਅਸੀਂ ਘਿਰ ਗਏ। ਸੁਭਾਉ ਹੀ ਐਸਾ ਹੁੰਦਾ ਹੈ।

ਦੁਕਾਨਦਾਰ ਆਉਂਦੇ ਨੇ, "ਜੀ ਮੇਰੀ ਦੁਕਾਨ ਨਹੀਂ ਚਲਦੀ।" ਮੈਂ ਕਿਹਾ, "ਤੇਰੀ ਦੁਕਾਨ ਕਿੱਥੋਂ ਚਲਣੀ ਹੈ?" ਕਹਿੰਦਾ, "ਜੀ ਕਿਉਂ, ਮੇਰੇ ਵਿੱਚ ਕੀ ਘਾਟ ਹੈ?" ਮੈਂ ਕਿਹਾ, "ਤੇਰਾ ਮੱਥਾ ਤਾਂ ਜਲਿਆ ਪਿਆ ਹੈ, ਗਾਹਕ ਦੇਖਦੇ ਸਾਰ ਨੱਠ ਜਾਂਦਾ ਹੈ। ਅੱਖਾਂ ਦੇਖ ਤੇਰੀਆਂ ਕਿੰਨੀਆਂ ਡਰਾਉਣੀਆਂ ਨੇ; ਮੇਰੇ ਕੋਲ ਆ ਕੇ ਵੀ ਡਰਾ ਡਰਾ ਕੇ ਦੇਖਦਾ ਹੈਂ। ਮਾੜਾ ਜਿਹਾ ਖੋਲ੍ਹ ਤਾਂ ਸਹੀ ਮੱਥੇ ਨੂੰ, ਬੁੱਲ੍ਹਾਂ ਤੇ ਲਿਆ ਮੁਸਕਰਾਹਟ।" ਬੜੀ ਮੁਸ਼ਕਿਲ ਦੇ ਨਾਲ ਦੇਖੀ ਉਹਦੀ ਮੁਸਕਰਾਹਟ। ਮੈਂ ਦਸ ਵਾਰ ਕਿਹਾ, "ਤੈਨੂੰ ਹੱਸ ਕੇ ਤਾਂ ਬੀਬੀਆਂ ਨੱਠ ਜਾਂਦੀਆਂ ਹੋਣਗੀਆਂ, ਤੇਰੇ ਕੋਲ ਕਿੱਥੇ ਆ ਜਾਣਗੀਆਂ, ਤੇਰਾ ਵਾਹ ਬੀਬੀਆਂ ਨਾਲ ਹੀ ਹੈ - ਕਿਉਂਕਿ ਅੰਦਰ ਖੁਸ਼ੀ ਨਹੀਂ ਹੈ, frustration (ਝੁੰਜਲਾਹਟ) ਹੈ ਅੰਦਰ, ਜਲੇ ਪਏ ਹਾਂ ਅੰਦਰੋਂ।

ਸੋ ਮਰਦਾਨਾ ਕਹਿੰਦਾ, "ਮਹਾਰਾਜ! ਮੈਂ ਉਹੋ ਜਿਹੇ ਨੂੰ ਤਾਂ ਨਹੀਂ ਬੁਲਾਉਂਦਾ। Smiling face (ਹੱਸਮੁਖ ਚਿਹਰਾ) ਕੋਈ ਆ ਜਾਂਦਾ ਹੈ, ਉਥੇ ਫੇਰ ਮੈਂ 'ਸਤਿ ਕਰਤਾਰ' ਦੀ ਆਵਾਜ਼ ਦਿੰਦਾ ਹਾਂ ਤੇ ਉਹ ਵੀ ਮੈਨੂੰ ਕਹਿੰਦਾ ਹੈ। ਫੇਰ ਅਸੀਂ ਬਚਨ ਕਰਦੇ ਹਾਂ - ਕਿੱਥੋਂ ਆਇਆ ਹੈਂ ਆਦਿ ਸਾਰਾ ਕੁਛ ਪੁੱਛਦੇ ਨੇ। ਫੇਰ ਮਹਾਰਾਜ! ਉਹ ਮੈਨੂੰ ਆਪੇ ਪੁੱਛ ਲੈਂਦਾ ਹੈ ਕਿ ਸੇਵਾ ਦੱਸੋ। ਫੇਰ ਮੈਂ ਦੱਸ ਦਿੰਦਾ ਹਾਂ ਕਿ ਇਸ ਤਰ੍ਹਾਂ ਅਸੀਂ ਤਿੰਨ ਜਣੇ ਹਾਂ, ਚਾਰ ਜਣੇ ਹਾਂ, ਅਸੀਂ ਪ੍ਰਸ਼ਾਦਾ ਛਕਣਾ ਹੈ। ਫੇਰ ਉਹ ਬੜੇ ਪ੍ਰੇਮ ਨਾਲ ਮਹਾਰਾਜ! ਨਾਲੇ ਤੁਹਾਡੇ ਦਰਸ਼ਨ ਕਰਦਾ ਹੈ, ਨਾਲੇ ਪ੍ਰਸ਼ਾਦਾ ਬਣਾ ਕੇ ਇਥੇ ਲਿਆਉਂਦਾ ਹੈ?"

ਮਹਾਰਾਜ ਕਹਿੰਦੇ, "ਮਰਦਾਨਿਆਂ! ਭਲਾ ਜੇ ਅਜਿਹਾ ਕੋਈ ਨਾ ਮਿਲੇ?" ਕਹਿੰਦਾ, "ਮਹਾਰਾਜ! ਫੇਰ ਮੇਰੇ ਮੂਹਰੇ ਕੀ ਚਾਰਾ ਹੈ। ਮੈਨੂੰ ਗਾਲ੍ਹਾਂ ਪੈਂਦੀਆਂ ਨੇ। ਮੈਂ ਜਾ ਕੇ ਮੰਗ ਲੈਂਦਾ ਹਾਂ, ਭੁੱਖ ਤਾਂ ਲੱਗੀ ਹੁੰਦੀ ਹੈ।ਕਹਿੰਦੇ ਨੇ, ਹੱਟਾ-ਕੱਟਾ ਤੁਰਿਆ ਫਿਰਦਾ ਹੈ, ਕੰਮ ਨਹੀਂ ਕਰ ਹੁੰਦਾ ਤੈਥੋਂ? ਕੋਈ ਕਹਿੰਦਾ ਹੈ, ਚੋਰ ਹੋਣੈ - ਅੰਦਰ ਤਾੜ ਰਿਹਾ ਹੈ। ਮਹਾਰਾਜ! ਜਿਹੜੀ ਨਹੀਂ ਉਹ ਵੀ ਗੱਲ ਸੁਣੀਂਦੀ ਹੈ।

ਮਹਾਰਾਜ ਜਲਾਲ 'ਚ ਆ ਗਏ। ਕਹਿੰਦੇ, "ਮਰਦਾਨਿਆਂ! ਨਿਰੰਕਾਰ ਦੀ ਕਰਦੇ ਹੋਈਏ ਚਾਕਰੀ ਤੇ ਦੁਨੀਆ ਦੇ ਅੱਗੇ ਹੱਥ ਅੱਡੀਏ?" ਚਰਨ ਕੱਢ ਲਿਆ ਖੜਾਂਵ 'ਚੋਂ, ਅੰਗੂਠੇ ਨਾਲ ਜ਼ਮੀਨ ਪੁੱਟੀ। ਕਹਿੰਦੇ, "ਆਹ ਚੁੱਕ ਲੈ ਲਾਲ; ਇਹ ਬੜਾ ਕੀਮਤੀ ਲਾਲ ਹੈ। ਜਾਹ, ਇਹਦਾ ਮੁੱਲ ਪੁੱਛ ਆ, ਨਾਲੇ ਪ੍ਰਸ਼ਾਦਾ ਛਕ ਆ, ਵੇਚੀਂ ਨਾ ਇਹਨੂੰ।"

ਸ਼ਹਿਰ ਵਿੱਚ ਚਲਿਆ ਗਿਆ। ਪਹਿਲਾਂ ਸਬਜ਼ੀ ਫਰੋਸ਼ਾਂ ਦੇ ਗਿਆ। ਉੱਥੇ ਜਾ ਕੇ ਮੁੱਲ ਪੁੱਛਿਆ ਤੇ ਨਾਲੇ ਕਿਹਾ, ਭਾਈ! ਮੈਨੂੰ ਸਵਾ ਸੇਰ ਫਲ ਦੇ ਦੇ, ਨਾਲੇ ਇਹਦਾ ਮੁੱਲ ਦੱਸ ਦਿਓ, ਇਹ ਮੇਰੇ ਕੋਲ ਬੜੀ ਕੀਮਤੀ ਚੀਜ਼ ਹੈ। ਉਹ ਸਿਰ ਤੋਂ ਲੈ ਕੇ ਪੈਰਾਂ ਤੱਕ ਮਰਦਾਨੇ ਵੱਲ ਦੇਖੀ ਜਾਂਦਾ ਹੈ ਕਿ ਇਹਦਾ ਦਿਮਾਗ ਫਿਰਿਆ ਹੋਇਆ ਹੈ, ਪੱਥਰ ਚੁੱਕੀ ਫਿਰਦਾ ਹੈ। ਕਹਿੰਦਾ, ਭਾਈ! ਤੂੰ ਪ੍ਰਦੇਸੀ ਲਗਦਾ ਹੈਂ। ਦੋ ਮੂਲੀਆਂ ਲੈ ਜਾ, ਇਹ ਛੱਡ ਦੇ ਮੇਰੇ ਕੋਲ ਵੱਟੀ ਜਿਹੀ। ਇਹਦਾ ਮੁੱਲ ਕੋਈ ਨਹੀਂ, ਇਹ ਤਾਂ ਦਰਿਆ ਵਿਚੋਂ ਊਈਂ ਮਿਲ ਜਾਂਦੀਆਂ ਨੇ। ਕਿਉਂਕਿ ਤੂੰ ਚੱਕ ਕੇ ਲਿਆਇਆ ਹੈਂ, ਜ਼ਰਾ ਸੋਹਣੀ ਹੈ, ਮੈਨੂੰ ਦੇ ਦੇ। ਅੱਗੇ ਚਲਿਆ ਗਿਆ, ਹਲਵਾਈ ਕੋਲ। ਉਸ ਨੇ ਅੱਧ ਸੇਰ ਮਠਿਆਈ ਮੁੱਲ ਪਾਇਆ। ਬਥੇਰਾ ਕਿਹਾ ਕਿ ਇਹ ਬੜਾ ਕੀਮਤੀ ਹੈ। ਜਿੰਨੇ ਗਾਹਕ ਖੜ੍ਹੇ ਸੀ, ਸਾਰੇ ਦੇਖ ਕੇ ਹੱਸ ਪਏ। ਇੱਕ ਨੇ ਉਹਦੇ ਪੁੜਪੁੜੀ ਕੋਲ ਹੋ ਕੇ ਕਿਹਾ ਕਿ ਇਹਦਾ ਦਿਮਾਗ ਫਿਰਿਆ ਹੋਇਆ ਹੈ। ਹਲਵਾਈ ਫੇਰ ਕਹਿਣ ਲੱਗਿਆ, ਅੱਧ ਸੇਰ ਮਠਿਆਈ ਲੈ ਲੈ, ਇਹ ਪਾਸਕੂ ਹੈ ਮੇਰੀ ਤੱਕੜੀ 'ਚ ਤੇ ਐਹੋ

ਜਿਹੇ ਤਾਂ ਸਾਡੇ ਬੱਚੇ ਗੰਗਾ ਗਏ ਬੇਅੰਤ ਲੈ ਆਉਂਦੇ ਨੇ।

ਮਰਦਾਨਾ ਚਲਿਆ ਗਿਆ ਓਥੋਂ। ਅੱਗੇ ਬਜਾਜ ਕੋ ਗਿਆ, ਉਹ ਦੋ ਗਜ਼ ਕਪੜਾ ਦੇਵੇ। ਉਸਨੇ ਵੀ ਉਵੇਂ ਕਹਿ ਦਿੱਤਾ, ਬਥੇਰਾ ਸਮਝਾਇਆ ਪਰ ਅੱਗੇ ਜੌਹਰੀ ਕੋਲ ਚਲਿਆ ਗਿਆ। ਦਸ ਰੁਪਏ ਮੁੱਲ ਪਾ ਦਿਤਾ ਉਹਨੇ। ਕਹਿੰਦਾ, "ਸ਼ੁਕਰ ਹੈ ਦਸ ਰੁਪਏ ਤਾਂ ਪਿਆ।" ਉਸ ਤੋਂ ਅੱਗੇ ਚਲਿਆ ਗਿਆ ਤੇ ਪੁੱਛਦਾ-ਪੁੱਛਦਾ ਸਾਲਸਰਾਏ ਜੌਹਰੀ ਕੋਲ ਪਹੁੰਚ ਗਿਆ। ਜਾ ਕੇ bell (ਘੰਟੀ) ਦਿੱਤੀ, ਰੱਸੀ ਲਟਕਦੀ ਸੀ, ਖਿੱਚੀ ਤੇ ਅੰਦਰ ਬਲਲ ਹੋਈ। ਨੌਕਰ ਆਇਆ ਜਿਸ ਦਾ ਨਾਉਂ ਅਧਰੱਕਾ ਸੀ। ਮਰਦਾਨੇ ਨੇ ਸਮਝਿਆ ਕਿ ਸ਼ਾਹ ਜੀ ਆ ਗਏ। ਕਹਿੰਦਾ, ਸ਼ਾਹ ਜੀ! 'ਸਤਿ ਕਰਤਾਰ'। ਉਹ ਕਹਿਣ ਲੱਗਿਆ, ਭਾਈ! ਮੈਂ ਸ਼ਾਹ ਨਹੀਂ, ਮੈਂ ਤਾਂ ਨੌਕਰ ਹਾਂ। ਕੀ ਨਾਉਂ ਹੈ ਤੁਹਾਡਾ?

"ਮੇਰਾ ਨਾਉਂ ਮਰਦਾਨਾ ਹੈ।"

"ਕਿਥੋਂ ਆਏ ਹੋ?"

"ਅਸੀਂ ਪੰਜਾਬ ਦੇਸ਼, ਮਦਰ ਦੇਸ਼ ਤੋਂ ਆਏ ਹਾਂ।"

"ਕੀ ਕੰਮ ਹੈ?"

"ਆਹ ਮੇਰੇ ਕੋਲ ਇਕ ਚੀਜ਼ ਹੈ, ਇਹਦਾ ਮੁੱਲ ਪੁਛਣੈ।"

ਦੇਖ ਕੇ ਹੈਰਾਨ ਹੋ ਗਿਆ, ਅਟੇ-ਸਟੇ ਲਾਉਂਦਾ ਹੈ ਕਿ ਕਿੰਨਾ ਕੁ ਮੁੱਲ ਹੈ ਇਹਦਾ। ਐਨੇ ਨੂੰ ਉਪਰ ਚਲਿਆ ਗਿਆ ਮਰਦਾਨੇ ਨੂੰ ਨਾਲ ਲੈ ਕੇ। ਸਾਲਸਰਾਏ ਕਹਿੰਦਾ, "ਕੀ ਗੱਲ ਹੈ?" ਉਸਨੇ ਦੱਸਿਆ ਕਿ ਭਾਈ ਮਰਦਾਨਾ ਜੀ ਆਏ ਨੇ। ਇਹ ਚੀਜ਼ ਹੈ ਇਨ੍ਹਾਂ ਕੋਲ ਬੜੀ ਸੁਹਣੀ, ਸ਼ਾਹ ਜੀ! ਮੈਂ ਅੱਜ ਦੇਖੀ ਹੈ, ਪਹਿਲਾਂ ਨਹੀਂ ਮੈਂ ਐਹੋ ਜਿਹੀ ਕਦੇ ਦੇਖੀ - ਕਿਉਂਕਿ ਬੜੀ ਦੇਰ ਹੋ ਗਈ ਸੀ ਸੇਵਾ ਕਰਦੇ ਨੂੰ ਉਥੇ। ਸਾਲਸਰਾਏ ਕਹਿੰਦਾ, "ਬੇਟਾ, ਕਿੰਨਾ ਕੁ ਮੁੱਲ ਹੈ?"

ਕਹਿਣ ਲੱਗਾ, "ਹਜ਼ਾਰ ਕੁ ਰੁਪਏ ਲਗਦਾ ਹੈ ਮੈਨੂੰ? ਓਦੋਂ ਦੇ ਹਜ਼ਾਰ ਰੁਪਏ ਦਾ ਮੁੱਲ ਹੁਣ ਦੋ ਲੱਖ ਵਰਗਾ ਸੀ। ਹੁਣ ਜੇ ਕਹਿ ਦੇਈਏ ਕਿ ਲੱਖ ਰੁਪਏ ਹੈ ਇਹਦਾ ਮੁੱਲ, ਅਸੀਂ ਹੈਰਾਨ ਹੋ ਜਾਵਾਂਗੇ।

ਸਾਲਸ ਰਾਏ ਕਹਿੰਦਾ, "ਦਿਖਾ ਤਾਂ ਮੈਨੂੰ।" ਜਦੋਂ ਉਸਨੇ ਹੱਥ ਵਿੱਚ ਲਾਲ ਫੜਿਆਂ, ਮੂੰਹ ਅੱਡਿਆ ਹੀ ਰਹਿ ਗਿਆ। ਛਾਤੀ ਵਿੱਚ ਸਾਹ ਅੰਦਰ ਨੂੰ ਖਿੱਚੀ ਜਾਂਦਾ ਹੈ, ਬਾਹਰ ਨੂੰ ਕੱਢਣਾ ਭੁੱਲ ਹੀ ਗਿਆ; ਕਮੀਜ਼ ਦੇ ਬਟਣ ਟੁੱਟਣ ਲੱਗ ਗਏ। ਬੋਲ ਨਹੀਂ ਹੁੰਦਾ, ਇਸ਼ਾਰੇ ਕਰਦਾ ਹੈ ਹੱਥ ਨਾਲ ਤਜੌਰੀ ਵੱਲ। ਥੋੜ੍ਹੀ ਦੇਰ ਬਾਅਦ ਬੋਲਿਆ, "ਬੇਟਾ! ਕਿਸਮਤ ਜਾਗ ਪਈ। ਇਹ ਤਾਂ ਉਹ ਨਾਯਾਬ ਲਾਲ ਹੈ ਜਿਸਦੇ ਬਾਰੇ ਸਾਡੇ ਬਜ਼ੁਰਗ ਤੇ ਉਸਤਾਦ ਦੱਸਿਆ ਕਰਦੇ ਸੀ। ਸ਼ੁਕਰ ਹੈ, ਮੇਰੀ ਜ਼ਿੰਦਗੀ ਵਿੱਚ ਦੇਖਦਾ ਨਸੀਬ ਹੋ ਗਿਆ। ਨਾਯਾਬ ਹੈ! ਇਹ ਨਹੀਂ ਮਿਲਿਆ ਕਰਦਾ। ਸੁਣਦੇ ਸੀ ਇਹਦੀਆਂ ਕਹਾਣੀਆਂ ਪਰ ਅੱਜ ਆਪਣੀਆਂ ਅੱਖਾਂ ਦੇ ਨਾਲ ਦੇਖ ਲਿਆ। ਬੇਟਾ! ਸੌ ਰੁਪਇਆ ਲਿਆ ਤਜੌਰੀ 'ਚੋਂ ਕੱਢ ਕੇ।" ਲਾਲ ਨੂੰ ਚੌਂਕੀ ਤੇ ਰੱਖ ਦਿਤਾ ਤੇ ਸੌ ਰੁਪਿਆ ਲੈ ਕੇ ਮੱਥਾ ਟੇਕਿਆ। ਮਰਦਾਨੇ ਨੇ ਇਹਦੇ ਵੱਲ ਦੇਖਿਆ, ਭਾਂਪਣ ਦਾ ਯਤਨ ਕਰਿਆ ਤੇ ਉਹ ਸਮਝ ਗਿਆ ਕਿ ਸ਼ਾਇਦ ਇਉਂ ਸਮਝਦਾ ਹੈ ਕਿ ਇਹਦਾ ਮੁੱਲ ਸੌ ਰੁਪਏ ਹੈ। ਕਹਿੰਦਾ, "ਭਾਈ ਮਰਦਾਨਾ! ਮੈਂ ਇਹਦਾ ਮੁੱਲ ਨਹੀਂ ਦੇ ਰਿਹਾ। ਇਹ ਤਾਂ ਨਾਯਾਬ ਲਾਲ ਹੈ, ਇਹਦੀ ਦਰਸ਼ਨ ਭੇਟਾ ਹੀ ਸੌ ਰੁਪਏ ਹੈ, ਤੇ ਇਹ ਮੁੱਲ ਨਹੀਂ ਹੈ ਇਹਦਾ।"

"ਤੁਹਾਡਾ ਹੈ ਭਾਈ ਮਰਦਾਨਾ?"

"ਨਾ ਜੀ, ਮੇਰੇ ਮਾਲਕ ਦਾ ਹੈ।"

"ਕੀ ਨਾਉਂ ਹੈ ਤੁਹਾਡੇ ਮਾਲਕ ਦਾ?"

"ਉਨ੍ਹਾਂ ਨੂੰ 'ਨਾਨਕ ਨਿਰੰਕਾਰੀ' ਕਹਿੰਦੇ ਨੇ। ਅਸੀਂ 'ਸਤਿਗੁਰੂ ਨਾਨਕ ਦੇਵ' ਕਹਿੰਦੇ ਹਾਂ। ਸੰਸਾਰ 'ਨਾਨਕ ਨਿਰੰਕਾਰੀ' ਕਹਿੰਦਾ ਹੈ।"

"ਉਹ ਤਾਂ ਨਹੀਂ ਨਾਨਕ, ਜਿਹੜੇ ਸੰਸਾਰ ਨੂੰ ਤਾਰਨ ਵਾਸਤੇ ਕਲਿਜੁਗ ਵਿੱਚ ਪ੍ਰਗਟ ਹੋਏ ਨੇ?"

"ਹਾਂ, ਉਹ ਹੀ ਨੇ।"

ਬਹੁਤ ਪ੍ਰਸੰਨ ਹੋਇਆ ਕਿ ਦੋ ਚੀਜ਼ਾਂ ਦੇ ਅੱਜ ਦਰਸ਼ਨ ਹੋ ਗਏ। ਕਹਿੰਦਾ, "ਮਰਦਾਨਾ ਜੀ! ਪ੍ਰਸ਼ਾਦ ਪਾਣੀ?"

"ਪ੍ਰਸ਼ਾਦ ਪਾਣੀ ਦਾ ਤਾਂ ਨਹੀਂ ਅਜੇ ਤਾਂਈਂ ਪ੍ਰਬੰਧ ਬਣਿਆਂ।"

"ਕਿੰਨੀਆਂ ਕੁ ਮੂਰਤੀਆਂ ਹੋ?"

"ਕਦੇ ਕਦੇ ਤਾਂ ਅਸੀਂ ਹਜ਼ਾਰਾਂ ਹੋ ਜਾਂਦੇ ਹਾਂ ਪਰ ਅੱਜ ਤਾਂ ਅਸੀਂ ਤਿੰਨ ਜਣੇ ਹੀ ਹਾਂ - ਮੈਂ ਹਾਂ, ਗੁਰੂ ਨਾਨਕ ਜੀ ਨੇ ਤੇ ਭਾਈ ਬਾਲਾ ਜੀ ਨੇ।"

"ਚਲੋ ਤੁਸੀਂ; ਇਹ ਲੈ ਲਓ ਸੌ ਰੁਪਏ, ਅਸੀਂ ਹੁਣੇ ਛੇਤੀ ਆਏ। ਹੋਰ ਨਾ ਕਿਸੇ ਦਾ ਪ੍ਰਸ਼ਾਦ ਪਾਣੀ ਮੰਨਿਓ।"

ਮਰਦਾਨਾ ਵਾਪਸ ਤੁਰ ਪਿਆ। ਐਧਰ ਸਾਲਸ ਰਾਏ ਨੇ ਕਿਹਾ, ਬੇਟਾ ਅਧਰੱਕਾ! ਬਾਗ ਵਿੱਚ ਜਾ ਕੇ ਤਾਜ਼ੇ ਫਲ ਤੋੜ ਕੇ ਲਿਆ ਤੇ ਸੁਹਣੀ ਦੇਸੀ ਘੀ ਦੀ ਤੇ ਖੋਪੇ ਦੀ ਮਠਿਆਈ ਲਿਥਾ ਚੰਗੀ ਚੰਗੀ; ਪਵਿੱਤਰ ਬਰਤਨਾਂ ਵਿੱਚ ਪਾ ਕੇ ਲਿਆਈਂ। ਘਰ ਕਹਿ ਜਾ ਕਿ ਅੱਠ ਦਸ ਬੰਦਿਆ ਦਾ ਪ੍ਰਸ਼ਾਦਾ ਬਹੁਤ ਛੇਤੀ ਤਿਆਰ ਕਰ ਦੇਣ। ਸਭ ਕੁਝ ਹੋ ਗਿਆ।

ਓਧਰ ਗੁਰੂ ਨਾਨਕ ਦੇ ਪਾਸ ਮਰਦਾਨਾ ਪਹੁੰਚ ਗਿਆ। ਜਾ ਕੇ ਸੌ ਰੁਪਿਆ ਵੀ ਰੱਖ ਦਿਤਾ ਮਹਾਰਾਜ ਦੇ ਚਰਨਾਂ 'ਚ, ਤੇ ਲਾਲ ਵੀ ਰੱਖ ਦਿੱਤਾ। ਕਹਿੰਦੇ, "ਮਰਦਾਨਿਆਂ! ਇਹ ਕੀ ਗੱਲ?" ਕਹਿੰਦਾ, "ਮਹਾਰਾਜ! ਤੇਰੀਆਂ ਤੂੰ ਜਾਣ। ਮੇਰਾ ਤਾਂ ਸਿਰ ਚੱਕਰ ਖਾਈ ਜਾਂਦੈ।" ਮਹਾਰਾਜ ਕਹਿੰਦੇ, "ਤੇਰੇ ਸਿਰ ਨੂੰ ਕੀ ਹੋ ਗਿਆ?" "ਮਹਾਰਾਜ! ਐਨੇ ਅਣਜਾਣ ਬੰਦਿਆਂ ਦੇ ਨਾਲ ਵਾਹ! ਪਹਿਲਾਂ ਮੈਨੂੰ ਕਹਿੰਦਾ ਕਿ ਦੋ ਮੂਲੀਆਂ ਲੈ ਜਾ। ਦੂਜਾ ਕਹਿੰਦਾ, ਅੱਧ ਸੇਰ ਮਠਿਆਈ ਲੈ ਜਾ। ਤੀਸਰਾ ਦੋ ਗਜ਼ ਕੱਪੜਾ ਮੁੱਲ ਪਾਵੇ ਤੇ ਜੌਹਰੀ ਕਹਿੰਦਾ, ਦਸ ਰੁਪਏ ਲੈ ਜਾ।" ਮਹਾਰਾਜ ਕਹਿੰਦੇ, "ਮਰਦਾਨਿਆਂ, ਤੈਂ ਦੱਸਣਾ ਸੀ ਇਹਦੇ ਬਾਰੇ। ਤੈਨੂੰ ਸਾਡੇ ਬਚਨ ਤੇ ਯਕੀਨ ਨਹੀਂ?" "ਯਕੀਨ ਸੀ ਮਹਾਰਾਜ; ਪਰ ਇਹ ਸੰਸਾਰ ਮੰਨਦਾ ਹੈ ਕਿਸੇ ਦੀ ਗੱਲ? ਉਹ ਤਾਂ ਮੇਰੇ ਵਿੱਚ ਹੀ ਨੁਕਸ ਕੱਢਣ ਲੱਗ ਗਏ ਕਿ ਦਿਮਾਗ ਫਿਰਿਆ ਹੋਇਆ ਹੈ ਇਸ ਬੰਦੇ ਦਾ। ਮਹਾਰਾਜ! ਹੈਰਾਨ ਹਾਂ, ਮੈਂ ਸਾਲਸ ਰਾਏ ਜੌਹਰੀ ਕੋਲ ਗਿਆ ਤੇ ਉਹ ਕਹਿੰਦਾ, ਇਹਦਾ ਤਾਂ ਮੁੱਲ ਹੀ ਕੋਈ ਨਹੀਂ। ਜੇ ਵੇਚਣਾ ਹੈ ਤਾਂ ਦੋ ਚਾਰ ਮਹੀਨੇ ਠਹਿਰੋ। ਭਾਰਤਵਰਸ਼ ਵਿੱਚੋਂ ਦੂਰੋਂ-ਦੂਰੋਂ, ਵੱਡੇ-ਵੱਡੇ ਜੌਹਰੀ ਪਾਰਖੂ ਮੰਗਾਊਂਗਾ, ਪਰ ਇਹਦਾ ਮੁੱਲ ਫੇਰ ਵੀ ਨਹੀਂ ਹੈ। ਸਾਰੀ ਦੌਲਤ ਬਾਦਸ਼ਾਹ ਦੇ ਦੇਵੇ, ਤਾਂ ਵੀ ਨਹੀਂ ਇਹਦਾ ਮੁੱਲ ਪੈ ਸਕਦਾ। ਮਹਾਰਾਜ! ਐਹੋ ਜਿਹੇ ਲੋਕ ਅਣਜਾਣ?" ਮਹਾਰਾਜ ਕਹਿੰਦੇ, "ਮਰਦਾਨਿਆਂ! ਤਾਂ ਹੀ ਤਾਂ ਅਸੀਂ ਤੈਨੂੰ ਕਹਿੰਦੇ ਸੀ ਕਿ ਕੀਮਤੀ ਚੀਜ਼ਾਂ ਦੀ ਕਦਰ ਕਦਰਦਾਨਾਂ ਤੋਂ ਬਗੈਰ ਨਹੀਂ ਪਿਆ ਕਰਦੀ। ਕੀ ਜਾਣਦਾ ਹੈ ਸਬਜ਼ੀ ਫਰੋਸ਼ - ਲਾਲਾਂ ਬਾਰੇ? ਹਲਵਾਈ ਨੂੰ ਕੀ ਪਤਾ ਹੈ, ਲਾਲ ਕੀ ਹੁੰਦਾ ਹੈ? ਬਜਾਜ ਨੂੰ ਕੀ ਪਤਾ? ਮਰਦਾਨਿਆਂ! ਜਿਸ ਤਰ੍ਹਾਂ ਪੂਰਾ ਜੌਹਰੀ, ਲਾਲਾਂ ਦਾ ਕਦਰਦਾਨ ਕਦਰ ਕਰਦਾ ਹੈ, ਉਸੇ ਤਰ੍ਹਾਂ ਦੇ ਨਾਲ 'ਨਾਮ' ਦੀ ਕਦਰ ਦਾ ਸੰਸਾਰ ਨੂੰ ਨਹੀਂ ਪਤਾ। ਇਹ ਤਾਂ ਮੱਝਾਂ ਗਾਈਆਂ ਦੀ ਕਦਰ ਜਾਣਦੇ ਨੇ, ਪ੍ਰਾਪਰਟੀਆਂ, ਪਲਾਟਾਂ ਦੀ ਜਾਣਦੇ ਨੇ, ਇੰਡਸਰੀਆਂ ਦੀ ਜਾਣਦੇ ਨੇ, ਫਾਰਮਾਂ ਦੀ ਜਾਣਦੇ ਨੇ, ਟਰੱਕਾਂ ਦੀ ਜਾਣਦੇ ਨੇ, ਬਾਲ-ਬੱਚਿਆਂ ਦੀ ਜਾਣਦੇ ਨੇ, ਨੌਕਰੀਆਂ ਦੀ ਜਾਣਦੇ ਨੇ, ਆਪਣੀ ਹਉਮੈ ਦੀ ਕਦਰ ਜਾਣਦੇ ਨੇ। ਇਨ੍ਹਾਂ ਨੂੰ ਕੀ ਪਤਾ ਹੈ ਕਿ 'ਨਾਮ' ਦੀ ਕੀ ਕਦਰ-ਕੀਮਤ ਹੁੰਦੀ ਹੈ? ਕਿੰਨਾਂ ਹੀ ਦੱਸ ਦਿਓ, ਨਹੀਂ ਬਦਲਦੇ। ਉਥੇ ਦੇ ਉਥੇ ਹੀ ਰਹਿੰਦੇ ਨੇ। ਇਹਦੀ ਕਦਰ ਦਾ ਜੇ ਪਤਾ ਹੈ ਮਰਦਾਨਿਆਂ, ਤਾਂ ਪਤਾ ਹੈ ਪ੍ਰਮੇਸ਼ਰ ਦੇ ਪਿਆਰਿਆਂ ਨੂੰ -

***ਧਾਰਨਾ - ਮਹਿਮਾ ਹਰਿ ਨਾਮ ਦੀ,***
***ਸੰਤਾਂ ਦੇ ਹਿਰਦੇ ਵਸਦੀ -੨, ੨.***

***ਨਾਮ ਦੀ ਮਹਿਮਾ ਸੰਤ ਰਿਦ ਵਸੈ॥*** ***ਅੰਗ - ੨੬੫***

ਸੰਤਾਂ ਤੋਂ ਬਗੈਰ ਨਹੀਂ ਪਤਾ ਲੱਗਦਾ -

***ਸੰਤ ਪ੍ਰਤਾਪਿ ਦੁਰਤੁ ਸਭ ਨਸੈ॥*** ***ਅੰਗ - ੨੬੫***

ਸਾਰੀ ਖੋਟੀ ਮੱਤ ਅਤੇ ਦਵੈਤ ਦਾ ਨਾਸ਼ ਹੋ ਜਾਂਦਾ ਹੈ - ਸੰਤਾਂ ਨੂੰ ਮਿਲ ਕੇ।

ਏਨੇ ਨੂੰ ਸਾਲਸ ਰਾਏ ਭੀ ਆ ਗਿਆ ਤੇ ਲਾਲ ਬਾਰੇ ਕਹਿਣ ਲੱਗਾ। ਮਹਾਰਾਜ ਕਹਿੰਦੇ, "ਸਾਲਸ ਰਾਏ! ਇਹ ਤਾਂ ਕੁਛ ਵੀ ਨਹੀਂ, ਕੱਚ ਦਾ ਇੱਕ ਟੁਕੜਾ ਹੈ, ਮਿੱਟੀ ਦਾ ਟੁਕੜਾ ਹੈ। ਇਹਦੀ ਕੀਮਤ ਕੀ ਪਾਉਣੀ ਹੈ, ਇਹਦੇ ਨਾਲੋਂ ਤਾਂ ਤੇਰੇ ਸੁਆਸ ਕੀਮਤੀ ਨੇ, ਤੇਰਾ ਸਰੀਰ ਕੀਮਤੀ ਹੈ, ਤੇਰੀਆਂ ਅੱਖਾਂ ਕੀਮਤੀ ਨੇ।" ਸੋ ਕਹਿੰਦੇ, ਨਾਮ ਦੀ ਕਦਰ-ਕੀਮਤ, ਮਰਦਾਨਿਆਂ! ਸੰਤਾਂ ਨੂੰ ਪਤਾ ਹੁੰਦਾ ਹੈ। ਪੁੱਛ ਨਾਮਦੇਵ ਨੂੰ, ਪੁੱਛ ਕਬੀਰ ਨੂੰ ਜਾ ਕੇ, ਪੁੱਛ ਰਵਿਦਾਸ ਹੀ ਨੂੰ, ਪੁੱਛ ਲੈ ਸੈਣ ਨੂੰ, ਪੁੱਛ ਧੰਨੇ ਨੂੰ ਜਾ ਕੇ, ਹੋਰ ਮਹਾਤਮਾ ਨੂੰ ਪੁੱਛ। ਕਿੱਡੀ ਕਿੱਡੀ ਹਸਤੀ ਸੀ। ਬਾਦਸ਼ਾਹ ਚੱਕਰਵਰਤੀ ਜੋ ਹਿੰਦੁਸਤਾਨ ਵਿੱਚ ਹੋਏ ਨੇ - ਨਾਮਦੇਵ ਦੇ ਨਾਲ ਕੌਣ ਸੀ ਦੱਖਣ ਦਾ ਬਾਦਸ਼ਾਹ, ਕਿਹੜਾ ਸੀ ਜਿਹੜਾ ਰਾਜ ਕਰਦਾ ਸੀ; ਕੋਈ ਜਾਣਦੈ? ਦੱਸ ਸਕੂਗਾ ਕਿ ਇੰਗਲੈਂਡ ਦਾ ਬਾਦਸ਼ਾਹ ਕਿਹੜਾ ਸੀ, ਅਮਰੀਕਾ ਦਾ ਕਿਹੜਾ ਸੀ, ਇਰਾਨ ਦਾ ਬਾਦਸ਼ਾਹ ਕਿਹੜਾ ਸੀ ਉਸ ਵੇਲੇ? ਕੋਈ ਨਹੀਂ ਜਾਣਦਾ। ਸਾਧੂਆਂ ਨੂੰ ਸਾਰੇ ਜਾਣਦੇ ਨੇ। ਸੇਂਟ ਪਾਲ ਦੇ ਬਾਰੇ ਪੁੱਛ ਲਓ, ਸਾਰੇ ਜਾਣਦੇ ਨੇ ਲੇਕਿਨ ਬਾਦਸ਼ਾਹ ਨੂੰ ਨਹੀਂ ਜਾਣਦੇ ਕਿ ਕਿਹੜਾ ਸੀ। Jesus (ਯਸੂ ਮਸੀਹ) ਬਾਰੇ ਪੁੱਛ ਲਓ, ਸਾਰੇ ਜਾਣਦੇ ਨੇ। ਬਾਦਸ਼ਾਹ ਬਾਰੇ ਪੁੱਛੋ ਜਿਹਨੇ ਸੂਲੀ ਦਿੱਤੀ ਸੀ, ਉਹਦਾ ਕੋਈ ਨਾਉਂ ਨਹੀਂ ਜਾਣਦਾ। ਮੁਹੰਮਦ ਸਾਹਿਬ ਨੂੰ ਸਾਰੇ ਜਾਣਦੇ ਨੇ, ਪਰ ਜਿਨ੍ਹਾਂ ਨੇ ਉਨ੍ਹਾਂ ਨੂੰ ਜ਼ਖਮੀ ਕਰਕੇ ਸੁੱਟ ਦਿੱਤਾ, ਉਨ੍ਹਾਂ ਦਾ ਕੋਈ ਨਾਉਂ ਨਹੀਂ ਜਾਣਦਾ। ਸੋ ਨਾਮ ਦੇ ਬਾਰੇ, ਨਾਮ ਜਪਣ ਵਾਲਿਆਂ ਨੂੰ ਪੁੱਛੋ। ਉਹ ਸਦਾ ਕਾਇਮ ਰਹਿੰਦੇ ਨੇ, ਵੱਡੀ ਹਸਤੀ ਹੋ ਜਾਂਦੀ ਐ -

***ਜਿਸ ਨੋ ਬਖਸੇ ਸਿਫਤਿ ਸਾਲਾਹ॥***
***ਨਾਨਕ ਪਾਤਿਸਾਹੀ ਪਾਤਿਸਾਹੁ॥*** ***ਅੰਗ - ੫***

***ਧਾਰਨਾ - ਨਾਮ ਜਪ ਕੇ ਲੱਖਾਂ ਦਾ ਹੋ ਗਿਆ,***
***ਨਾਮਾ ਅੱਧੀ ਦਮੜੀ ਦਾ - ੨, ੨.***

***ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥***
***ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥*** ***ਅੰਗ - ੪੮੭***

ਕਿੱਡਾ ਵੱਡਾ ਹੋ ਗਿਆ? ਕ੍ਰੋੜਾ ਬ੍ਰਹਿਮੰਡਾਂ ਦਾ ਮਾਲਕ ਕਦੇ ਛੱਪਰ ਬਣਾ ਰਿਹਾ ਹੈ ਆ ਕੇ, ਕਦੇ ਮਰੀ ਹੋਈ ਗਊ ਨੂੰ ਜਿਉਂਦੀ ਕਰਨ ਵਾਸਤੇ ਆਏ, ਕਦੇ ਦੇਹੁਰਾ ਫੇਰਨ ਵਾਸਤੇ, ਸਾਰੇ ਹੀ ਕੰਮ ਕਰਦਾ ਹੈ, ਜਦੋਂ ਯਾਦ ਕਰਦਾ ਹੈ, ਓਦੋਂ ਹੀ ਆ ਜਾਦਾ ਹੈ। 72 ਵਾਰੀ ਦਰਸ਼ਨ ਹੋਏ ਨਾਮਦੇਵ ਜੀ ਨੂੰ - ਸਾਕਾਰ ਰੂਪ ਵਿੱਚ।

ਪੁੱਛ ਲਓ, ਮਹਾਰਾਜ ਕਹਿੰਦੇ, ਕਬੀਰ ਨੂੰ - ਨਾਮ ਦੀ ਮਹਿਮਾ। ਗਰੀਬ ਬੰਦਾ ਸੀ। ਐਸੀ financial (ਆਰਥਕ) ਹਾਲਤ ਲਿਖੀ ਹੈ ਬਾਣੀ ਦੇ ਅੰਦਰ ਕਿ ਸਾਨੂੰ ਤਾਂ ਛੋਲੇ ਦੇ ਦਿੰਦਾ ਹੈ ਤੇ ਸੰਤਾਂ ਨੂੰ ਪ੍ਰਸ਼ਾਦੇ ਬਣੇ ਹੋਏ ਖੁਆ ਦਿੰਦਾ ਹੈ; ਕਿਹੋ ਜਿਹਾ ਹੋ ਗਿਆ ਹੈ। ਸ਼ਿਕਾਇਤ ਕਰਦੀ ਹੈ ਮਾਤਾ -

***ਸੁਨਹੁ ਜਿਠਾਨੀ ਸੁਨਹੁ ਦਿਰਾਨੀ***
***ਅਚਰਜੁ ਏਕੁ ਭਇਓ ॥***
***ਸਾਤ ਸੂਤ ਇਨਿ ਮੁਡੀਂਏ ਖੋਏ***
***ਇਹੁ ਮੁਡੀਆ ਕਿਉ ਨ ਮੁਇਓ ॥*** ***ਅੰਗ - ੮੫੬***

ਇਹ ਘਰ ਖਰਾਬ ਕਰਨ ਲੱਗਿਆ ਪਿਆ ਹੈ -

***ਜਬ ਕੀ ਮਾਲਾ ਲਈ ਨਿਪੂਤੇ***
***ਤਬ ਤੇ ਸੁਖੁ ਨ ਭਇਓ ॥*** ***ਅੰਗ - ੮੫੬***

ਗਾਲ੍ਹਾਂ ਕੱਢਦੀ ਹੈ ਗੁਰੂ ਨੂੰ ਕਿ ਐਹੋ ਜਿਹੇ ਨਿਪੁੱਤੇ ਨੇ - ਆਪਣਾ ਤਾਂ ਪੁੱਤ ਧੀ ਹੈ ਨਹੀਂ ਕੋਈ - ਆ ਕੇ ਇਹਨੂੰ ਅਜਿਹੀ ਮਾਲਾ ਦੇ ਦਿੱਤੀ ਕਿ ਦਿਨ ਰਾਤ ਮਾਲਾ ਹੀ ਘੁਮਾਈ ਜਾਂਦਾ ਹੈ, 'ਵਾਹਿਗੁਰੂ-ਵਾਹਿਗੁਰੂ',

'ਰਾਮ-ਰਾਮ' ਕਰੀ ਜਾਂਦਾ ਹੈ, ਤੇ ਕਹਿੰਦੀ, ਸਾਨੂੰ ਸੱਥਰ ਦੇ ਦਿੰਦਾ ਹੈ, ਉਨ੍ਹਾਂ ਨੂੰ ਮੰਜੇ ਦੇ ਦਿੰਦਾ ਹੈ। ਘਰ ਵਿੱਚ ਮੰਜੇ ਵੀ ਵਾਧੂ ਨਹੀਂ ਸੀਗੇ ਪੈਣ ਵਾਸਤੇ ਤੇ ਉਹ ਆ ਜਾਂਦੇ ਨੇ ਸਾਧੂ, ਫਿਰ ਮੰਜੇ ਕਢਾ ਕੇ ਦੇ ਦਿੰਦਾ ਹੈ। ਤਿੰਨ ਹੀ ਮੰਜੇ ਨੇ ਸਾਡੇ ਘਰ ਵਿੱਚ, ਵੱਧ ਨਹੀਂ। ਉਨ੍ਹਾਂ ਦੀ (ਕਬੀਰ ਜੀ ਦੀ) ਹਾਲਤ ਕਿੱਡੀ ਵੱਡੀ ਹੋ ਗਈ - ਸਾਢੇ ਸੱਤ ਕਰੋੜ ਬੰਦਿਆਂ ਦਾ ਉਧਾਰ ਕਬੀਰ ਸਾਹਿਬ ਨੇ ਕਰਿਆ ਤੇ ਅਮਰ ਅਵਸਥਾ ਨੂੰ ਪ੍ਰਾਪਤ ਨੇ। ਕਿੱਡੀਆਂ-ਕਿੱਡੀਆਂ ਸਲਤਨਤਾਂ ਨਾਲ ਟੱਕਰ ਲਈ ਉਨ੍ਹਾਂ ਨੇ। ਪਾਣੀ ਵਿੱਚ ਸੁੱਟ ਦਿੱਤੇ - ਪੱਥਰ ਬੰਨ੍ਹ ਕੇ, ਸੰਗਲ ਬੰਨ੍ਹ ਕੇ -

*ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥*
*ਮ੍ਰਿਗਛਾਲਾ ਪਰ ਬੈਠੇ ਕਬੀਰ॥* *ਅੰਗ - ੧੧੬੨*

ਹਾਥੀ ਦੇ ਅੱਗੇ ਸੁੱਟ ਦਿੱਤਾ ਤੇ ਹਾਥੀ ਪੋਟ ਲੈ ਲੈ ਕੇ ਨਮਸਕਾਰਾਂ ਕਰਦਾ ਹੈ, ਕਹਿੰਦਾ ਹੀ ਨਹੀਂ ਕੁਛ। ਜਾ ਕੇ ਕਾਜ਼ੀਆਂ ਵੱਲ ਨੂੰ ਹੀ ਨੱਠ ਕੇ ਪੈ ਗਿਆ। ਅੱਗ 'ਚ ਸੁੱਟ ਦਿੱਤਾ - ਲੱਕੜੀਆਂ ਜਲ ਗਈਆਂ, ਸਭ ਕੁਛ ਜਲ ਗਿਆ; ਕਬੀਰ ਨੂੰ ਕੁਛ ਵੀ ਨਾ ਹੋਇਆ। ਲਾਲ ਸੁਰਖ ਹੋਇਆ ਨਿਕਲ ਆਇਆ 'ਰਾਮ-ਰਾਮ' ਕਰਦਾ। ਧਰਤੀ 'ਚ ਦੱਬ ਦਿੱਤਾ, ਦੇਖਦੇ ਨੇ ਕਿ ਉਹ ਤਾਂ ਬਜ਼ਾਰ ਵਿੱਚ ਤੁਰਿਆ ਫਿਰਦਾ ਹੈ -

*ਜਲ ਅਗਨੀ ਵਿਚਿ ਘਤਿਆ*
*ਜਲੈ ਨ ਡੁਬੈ ਗੁਰ ਪਰਸਾਦਿ॥* *ਭਾਈ ਗੁਰਦਾਸ ਜੀ, ਵਾਰ ੧੦/੨*

ਪ੍ਰਮੇਸ਼ਰ ਰਿਮੋਟ ਕੰਟਰੋਲ ਦੇ ਨਾਲ ਕੰਮ ਕਰ ਰਿਹਾ ਹੈ, ਉਹਦੇ ਸਾਰੇ ਕੰਮ ਆਪ ਕਰ ਰਿਹਾ ਹੈ। ਕਿਤੇ ਜੱਗ ਕਰ ਰਿਹਾ ਹੈ, ਕਿਤੇ ਕੁਛ ਕਰ ਰਿਹਾ ਹੈ। ਇਸ ਤਰ੍ਹਾਂ ਮਹਾਰਾਜ ਫੁਰਮਾਨ ਕਰਦੇ ਨੇ -

*ਧਾਰਨਾ - ਭਇਓ ਗੁਣੀ ਗਹੀਰਾ ਜੀ,*
*ਭਇਓ ਗੁਣੀ ਗਹੀਰਾ ਜੀ -੨. ੨*
*ਨੀਚ ਕੁਲਾ ਜੁਲਾਹਰੋ,*
*ਨੀਚ ਕੁਲਾ ਜੁਲਾਹਰੋ - ੨*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥* *ਅੰਗ - ੪੮੭*

ਬੁਣਨਾ ਤਣਨਾ ਛੱਡ ਦਿੱਤਾ, ਗਹਿਰ ਗੰਭੀਰ ਹੋ ਗਿਆ, ਪ੍ਰੀਤ ਚਰਨਾਂ ਵਿੱਚ ਜੁੜ ਗਈ ਪਰਮੇਸ਼ਰ ਦੇ। ਭੁੱਲਦਾ ਨਹੀਂ ਹੈ ਕਦੇ ਵੀ। ਜਿਵੇਂ ਮੱਛੀ ਪਾਣੀ ਤੋਂ ਬਗੈਰ ਨਹੀਂ ਜਿਉਂਦੀ, ਏਵੇਂ ਨਾਮ ਕਬੀਰ ਦੀ ਜ਼ਿੰਦਗੀ ਬਣ ਗਿਆ - 'ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ।' ਇਹੀ ਨਹੀਂ ਹੋਇਆ ਸੰਗਤ ਕਰਨ ਵਾਲੇ ਵੀ ਹੋ ਗਏ।

ਅੱਜ ਕਬੀਰ ਸਾਹਿਬ ਬਾਹਰ ਗਏ ਹੋਏ ਨੇ ਤੇ ਇੱਕ ਦੁਖੀ ਬੰਦਾ - ਕੋਈ ਰਾਜਾ, ਜਿਸ ਦਾ ਸਰੀਰ ਪੀੜਤ ਸੀ ਕੁਸ਼ਟ ਰੋਗ ਦੇ ਨਾਲ, ਬਦਬੂ ਮਾਰ ਰਹੀ ਸੀ। ਘਰ ਆ ਗਿਆ। ਰਾਜਾ ਖੜ੍ਹਾ ਹੈ ਦਰਵਾਜੇ ਅੱਗੇ, ਭੀਖ ਮੰਗਦਾ ਹੈ। ਕਾਹਦੀ ਭੀਖ ਮੰਗਦਾ ਹੈ? ਜਿਹੜੀ ਸੰਤਾਂ ਕੋਲ ਹੁੰਦੀ ਹੈ। ਕਹਿੰਦਾ ਹੈ, "ਮੈਂ ਕਬੀਰ ਸਾਹਿਬ ਨੂੰ ਮਿਲਣਾ ਹੈ।" ਅੰਦਰੋਂ ਬੀਬੀ ਨਿਕਲੀ - ਮਾਤਾ ਲੋਈ। ਕਹਿਣ ਲੱਗੀ, "ਉਹ ਤਾਂ ਗਏ ਹੋਏ ਨੇ।" ਰਾਜਾ ਕਹਿਣ ਲੱਗਿਆ, "ਮੈਂ ਬੜਾ ਦੁਖੀ ਹਾਂ, ਦੂਰ ਤੋਂ ਆਇਆ ਹਾਂ। ਸਰੀਰ ਨੂੰ ਕੁਸ਼ਟ ਹੋਇਆ ਹੋਇਆ ਹੈ, ਮੈਂ ਸਹਿ ਨਹੀਂ ਸਕਦਾ ਪੀੜ; ਕ੍ਰਿਪਾ ਕਰੋ, ਮੈਨੂੰ ਦਸ ਦਿਓ ਕਬੀਰ ਸਾਹਿਬ ਕਿੱਥੇ ਨੇ?" ਕਹਿੰਦੀ, "ਉਹ ਤਾਂ ਦੂਰ ਨੇ। ਪਰ ਤੂੰ ਦੁਖੀ ਹੈਂ, ਚੱਲ ਕੋਈ ਗੱਲ ਨਹੀਂ, ਦਵਾਈ ਦੇ ਦਿੰਦੀ ਹਾਂ ਤੈਨੂੰ।" ਉਹ ਕਹਿੰਦਾ, "ਬੀਬੀ! ਦਵਾਈਆਂ ਤਾਂ ਮੈਂ ਬਹੁਤ ਕਰ ਲਈਆਂ। ਦਵਾਈਆਂ ਨਾਲ ਰਾਜ਼ੀ ਹੋਣਾ ਹੁੰਦਾ ਤਾਂ ਮੈਂ ਇਸ ਦਰ ਤੇ ਕਿਉਂ ਆਉਂਦਾ। ਦਵਾਈਆਂ ਫੇਲ੍ਹ ਹੋ ਗਈਆਂ ਨੇ, ਕੋਈ ਦਵਾਈ ਕੰਮ ਨਹੀਂ ਕਰਦੀ।" ਉਹ ਕਹਿਣ ਲੱਗੀ, "ਜੋ ਸੰਤਾਂ ਕੋਲ ਦਵਾਈ ਹੁੰਦੀ ਹੈ, ਉਹੋ ਦਵਾਈ ਦੇ ਦਿੰਦੀ ਹਾਂ।"

ਜਿਵੇਂ ਅੰਮ੍ਰਿਤਧਾਰਾ, ਕਹਿੰਦੇ - ੩੨ ਬਿਮਾਰੀਆਂ ਦਾ ਇਲਾਜ ਹੁੰਦਾ ਹੈ, ਇਵੇਂ ਸੰਤਾਂ ਕੋਲ ਇੱਕੋ ਦਵਾਈ ਹੁੰਦੀ ਹੈ; ਉਹ ਸਾਰੀਆਂ ਬਿਮਾਰੀਆਂ ਦਾ ਇੱਕੋ ਇਲਾਜ ਹੁੰਦਾ ਹੈ -

***ਧਾਰਨਾ - ਤ ੇਰੇ ਸਾਰਿਆਂ ਦੁਖਾਂ ਦੀ ਦਾਰੂ,***
***ਇਕੋ ਨਾਮ ਵਾਹਿਗੁਰੂ ਦਾ - ੨, ੨***

ਕਹਿਣ ਲੱਗੀ, "ਰਾਜਨ! ਤਿਆਰ ਹੋ ਜਾ। ਜੋ ਦਾਰੂ ਸਾਡੇ ਕੋਲ ਹੈ, ਭਾਂਡਾ ਉਹਦਾ ਜਿਹੜਾ ਹੈ, ਉਹ ਵਿਸ਼ਵਾਸ਼ ਹੈ। ਹੈ ਤੇਰੇ ਕੋਲ ਵਿਸ਼ਵਾਸ਼?" ਕਹਿੰਦਾ, "ਬੀਬੀ! ਮੈਂ ਤਾਂ ਵਿਸ਼ਵਾਸ਼ ਕਰਕੇ ਹੀ ਏਥੇ ਪਹੁੰਚਿਆ।"

ਅਮਰੀਕਾ ਵਿੱਚ ਮੈਂ ਦੇਖਿਆ - ਨਿਊਯਾਰਕ ਵਿੱਚ ਟੀ.ਵੀ ਤੇ ਆਉਂਦੈ, ਸ਼ਾਇਦ ਚੈਨਲ ੨੯ ਤੇ। ਉਥੇ ਬਿਮਾਰ ਬੰਦੇ ਸਤਿਸੰਗ ਵਿੱਚ ਆਉਂਦੇ ਨੇ। ਜੋ ਲੈਕਚਰ ਦਿੰਦਾ ਹੈ, ਐਸਾ ਸੋਹਣਾ ਦਿੰਦਾ ਹੈ ਕਿ ਸਾਨੂੰ ਵੀ ਸੁਣਨ ਨੂੰ ਬਹੁਤ ਪਿਆਰਾ ਲਗਦਾ ਹੈ। ਨੇਤਰਾਂ ਵਿੱਚ ਜਲ ਆ ਜਾਂਦਾ ਹੈ, ਐਨਾ ਜੀਸਸ ਦਾ ਪਿਆਰ ਹੈ ਉਹਦੇ ਹਿਰਦੇ ਵਿੱਚ। ਤੇ ਫੇਰ ਜਿੰਨੀ ਸੰਗਤ audience (ਦਰਸ਼ਕ) ਹੁੰਦੀ ਹੈ, ਨੇਤਰਾਂ 'ਚ ਜਲ ਜਾਂਦਾ ਹੈ ਸਭ ਦੇ ਹੀ, ਭਾਵਪੂਰਤ ਮਾਹੌਲ ਹੋ ਜਾਂਦਾ ਹੈ। ਸਾਰਾ ਮਾਹੌਲ ਭਰ ਜਾਂਦਾ ਹੈ ਰੂਹਾਨੀ waves (ਲਹਿਰਾਂ) ਦੇ ਨਾਲ। ਉਹ ਫੇਰ ਕਹਿੰਦਾ ਹੈ, ਬਿਮਾਰ ਬੰਦੇ ਆਓ, ਵਿਸ਼ਵਾਸ਼ ਵਾਲੇ ਆਓ। ਉਸ ਵੇਲੇ ਸਟ੍ਰੈਚਰਾਂ ਤੇ ਪਾ ਕੇ ਲੈ ਆਉਂਦੇ ਨੇ। ਫੇਰ ਉਹ ਪੁੱਛਦਾ ਹੈ, "ਵਿਸ਼ਵਾਸ਼ ਹੈ?" "ਹੈ।" "100 ਪ੍ਰਤੀਸ਼ਤ?" "ਹਾਂ।" "ਫਿਰ ਉੱਠ ਕੇ ਖੜ੍ਹਾ ਹੋ।" ਫੇਰ ਬਿਠਾ ਲੈਂਦਾ ਹੈ ਤੇ ਕਹਿੰਦਾ ਹੈ ਕਿ ਉਠ ਕੇ ਮੇਰੇ ਮਗਰ ਚੱਲ। ਹੌਲੀ-ਹੌਲੀ ਚਲਦਾ ਹੈ ਪਹਿਲਾਂ, ਫੇਰ ਨੱਠ ਪੈਂਦਾ ਹੈ। ਸਾਰਾ ਚੱਕਰ ਸੰਗਤ ਦੇ ਦੁਆਲੇ ਲਿਆ ਕੇ ਸਟ੍ਰੈਚਰ ਮਾਰਦਾ ਹੈ ਚੁੱਕ ਕੇ। ਦਸ ਪੰਦਰਾਂ ਬੰਦੇ ਹਰ ਰੋਜ਼ ਰਾਜ਼ੀ ਹੋ ਜਾਂਦੇ ਨੇ।

ਸੋ ਮਾਤਾ ਲੋਈ ਜੀ ਕਹਿਣ ਲੱਗੇ, "ਰਾਜਨ! ਚਿੱਤ ਵਿੱਚ ਵਿਸ਼ਵਾਸ਼ ਹੋਣਾ ਚਾਹੀਦਾ ਹੈ। ਦਵਾਈ ਦਾ 100% ਅਸਰ ਹੈ। ਪਰ ਭਾਂਡਾ ਜਿਹੜਾ ਹੈ, ਕੈਪਸੂਲ ਹੈ ਉਪਰਲਾ ਖੋਲ, ਉਹ ਵਿਸ਼ਵਾਸ਼ ਦਾ ਹੋਣਾ ਚਾਹੀਦਾ ਹੈ ਕਿਉਂਕਿ ਇਸ ਦਵਾਈ ਨੇ ਤੇਰੇ ਮਨ ਵਿੱਚ ਵਸ ਜਾਣਾ ਹੈ ਤੇ ਮਨ 'ਚ ਵਸਦੇ ਸਾਰ ਤੂੰ ਰਾਜ਼ੀ ਹੋ ਜਾਣਾ ਹੈ।"

***ਜਿਸੁ ਮਨਿ ਵਸੈ ਪਾਰਬ੍ਰਹਮੁ***
***ਨਿਕਟਿ ਨ ਆਵੈ ਪੀਰ ॥***
***ਭੁਖ ਤਿਖ ਤਿਸੁ ਨ ਵਿਆਪਈ***
***ਜਮੁ ਨਹੀ ਆਵੈ ਨੀਰ ॥*** ***ਅੰਗ - ੧੧੦੨***

ਜਮਦੂਤਾਂ ਦਾ ਵੀ ਇਲਾਜ ਹੈ, ਹਉਮੈ ਦਾ ਇਲਾਜ ਹੈ ਜਿਹੜੀ ਜਨਮ-ਮਰਨ ਵਿੱਚ ਪਾਉਂਦੀ ਹੈ; ਈਰਖਾ ਦਾ ਇਲਾਜ ਹੈ, ਨਿੰਦਿਆ ਦਾ, ਤ੍ਰਿਸ਼ਨਾ ਦਾ, ਸਾਰੀਆਂ ਮਾਨਸਕ ਬਿਮਾਰੀਆਂ ਦਾ ਇਲਾਜ ਇੱਕੋ -

***ਸਰਬ ਰੋਗ ਕਾ ਅਉਖਦੁ ਨਾਮੁ॥*** ***ਅੰਗ - ੨੭੪***

ਪਰਮੇਸ਼ਰ ਦਾ ਨਾਮ ਦਾਰੂ ਹੈ। ਸਰੀਰਕ ਬਿਮਾਰੀਆਂ ਮਨ ਤੋਂ ਪੈਦਾ ਹੋਇਆ ਕਰਦੀਆਂ ਨੇ -

***ਖਸਮੁ ਵਿਸਾਰਿ ਕੀਏ ਰਸ ਭੋਗ॥***
***ਤਾਂ ਤਨਿ ਉਠਿ ਖਲੋਏ ਰੋਗ॥*** ***ਅੰਗ - ੧੨੫੬***

ਬਹੁਤੇ ਮਹਾਤਮਾ ਤਾਂ ਧਿਆਨ ਹੀ ਨਹੀਂ ਦਿੰਦੇ ਕਿ ਅਪਨੇ ਕਰਮ ਕੀਤੇ ਹੋਏ ਭਗਤ ਭਾਈ! ਸਾਡੇ ਕੋਲ ਕੀ ਲੈਣ ਆਇਆ ਹੈਂ? ਨਾਮ ਜਪ, ਨਹੀਂ ਤਾਂ ਤੈਨੂੰ ਅਗਲੇ ਜਨਮ ਵਿੱਚ ਭੁਗਤਣੇ ਪੈਣਗੇ। ਲੇਕਿਨ ਗੁਰੂ ਨਾਨਕ ਪਾਤਸ਼ਾਹ ਨੇ ਤਾਂ ਕੋੜ੍ਹੀਆਂ ਨੂੰ ਰਾਜ਼ੀ ਕਰ ਦਿੱਤਾ, ਨਾਮ ਦੀ ਦਵਾਈ ਦੇ ਕੇ ਅੱਗੇ ਨੂੰ ਸਿੱਧੇ ਰਸਤੇ ਪਾ ਦਿੱਤਾ।

Problem (ਮਸਲਾ) ਇਹ ਹੁੰਦਾ ਹੈ ਕਿ ਰਾਜ਼ੀ ਤਾਂ ਹੋ ਜਾਂਦਾ ਨੇ, ਜਦੋਂ ਰਾਜ਼ੀ ਹੋ ਜਾਂਦੇ ਨੇ, ਓਦੋਂ ਹੀ ਆ ਜਾਂਦੇ ਨੇ ਕਿ ਬਾਬਾ ਜੀ! ਪਾਠ ਹੁਣ ਬੰਦ ਕਰ ਦਿਆਂ? ਭਾਈ! ਜਿਹੜੇ ਪਾਠ ਨੇ ਤੈਨੂੰ ਰਾਜ਼ੀ ਕਰ ਦਿੱਤਾ, ਤੇਰੇ ਅੰਦਰ ਵਿਸ਼ਵਾਸ਼ ਹੋਣਾ ਚਾਹੀਦਾ ਹੈ ਕਿ ਮੈਂ ਤਾਂ ਹੁਣ ਸਾਰੀ ਜ਼ਿੰਦਗੀ ਇਸ ਤੇ ਲਾ ਦੇਵਾਂ ਪਰ ਤੂੰ ਰਾਜ਼ੀ ਹੁੰਦੇ ਸਾਰ ਹੀ ਛੱਡ ਗਿਆ ਇਸ ਚੀਜ਼ ਨੂੰ। ਇਹ ਨੁਕਸ ਹੈ ਸਾਡੇ ਵਿੱਚ।

***ਅਵਰਿ ਉਪਾਵ ਸਭਿ ਤਿਆਗਿਆ***
***ਦਾਰੂ ਨਾਮੁ ਲਇਆ ॥***
***ਤਾਪ ਪਾਪ ਸਭਿ ਮਿਟੇ ਰੋਗ***
***ਸੀਤਲ ਮਨੁ ਭਇਆ ॥*** ***ਅੰਗ - ੮੧੭***

ਮਨ ਵੀ ਸੀਤਲ ਹੋ ਗਿਆ, ਤਿੰਨੇ ਪਾਪਾਂ ਦਾ ਖਾਤਮਾ ਹੋ ਗਿਆਂ, ਪਾਪਾਂ ਸਾਰਿਆਂ ਦਾ ਖਾਤਮਾ ਹੋ ਗਿਆ।

ਹੁਣ ਦਵਾਈ ਦਿੰਦੀ ਹੈ - ਮਾਤਾ ਲੋਈ। ਰਾਜੇ ਨੂੰ ਕਿਹਾ, "ਬਹਿ ਜਾ ਸਾਮ੍ਹਣੇ।" ਆਪ ਵੀ ਬੈਠ ਗਈ। ਪੂਰੇ ਭਾਵ ਵਿੱਚ ਆ ਗਈ, ਬਿਰਤੀ ਇਕਾਗਰ ਕਰਕੇ ਰਸ ਵਿੱਚ ਆ ਗਈ। ਨੇਤਰਾਂ ਦਾ ਜਲਾਲ ਝੱਲਿਆ ਨਹੀਂ ਜਾਂਦਾ। ਕਹਿੰਦੀ, "ਮੇਰੇ ਵੱਲ ਦੇਖ।" ਨੇਤਰ ਕਰਦਾ ਹੈ ਪਰ ਟਿਕਦੇ ਨਹੀਂ ਕਿ ਐਨਾ ਜਲਾਲ ਹੈ। ਕਹਿੰਦੀ, "ਕਹਿ ਰਾਮ।" ਰਾਮ ਕਹਿ ਦਿੱਤਾ। ਕਹਿੰਦੇ ਸਾਰ ਸਾਰੇ ਝਰਨਾਹਟ ਅੰਦਰ ਝਿਰਨ ਝਿਰਨ ਹੋਣ ਲੱਗ ਪਈ। ਕਹਿੰਦੀ, "ਫੇਰ ਕਹਿ ਰਾਮ।" ਫੇਰ ਕਹਾ ਦਿੱਤਾ ਤੇ ਤਕਲੀਫ ਹਟ ਗਈ। ਹੈਰਾਨ ਹੋ ਗਿਆ ਕਿ 'ਰਾਮ' ਕਹਿਣ ਸਾਰ ਦਰਦ ਬੰਦ ਹੋ ਗਿਆ। ਕਹਿੰਦੀ, "ਫੇਰ ਕਹਿ ਰਾਮ।" ਤੀਸਰੀ ਵਾਰੀ ਕਹਾ ਦਿੱਤਾ। "ਜਾਹ, ਹੁਣ ਇਸ਼ਨਾਨ ਕਰ, 'ਰਾਮ-ਰਾਮ' ਕਹੀ ਜਾਈਂ। ਭੇਜ ਦਿੱਤਾ। ਰਾਜੇ ਨੇ ਆ ਕੇ ਇਸ਼ਨਾਨ ਕਰਿਆ। ਪ੍ਰਸੰਨ ਹੋ ਗਿਆ, ਨੱਚਦਾ ਟੱਪਦਾ। ਫਿਰਦਾ ਹੈ। ਨਾਲ ਦੇ ਕਹਿੰਦੇ ਨੇ - ਭੇਤੀ ਬੰਦੇ ਨੇੜੇ ਦੇ ਕਿ ਕਿਸ ਤਰ੍ਹਾਂ ਤੁਸੀਂ ਠੀਕ ਹੋ ਗਏ? ਕਹਿਣ ਲੱਗਿਆ, "ਮੈਨੂੰ ਸਾਧੂਆਂ ਨੇ ਦਵਾਈ ਦੇ ਦਿੱਤੀ।" ਕਹਿੰਦੇ, "ਕੋਈ ਸਪੈਸ਼ਲ ਉਨ੍ਹਾਂ ਕੋਲ ਅਕਸੀਰ ਹੁੰਦੀ ਹੈ?" ਰਾਜਾ ਕਹਿੰਦਾ, "ਅਕਸੀਰ ਨਹੀਂ, ਦਵਾਈ ਦਾ ਨਾਉਂ ਹੋਰ ਹੈ" -

***ਧਾਰਨਾ - ਦਿਤੀ ਸਾਧੂਆਂ ਨੇ,***
***ਮੈਨੂੰ ਨਾਮ ਦੀ ਦਵਾਈ -੨, ੨***
***ਨਾਮੁ ਅਉਖਧੁ ਮੋ ਕਉ ਸਾਧੂ ਦੀਆ॥*** ***ਅੰਗ - ੧੦੧***

ਦਵਾਈ ਮਿਲ ਗਈ ਸਭ ਤੋਂ ਵੱਡੀ, ਜਿਸ ਨਾਲ ਕੋਈ ਰੋਗ ਨਹੀਂ ਰਹਿੰਦਾ। ਏਥੋਂ ਤੱਕ ਕਿ ਜਮਾਂ ਦਾ ਰੋਗ ਵੀ ਖਤਮ, ਹਉਮੈ ਦਾ ਰੋਗ ਵੀ ਖਤਮ -

***ਕਿਲਬਿਖ ਕਾਟੇ ਨਿਰਮਲੁ ਥੀਆ॥ ਅੰਗ - ੧੦੧***

ਸਾਰੇ ਪਾਪ ਕੱਟ ਦਿੱਤੇ -

***ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ॥*** ***ਅੰਗ - ੨੦੨***

ਕਰੋੜਾਂ ਪਾਪ ਖਤਮ ਕਰ ਦਿੱਤੇ ਇਸ ਦਵਾਈ ਨੇ -

***ਅਨਦੁ ਭਇਆ ਨਿਕਸੀ ਸਭ ਪੀਰਾ.............॥*** ***ਅੰਗ - ੧੦੧***

ਹੁਣ ਮਨ ਅਨੰਦ ਹੋ ਗਿਆ, ਸਭ ਪੀੜਾਂ ਖਤਮ ਹੋ ਗਈਆ -

***................ਸਗਲ ਬਿਨਾਸੇ ਦਰਦਾ ਜੀਉ॥***

***ਅੰਗ - ੨੫੯***

ਹੁਣ ਕੋਈ ਦਰਦ ਨਹੀਂ - ਨ ਮਾਨਸਿਕ ਦਰਦ, ਨਾ ਸਰੀਰਕ ਦਰਦ, ਨਾ ਕੋਈ ਹੋਰ ਦਰਦ। ਕਿੱਡੀ ਵੱਡੀ ਦਵਾਈ ਹੈ। ਮਹਾਰਾਜ ਕਹਿੰਦੇ, ਇਹ ਦਾਰੂ ਜੇ ਲਗ ਜਾਵੇ -

***ਲਲਾ ਲਾਵਉ ਅਉਖਧ ਜਾਹੂ॥***
***ਦੂਖ ਦਰਦ ਤਿਹ ਮਿਟਹਿ ਖਿਨਾਹੂ॥*** ***ਅੰਗ - ੨੫੯***

ਇਕ ਖਿਨ ਦੇ ਵਿੱਚ ਸਾਰੇ ਦੁੱਖ ਮਿਟ ਜਾਂਦੇ ਨੇ ਜੇ ਇਹ ਦਵਾਈ ਲਾ ਲਵੇ -

***ਨਾਮੁ ਅਉਖਧ ਜਿਹ ਰਿਦੈ ਹਿਤਾਵੈ॥*** ***ਅੰਗ - ੨੫੯***

ਜਿਹਦੇ ਹਿਰਦੇ ਵਿੱਚ ਨਾਮ ਦੀ ਦਵਾਈ ਹਿਤ ਕਰ ਜਾਵੇ, ਪਿਆਰ ਲਗ ਜਾਵੇ, ਤੇ ਇਹਦੇ ਵਿਚੋਂ ਨਿਕਲੇ ਨਾ, ਫੇਰ ਕੀ ਹੁੰਦਾ ਹੈ? ਕਹਿੰਦੇ, ਉਹ ਰੋਗੀ ਨਹੀਂ ਹੁੰਦਾ -

***ਤਾਹਿ ਰੋਗੁ ਸੁਪਨੈ ਨਹੀ ਆਵੈ॥ ਅੰਗ - ੨੫੯***

ਸੁਪਨੇ ਵਿੱਚ ਭੀ ਕਦੇ ਬਿਮਾਰ ਨਹੀਂ ਹੁੰਦਾ -

***ਹਰਿ ਅਉਖਧੁ ਸਭ ਘਟ ਹੈ ਭਾਈ॥ ਅੰਗ - ੨੫੯***

ਸਭ ਦੇ ਅੰਦਰ ਹੀ ਦਵਾਈ ਰੱਖੀ ਹੋਈ ਹੈ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ ॥***
***ਸੁੰਨ ਸਮਾਧਿ ਅਨਹਤ ਤਹ ਨਾਦ ॥***
***ਕਹਨੁ ਨ ਜਾਈ ਅਚਰਜ ਬਿਸਮਾਦ ॥ ਅੰਗ - ੨੯੩***

ਐਸੀ ਦਾਰੂ ਅਸੀਂ ਕੱਢ ਨਹੀਂ ਰਹੇ ਅੰਦਰੋਂ। ਅੰਦਰ ਰੱਖ ਦਿੱਤੀ ਪ੍ਰਮੇਸ਼ਰ ਨੇ ਕਿ ਬਿਮਾਰ ਨਾ ਹੋ ਜਾਵੇ ਕਿਤੇ, ਕਿਉਂਕਿ -

***ਫਿਰਤ ਫਿਰਤ ਬਹੁਤੇ ਜੁਗ ਹਾਰਿਓ***
***ਮਾਨਸ ਦੇਹ ਲਹੀ ॥***
***ਨਾਨਕ ਕਹਤ ਮਿਲਨ ਕੀ ਬਰੀਆ***
***ਸਿਮਰਤ ਕਹਾ ਨਹੀ ॥ ਅੰਗ - ੬੩੧***

ਕਰੋੜਾਂ ਸਾਲਾਂ ਤੋਂ ਬਾਅਦ ਮਿਲੀ ਮਨੁੱਖ ਦੀ ਦੇਹੀ ਕਿਤੇ ਰੋਗੀ ਹੋ ਕੇ ਨਾ ਚਲੀ ਜਾਵੇ। ਨਾਮ ਜਪ ਲੈ, ਦਵਾਈ ਨਾਲ ਹੀ ਰੱਖ ਦਿੱਤੀ। ਮਹਾਰਾਜ ਕਹਿੰਦੇ -

***ਹਰਿ ਅਉਖਧੁ ਸਭ ਘਟ ਹੈ ਭਾਈ॥ ਅੰਗ - ੨੫੯***

ਪਰ ਬਣ ਕਿਸੇ ਦਾ? ਕਹਿੰਦੇ, ਗੁਰੂ ਧਾਰਨ ਕਰ ਲੈ, ਫੇਰ ਪਤਾ ਲਗ ਜਾਏਗਾ -

***ਗੁਰ ਪੂਰੇ ਬਿਨੁ ਬਿਧਿ ਨ ਬਨਾਈ॥***
***ਗੁਰਿ ਪੂਰੈ ਸੰਜਮੁ ਕਰਿ ਦੀਆ॥ ਅੰਗ - ੨੫੯***

ਉਹਨੇ ਸੰਜਮ, ਨਾਲ ਕਰ ਦਿਤਾ ਕਿ ਇਹ ਨਹੀਂ ਕਰਨਾ, ਇਹ ਨਹੀਂ ਕਰਨਾ, ਇਹ ਨਹੀਂ ਖਾਣਾ, ਖੱਟਾ ਨਹੀਂ ਖਾਣਾ, ਇਉਂ ਨਾ ਕਰੀਂ। ਗੁਰੂ ਕਹਿੰਦਾ ਹੈ, ਨਿੰਦਿਆ ਨਾ ਕਰੀਂ, ਚੁਗਲੀ ਨਾ ਕਰੀਂ, ਈਰਖਾ ਨਾ ਕਰੀਂ, ਦ੍ਵੈਤ ਨਾ ਕਰੀਂ। ਇਹ ਅਉਖਧ ਦੇ ਉਹਨੇ ਸੰਜਮ ਕਰ ਦਿੱਤੇ -

***ਨਾਨਕ ਤਉ ਫਿਰਿ ਦੂਖ ਨ ਥੀਆ॥ ਅੰਗ - ੨੫੯***

ਜਦੋਂ ਦਵਾਈ ਖਾ ਲਈ, ਮਹਾਰਾਜ ਕਹਿੰਦੇ, ਫਿਰ ਦੁੱਖ ਦਾ ਖਾਤਮਾ ਹੋ ਗਿਆ।

ਸੋ ਰਾਜਾ ਖਾ ਲਈ, ਮਹਾਰਾਜ ਕਹਿੰਦੇ, ਫਿਰ ਦੁੱਖ ਦਾ ਖਾਤਮਾ ਹੋ ਗਿਆ।

ਸੋ ਰਾਜਾ ਸਾਰੇ ਗੱਲਾਂ ਕਰੀ ਜਾਂਦਾ ਹੈ ਕਿ ਸਾਧੂਆਂ ਨੇ ਮੈਨੂੰ ਨਾਮ ਦੀ ਦਵਾਈ ਦੇ ਦਿੱਤੀ, ਮਾਤਾ ਲੋਈ ਨੇ ਨਾਮ ਦੀ ਦਵਾਈ ਦੇ ਦਿੱਤੀ - ਤਿੰਨ ਵਾਰ ਹੀ ਕਹਾਇਆ 'ਰਾਮ'।

ਕਬੀਰ ਸਾਹਿਬ ਕੁਛ ਦਿਨਾਂ ਬਾਅਦ ਜਦ ਵਾਪਸ ਆਏ ਤਾਂ ਰਸਤੇ ਵਿੱਚ ਹੁੰਦਾ ਹੈ, 'ਧੰਨ ਕਬੀਰ, ਧੰਨ ਕਬੀਰ', 'ਧੰਨ ਮਾਤਾ ਲੋਈ, ਧੰਨ ਮਾਤਾ ਲੋਈ।' ਕਹਿੰਦੇ 'ਕਬੀਰ ਕਬੀਰ' ਤਾਂ ਅੱਗੇ ਵੀ ਸੁਣਦੇ ਸੀ, ਆਹ ਮਾਤਾ ਲੋਈ ਕਿੱਥੋਂ ਆ ਗਈ? ਕੋਈ ਭੇਤੀ ਮਿਲ ਗਿਆ। ਕਬੀਰ ਸਾਹਿਬ ਕਹਿੰਦੇ, "ਆਹ ਮਾਤਾ ਦਾ ਕੀ ਹੋਣ ਲੱਗ ਗਿਆ? ਕੁਛ ਕਰ ਦਿੱਤਾ ਉਨ੍ਹਾਂ ਨੇ? ਕੋਈ ਕੌਤਕ ਦਿਖਾ ਦਿੱਤਾ?" ਕਹਿੰਦਾ, "ਮਹਾਰਾਜ! ਕੋਹੜੀ ਆਇਆ ਸੀ, ਰਾਜਾ ਸੀ ਫਲਾਣੇ ਥਾਂ ਦਾ। ਸਿਰਫ ਤਿੰਨ ਬਾਰ 'ਰਾਮ' ਕਹਾਇਆ, ਉਸੇ ਵੇਲੇ ਰੋਗ ਹਟ ਗਿਆ।" ਚੁੱਪ ਕਰ ਗਏ, ਤਿਊੜੀ ਪੈ ਗਈ, ਕਹਿੰਦੇ, "ਹੈਂ! ਨਾਮ! ਤਿੰਨ ਵਾਰੀ? ਐਨੀ ਇਹਨੇ ਸੰਗਤ ਕਰੀ, ਇਹਨੂੰ ਅਜੇ ਤਾਈਂ ਇਹ

ਨਹੀਂ ਪਤਾ ਲੱਗਿਆ ਕਿ 'ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥' ਐਨਾ ਸਸਤਾ ਲੁਟਾ ਦਿਤਾ?''

ਘਰ ਆ ਗਏ। ਉਸ ਵੇਲੇ ਆ ਕੇ ਬੋਲੇ ਨਹੀਂ। ਮਾਤਾ ਲੋਈ ਅੱਗੇ ਵਧੀ, ਨਮਸਕਾਰ ਕਰੀ। ਵਲ ਪਾ ਕੇ ਲੰਘ ਗਏ। ਫੇਰ ਆਈ, ਆ ਕੇ ਪਰਨਾ ਗਲ ਦਾ, ਚਿੱਪੀ ਤੇ ਹੋਰ ਸੋਟੀ ਬਗੈਰਾ ਫੜਨ ਦਾ ਯਤਨ ਕਰਦੀ ਹੈ ਪਰ ਆਪੇ ਈ ਟੰਗ ਦਿੱਤੀ, ਆਪੇ ਚਿੱਪੀ ਰੱਖ ਦਿੱਤੀ ਤੇ ਪਿੱਠ ਕਰਕੇ ਬਹਿ ਗਏ। ਓਧਰ ਗਈ, ਓਧਰੋਂ ਵੀ ਪਿੱਠ ਕਰ ਲਈ। ਅੱਜ ਪਹਿਲਾ ਦਿਨ ਸੀ ਕਬੀਰ ਸਾਹਿਬ ਦੇ ਨਰਾਜ਼ ਹੋਣ ਦਾ। ਅੱਜ ਤਾਈਂ ਨਰਾਜ਼ ਨਹੀਂ ਸੀ ਹੋਏ, ਬਥੇਰਾ ਉਨ੍ਹਾਂ ਨੂੰ ਕਹੀ ਜਾਂਦੇ ਸੀ। ਸੁਣਦੇ ਨਹੀਂ ਸੀ - ਨਾ ਮਾਂ ਦੀ, ਨਾ ਪਿਉ ਦੀ, ਨਾ ਆਪਣੇ ਘਰ ਵਾਲੀ ਦੀ, ਨਾ ਕਿਸੇ ਲੋਕਾਂ ਦੀ। ਜੇ ਕੋਈ ਕਹਿੰਦਾ ਸੀ, ਤਾਂ ਕਹਿ ਦਿੰਦੇ -

***ਹਮ ਅਪਤਹ ਅਪੁਨੀ ਪਤਿ ਖੋਈ ॥***
***ਹਮਰੈ ਖੋਜਿ ਪਰਹੁ ਮਤਿ ਕੋਈ ॥੧॥ ਰਹਾਉ ॥***
***ਹਮ ਮੰਦੇ ਮੰਦੇ ਮਨ ਮਾਹੀ ॥***
***ਸਾਝ ਪਾਤਿ ਕਾਹੂ ਸਿਉ ਨਾਹੀ ॥*** ***ਅੰਗ - ੩੨੪***

ਇਉਂ ਕਹਿ ਕੇ ਚਲੇ ਜਾਂਦੇ, ਪਰ ਗੁੱਸੇ ਨਹੀਂ ਸੀ ਕਿਸੇ ਨਾਲ ਹੁੰਦੇ। ਅੱਜ ਪਹਿਲੇ ਦਿਨ ਗੁੱਸੇ ਹੋਏ। ਸਾਧੂ ਦਾ ਗੁੱਸਾ ਠੀਕ ਨਹੀਂ ਹੁੰਦਾ ਸਾਧ-ਸੰਗਤਿ ਜੀ, ਪਤਾ ਨਹੀਂ ਕੀ ਕਰ ਦੇਵੇ। ਡਰ ਹੁੰਦਾ ਹੈ ਸਾਧੂ ਦੇ ਗੁੱਸੇ ਤੋਂ। ਸੋ ਉਸ ਵੇਲੇ ਨੇਤਰਾਂ 'ਚੋਂ ਜਲ ਜਾਣ ਲੱਗ ਗਿਆ - ਮਾਤਾ ਦੇ। ਕਹਿਣ ਲੱਗੀ, ''ਸੁਆਮੀ ਜੀ! ਮੈਨੂੰ ਤੁਸੀਂ ਮਾਰ ਦਿਓ, ਖਤਮ ਕਰ ਦਿਓ; ਜੇ ਤੁਸੀਂ ਆਰੇ ਨਾਲ ਮੈਨੂੰ ਚੀਰ ਦਿਓ, ਮੈਂ ਜਰਾ ਭੀ ਦੁੱਖ ਨਹੀਂ ਮੰਨਦੀ, ਪਰ ਇਹ ਜਿਹੜੀ ਪਿੱਠ ਹੈ, ਇਹ ਨਹੀਂ ਮੈਂ ਸਹਿ ਸਕਦੀ।'' ਬੇਨਤੀ ਕਰਦੀ ਹੈ-

***ਧਾਰਨਾ - ਆਰੇ ਨਾਲ ਚੀਰ ਦਉ,***
***ਕਰਵਟ ਨ ਦੇ ਕੇ ਮਾਰੋ - ੨, ੨.***

ਕਹਿਣ ਲੱਗੀ, ਮਹਾਰਾਜ -

***ਕਰਵਤੁ ਭਲਾ ਨ ਕਰਵਟ ਤੇਰੀ॥*** ***ਅੰਗ - ੪੮੪***

'ਕਰਵਤ' ਆਰੇ ਨੂੰ ਕਹਿੰਦੇ ਨੇ, 'ਕਰਵਟ' ਕਹਿੰਦੇ ਨੇ ਪਿੱਠ ਦੇ ਕੇ ਮਾਰਨਾ, ਗੁੱਸੇ ਹੋ ਜਾਣਾ -

***ਲਾਗੁ ਗਲੇ ਸੁਨੁ ਬਿਨਤੀ ਮੇਰੀ॥*** ***ਅੰਗ - ੪੮੪***

''ਮੇਰੀ ਬੇਨਤੀ ਤਾਂ ਸੁਣੋ। ਤੁਸੀਂ ਇਹ ਐਡਾ ਕਰੂਰ ਸਰੂਪ ਧਾਰ ਲਿਆ, ਇਹ ਤਾਂ ਮੈਂ ਸਹਿ ਨਹੀਂ ਸਕਦੀ -

***ਹਉ ਵਾਰੀ ਮੁਖੁ ਫੇਰਿ ਪਿਆਰੇ॥*** ***ਅੰਗ - ੪੮੪***

ਐਧਰ ਨੂੰ ਮੂੰਹ ਤਾਂ ਕਰ ਲਓ।'' ਫੇਰ ਵੀ ਗੁੱਸੇ ਨਹੀਂ ਹੁੰਦੀ-

***ਧਾਰਨਾ - ਮੁੱਖ ਫੇਰ ਪਿਆਰੇ,***
***ਹਉ ਵਾਰੀ, ਹਉ ਵਾਰੀ - ੨, ੩***

'ਹਉ ਵਾਰੀ ਮੁਖੁ ਫੇਰਿ ਪਿਆਰੇ।' ਗੁੱਸੇ ਨਹੀਂ ਹੁੰਦੀ, ਕ੍ਰੋਧ ਵਿੱਚ ਨਹੀਂ ਆਉਂਦੀ। ਇਉਂ ਨਹੀਂ ਕਹਿੰਦੀ ਕਿ ਖਾਣੈ ਖਾਹ, ਨਹੀਂ ਖਾਣਾ ਮੌਜ ਕਰ। ਨਾਲੇ ਬਾਹਰੋਂ ਫਿਰਦਾ ਆਇਆ ਹੈ, ਹੁਣ ਮੇਰੇ ਤੇ ਗੁੱਸੇ.......। ਪਤੀਬ੍ਰਤਾ ਸੀ, ਸਾਧ ਸੰਗਤਿ! ਭੋਰਾ ਜਿੰਨਾ ਭੀ ਗੁੱਸਾ ਨਹੀਂ ਸੀ ਸਹਾਰ ਸਕਦੀ।

***ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ॥*** ***ਅੰਗ - ੪੮੪***

ਮੈਨੂੰ ਮਾਰੋ ਨਾ -

***ਜਉ ਤਨੁ ਚੀਰਹਿ ਅੰਗੁ ਨ ਮੋਰਉ॥*** ***ਅੰਗ - ੪੮੪***

ਤੁਸੀਂ ਆਰਾ ਚਲਾ ਕੇ ਦੇਖ ਲਉ ਮੇਰੇ ਸਿਰ 'ਤੇ, ਮੈਂ ਕਦੇ ਜੇ 'ਸੀ' ਕਹਿ ਜਾਵਾਂ ਜਾਂ ਹੱਥ ਵੀ ਚੁੱਕ

ਜਾਵਾਂ -

***ਪਿੰਡੁ ਪਰੈ ਤਉ ਪ੍ਰੀਤ ਨ ਤੋਰਉ॥ ਅੰਗ - ੪੮੪***

ਸਰੀਰ ਮੇਰਾ ਗਿਰ ਜਾਏਗਾ ਪਰ ਮੇਰਾ ਪਿਆਰ ਤੁਹਾਥੋਂ ਦੂਰ ਨਹੀਂ ਜਾ ਸਕਦਾ। ਫੇਰ ਭੀ ਮੈਂ ਪਿਆਰ ਕਰਾਂਗੀ - ਮਰਦੀ ਮਰਦੀ, ਜਾਨ ਦਿੰਦੀ ਦਿੰਦੀ।

***ਹਮ ਤੁਮ ਬੀਚੁ ਭਇਓ ਨਹੀ ਕੋਈ॥***
***ਤੁਮਹਿ ਸੁ ਕੰਤੁ ਨਾਰਿ ਹਮ ਸੋਈ॥ ਅੰਗ - ੪੮੪***

ਐਹ ਹੋ ਕੀ ਗਿਆ? ਕੋਈ ਚੁਗਲ ਆ ਗਿਆ ਆਪਣੇ ਵਿਚਾਲੇ? ਮੈਂ ਤੁਹਾਡੀ ਇਸਤ੍ਰੀ ਹਾਂ, ਤੁਸੀਂ ਮੇਰੇ ਪਤੀ ਹੋ। ਦੱਸੋ ਤਾਂ ਸਹੀ, ਗੱਲ ਕੀ ਹੈ? ਕਿਉਂਕਿ ਗੁਰਮੁਖਾਂ ਦਾ ਗੁੱਸਾ ਪਾਣੀ ਦੀ ਲਕੀਰ ਹੁੰਦਾ ਹੈ, ਪੱਥਰ ਦੀ ਲਕੀਰ ਨਹੀਂ ਹੋਇਆ ਕਰਦਾ। ਆਉਂਦਾ ਹੈ, ਹਟ ਜਾਂਦਾ ਹੇ, ਬਹੁਤਾ ਚਿਰ ਨਹੀਂ ਰਿਹਾ ਕਰਦਾ। ਉਸ ਵੇਲੇ ਕਬੀਰ ਸਾਹਿਬ, ਕਿਉਂਕਿ ਅਸੂਲ ਭੰਗ ਹੋ ਗਿਆ ਸੀ - ਇਸ ਤੇ ਥੋੜ੍ਹਾ ਨਰਾਜ਼ ਸੀ। ਆਪ ਫੁਰਮਾਉਣ ਲੱਗੇ ਕਿ ਗੁੱਸੇ ਦਾ ਕਾਰਨ ਸੁਣਨਾ ਹੈ? ਇਸ ਤਰ੍ਹਾਂ ਪੜ੍ਹ ਲਉ -

***ਧਾਰਨਾ - ਲੋਈਏ ਰਾਮ ਪਿਆਰੀਏ,***
***ਤੈਂ ਰਾਮ ਸਵੱਲੜਾ ਲਾਇਆ -੨, ੨.***
***ਤਿੰਨ ਵਾਰੀ ਰਾਮ ਕਹਾ ਕੇ,***
***ਰੋਗੀ ਦਾ ਰੋਗ ਹਟਾਇਆ - ੨, ੨.***

ਕਹਿਣ ਲੱਗੇ, "ਮੇਰੇ ਗੁੱਸੇ ਦਾ ਕਾਰਨ; ਐਨੀ ਤੂੰ ਸੰਗਤ ਕੀਤੀ ਸਾਧੂਆਂ ਦੀ, ਨਾਮ ਬਾਰੇ ਤੂੰ ਐਨੇ ਸਾਧੂਆਂ ਦੇ ਬਚਨ ਸ੍ਰਵਣ ਕੀਤੇ, ਤੈਨੂੰ ਵਿਸ਼ਵਾਸ਼ ਹੀ ਨਹੀਂ ਆਇਆ ਨਾਮ ਤੇ, ਕਿ 'ਨਾਮ' ਐਨਾ ਬੇ-ਮੁੱਲਾ ਹੈ? ਇਕ ਵਾਰੀ ਹੀ ਜੇ ਤੂੰ 'ਰਾਮ' ਕਹਾਉਂਦੀ, ਉਹਦੇ ਨਾਲ ਹੀ ਰੋਗ ਹਟ ਜਾਣਾ ਸੀ।"

***ਕਹਤੁ ਕਬੀਰ ਸੁਨਹੁ ਰੇ ਲੋਈ॥***
***ਅਬ ਤੁਮਰੀ ਪਰਤੀਤਿ ਨ ਹੋਈ॥ ਅੰਗ - ੪੮੪***

"ਮੇਰੇ ਦਿਲ 'ਚ ਤੇਰਾ ਬੜਾ regard (ਸਤਿਕਾਰ) ਸੀ, ਪਰ ਮੈਨੂੰ ਕੀ ਪਤਾ ਸੀ, ਤੂੰ ਅਜੇ ਅਨਜਾਨ ਹੀ ਬੈਠੀ ਹੈਂ - ਐਨਾ ਨਾਮ ਸਸਤਾ ਖਰਚ ਦੇਵੇਂਗੀ।" ਗੁੱਸਾ ਵੀ ਜਾਇਜ਼ ਸੀ, ਸਾਧ ਸੰਗਤਿ ਜੀ! ਕਿਉਂਕਿ - 'ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ।' ਐਡੀ ਬੇ-ਕੀਮਤੀ ਚੀਜ਼, ਐਨੀ ਸਸਤੀ ਲੁਟਾ ਦਿੱਤੀ? ਉਸ ਵੇਲੇ ਦੋਇ ਹੱਥ ਜੋੜ ਕੇ ਕਹਿਣ ਲੱਗੀ, "ਮੇਰੀ ਬੇਨਤੀ ਸੁਣੋ, ਮੈਂ ਸਸਤਾ ਤਾਂ ਨਹੀਂ ਲੁਟਾਇਆ। ਪਹਿਲੀ ਵਾਰ ਮੈਂ ਕਹਾਇਆ 'ਰਾਮ', ਕਿ ਇਹਦੇ ਸਾਰੇ ਪਾਪ, ਜਿਨ੍ਹਾਂ ਬਦਲੇ ਇਹਨੂੰ ਕੋਹੜ ਹੋਇਆ, ਖਤਮ ਹੋ ਜਾਣ। ਜੜ੍ਹ ਵੱਢੀ ਉਨ੍ਹਾਂ ਦੀ। ਸੋ ਮੈਂ ਇਕ ਵਾਰ 'ਰਾਮ' ਕਹਾ ਦਿੱਤਾ। ਦੂਜੀ ਵਾਰ - ਇਹਦਾ ਸਰੀਰ ਦੁਖੀ ਸੀ, ਮੈਂ ਉਹਦੇ ਵਾਸਤੇ ਕਹਾ ਦਿੱਤਾ। ਫੇਰ ਮੈਨੂੰ ਇਹ ਸੀ ਕਿ ਰਾਜ਼ੀ ਹੋ ਕੇ ਫੇਰ ਪਾਪਾਂ ਵਿੱਚ ਨਾ ਪਰਵਿਰਤ ਹੋ ਜਾਵੇ, ਇਹਦੀ ਸੁਰਤ ਨੂੰ 'ਨਾਮ' ਵੱਲ ਲਾਉਣ ਵਾਸਤੇ ਮੈਂ ਤੀਜੀ ਵਾਰ 'ਰਾਮ' ਕਹਾ ਦਿੱਤਾ ਤੇ ਨਾਮ 'ਗੁਰ ਮੰਤਰ' ਦੇ ਦਿਤਾ।" ਕਬੀਰ ਸਾਹਿਬ ਪ੍ਰਸੰਨ ਹੋ ਗਏ, ਕਹਿੰਦੇ ਠੀਕ ਹੈ।

ਸੋ ਇਸ ਤਰ੍ਹਾਂ ਮਹਾਰਾਜ ਗੁਰੂ ਦਸ਼ਮੇਸ਼ ਪਿਤਾ, ਮਾਤਾ ਜੀਤੋ ਜੀ ਨੂੰ ਕਹਿਣ ਲੱਗੇ, ਦੇਖੋ! ਜਦ ਤਾਂਈਂ ਨਾਮ ਦੀਆਂ ਰਹਿਤਾਂ ਅਸੀਂ ਨਹੀਂ ਮੰਨਦੇ, ਉਨ੍ਹਾਂ ਉੱਤੇ ਪਹਿਰਾ ਨਹੀਂ ਦਿੰਦੇ, ਨਾਮ ਨਹੀਂ ਚਲਿਆ ਕਰਦਾ। ਇਹੀ problem (ਮੁਸ਼ਕਿਲ) ਹੈ, ਕਿਉਂਕਿ ਨਾਮ ਤਾਂ ਪੰਜ ਪਿਆਰੇ ਦੇ ਦਿੰਦੇ ਨੇ, ਉਸ ਤੋਂ ਬਾਅਦ ਚਲਦਾ ਕਿਉਂ ਨਹੀਂ? ਕਿਉਂਕਿ ਸਾਰੀ ਰਹਿਤ ਨਹੀਂ ਹੈ। ਉਹ ਚੀਜ਼ ਸਾਡੇ ਕੋਲ ਨਹੀਂ ਜਿਸ ਦੇ base (ਆਧਾਰ) ਤੇ ਨਾਮ ਨੇ ਚੱਲਣੈ। ਸੋ ਪਹਿਲੀ ਚੀਜ਼ ਹੁੰਦੀ ਹੈ 'ਵਾਹਿਗੁਰੂ ਤੇ ਪੂਰਾ ਵਿਸ਼ਵਾਸ਼ ਆ ਜਾਣਾ' ਕਿ ਉਹ ਮੇਰੇ ਨਾਲ ਹੈ, ਹਰ ਵਕਤ ਮੇਰੇ ਨਾਲ ਰਹਿੰਦੈ -

***ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥ ਅੰਗ - ੬੧੨***

ਹੈਗਾ ਮੇਰੇ ਨਾਲ, ਪਰ ਮੈਨੂੰ ਦਿਸਦਾ ਨਹੀਂ ਕਿਉਂਕਿ ਅਜੇ ਮੇਰੀਆਂ ਅੱਖਾਂ ਨਹੀਂ ਖੁੱਲ੍ਹੀਆਂ। ਦੂਸਰਾ ਹੁੰਦਾ ਹੈ ਕਿ ਗੁਰੂ ਜੋ ਮੇਰਾ ਹੈ, ਉਹ ਆਪ ਹੀ ਪ੍ਰਮੇਸ਼ਰ ਹੈ, ਵਾਹਿਗੁਰੂ ਆ ਗਿਆ ਮੇਰਾ ਗੁਰੂ ਬਣ ਕੇ। ਮੇਰੇ ਨਾਲੋਂ ਭਾਗਾਂ ਵਾਲਾ ਸ਼ਾਇਦ ਹੀ ਸੰਸਾਰ ਤੇ ਕੋਈ ਹੋਵੇ, ਜਿਸਨੂੰ ਗੁਰੂ ਪ੍ਰਮੇਸ਼ਰ ਮਿਲ ਗਿਆ। ਤੀਸਰਾ ਹੈ ਕਿ ਜਿਹੜੇ ਨਾਮ ਦੀ ਪ੍ਰਾਪਤੀ ਕਰਨੀ ਹੇ, ਉਸ ਤੇ ਵਿਸ਼ਵਾਸ਼ ਹੋਣਾ ਚਾਹੀਦਾ ਹੈ ਕਿ ਹੁਣ ਮੈਨੂੰ ਨਾਮ ਮਿਲ ਗਿਆ, ਹੁਣ ਮੈਂ ਦਿਨ ਰਾਤ ਇਹਦੀ ਕਮਾਈ ਕਰਾਂ, ਹੁਣ ਸੁਸਤ ਨਾ ਬੈਠਾਂ; ਤੁਰਦੇ ਫਿਰਦੇ, ਕੰਮ ਕਰਦੇ, ਖਾਂਦੇ ਪੀਂਦੇ, ਐਸੀ ਅਵਸਥਾ ਵਿੱਚ ਆ ਜਾਵਾਂ ਕਿ ਇੱਕ ਸਕਿੰਟ ਵਾਸਤੇ ਭੀ ਮੈਨੂੰ ਪ੍ਰਮੇਸ਼ਰ ਨਾ ਭੁੱਲੇ।

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥ ਅੰਗ - ੩੧੯***

ਸਾਧੂ ਬਣਾ ਦਿੰਦਾ ਹੈ ਜੇ ਨਾਮ ਨੂੰ ਨਾ ਭੁੱਲੇ। ਸੋ ਉਸ ਨਾਮ ਦੇ ਉੱਤੇ ਵਿਸ਼ਵਾਸ ਹੋਣਾ ਚਾਹੀਦਾ ਹੈ। ਮਹਾਰਾਜ ਕਹਿੰਦੇ ਨੇ, ਹੋਰ ਵੀ ਰਹਿਤਾਂ ਨੇ। ਬਹੁਤ ਸਾਰੀਆਂ ਰਹਿਤਾਂ ਨੇ, ਇੱਕ ਦੋ ਚਾਰ ਨਹੀਂ, ਦਰਜਨਾਂ ਹੀ ਨੇ।

ਹੁਣ ਕਿਉਂਕਿ ਸਮਾਂ ਇਜਾਜ਼ਤ ਨਹੀਂ ਦਿੰਦਾ, ਅਗਲੀ ਵਾਰ ਮਹਾਰਾਜ ਨੇ ਕ੍ਰਿਪਾ ਕਰੀ, ਜੋ ਰਹਿਤਾਂ ਰਹਿੰਦੀਆਂ ਨੇ, ਉਨ੍ਹਾਂ ਤੇ ਵਿਚਾਰ ਕਰਾਂਗੇ। ਬਹੁਤ ਸਾਰੇ ਪ੍ਰੇਮੀ ਇਹ ਕਹਿੰਦੇ ਨੇ, ਜੀ ਬਿਰਤੀ ਨਹੀਂ ਲਗਦੀ, ਨਾਮ ਨਹੀਂ ਜਪ ਹੁੰਦਾ। ਇਕੱਲੇ-ਇਕੱਲੇ ਨੂੰ ਗੱਲ ਕਰਨੀ ਪੈਂਦੀ ਹੈ। ਸੋ ਭਾਈ ਇਹ ਗੱਲਾਂ ਨੋਟ ਕਰ ਲਓ, ਹਿਰਦੇ 'ਚ ਵਸਾ ਲਓ। ਜਦ ਇਨ੍ਹਾਂ ਤੇ ਪਹਿਰਾ ਦੇਵਾਂਗੇ, ਨਾਮ ਤਾਂ ਅੰਦਰੋਂ ਫੁਹਾਰੇ ਵਾਂਗ ਫੁੱਟ ਪੈਣਾ ਹੈ, ਉੱਭਲ ਲੱਗ ਜਾਣੀ ਹੈ ਨਾਮ ਦੀ। ਫੇਰ ਚਾਹੇ ਸੁੱਤਾ ਰਹੇ, ਜਾਗਦਾ ਰਹੇ, ਨਾਮ ਨੇ ਆਪਣੇ ਆਪ ਚੱਲਣਾ ਹੈ, ਆਪਣਾ ਕੰਮ ਕਰਨਾ ਹੈ, ਪੜ੍ਹਦਾ ਹਟ ਜਾਣਾ ਹੈ। ਹੁਣ ਸਾਰੇ ਪ੍ਰੇਮੀ ਗੁਰ ਸਤੋਤਰ 'ਚ ਬੋਲੋ - ਪਹਿਲਾਂ ਅਨੰਦ ਸਾਹਿਬ ਵਿੱਚ ਬੋਲੋ।



# 2

ਸ਼ਾਨ – ..............................................

*ਸਤਿਨਾਮੁ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ!*
*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥* *ਅੰਗ – ੨੫੬*
*ਫਿਰਤ ਫਿਰਤ ਪ੍ਰਭ ਆਇਆ*
*ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥*
*ਅੰਗ – ੨੮੯*
*ਭਈ ਪਰਾਪਤਿ ਮਾਨੁਖ ਦੇਹੁਰੀਆ ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥ ਸਰੰਜਾਮਿ ਲਾਗੁ ਭਵਜਲ ਤਰਨ ਕੈ ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥*
*ਅੰਗ – ੧੨*
*ਧਾਰਨਾ – ਹਰਿ ਕੇ ਸੰਤ ਬਤਾਵਹੁ ਮਾਰਗ,*
*ਪ੍ਰਭ ਕੇ ਮਿਲਣੇ ਕਾ – ੨, ੨.*
*ਪ੍ਰਭ ਕੇ ਮਿਲਣੇ ਕਾ,*
*ਪ੍ਰਭ ਕੇ ਮਿਲਣੇ ਕਾ – ੨, ੨.*
*ਹਰਿ ਕੇ ਸੰਤ ਬਤਾਵਹੁ ਮਾਰਗ...–੨*
*ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ ॥*
*ਹਰਿ ਕੇ ਸੰਤ ਬਤਾਵਹੁ ਮਾਰਗੁ*
*ਹਮ ਪੀਛੈ ਲਾਗਿ ਚਲੀ ॥੧॥ ਰਹਾਉ ॥*
*ਪ੍ਰਿਅ ਕੇ ਬਚਨ ਸੁਖਾਨੇ ਹੀਅਰੈ*
*ਇਹ ਚਾਲ ਬਨੀ ਹੈ ਭਲੀ ॥*
*ਲਟੁਰੀ ਮਧੁਰੀ ਠਾਕੁਰ ਭਾਈ*
*ਓਹ ਸੁੰਦਰਿ ਹਰਿ ਢੁਲਿ ਮਿਲੀ ॥੧॥*
*ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ*
*ਜੋ ਭਾਵੈ ਪਿਰ ਸਾ ਭਲੀ ॥*
*ਨਾਨਕੁ ਗਰੀਬੁ ਕਿਆ ਕਰੈ ਬਿਚਾਰਾ*
*ਹਰਿ ਭਾਵੈ ਤਿਤੁ ਰਾਹਿ ਚਲੀ ॥* *ਅੰਗ – ੫੨੭*

'ਹਰਿ ਕੇ ਸੰਤ ਬਤਾਵਹੁ ਮਾਰਗੁ' – ਸਵਾਲ ਆਇਆ ਕਿ ਪਿਆਰਿਓ! ਕੋਈ ਹੈ ਸੰਸਾਰ ਦੇ ਅੰਦਰ, ਜਿਹੜਾ ਇਹ ਦੱਸ ਦੇਵੇ ਕਿ ਪ੍ਰਭੂ ਦਾ ਮਿਲਾਪ ਕਿਵੇਂ ਹੁੰਦੇ; ਕਿਉਂਕਿ ਮਹਾਰਾਜ ਦਾ ਫੁਰਮਾਨ ਹੈ ਕਿ 'ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥' ਵਾਰੀ ਆਈ ਹੋਈ ਹੈ, ਫਿਕਰ ਹੈ ਕਿਤੇ ਵਾਰੀ ਨ ਲੰਘ ਜਾਵੇ। ਕੋਈ ਹੈ ਸੰਸਾਰ ਦੇ ਅੰਦਰ, ਜਿਹੜਾ ਰਸਤਾ ਦੱਸ ਦੇਵੇ?

ਸੋ ਇਹ, ਉਸ ਜਗਿਆਸੂ ਦੇ ਮਨ ਦੀ ਅਵਸਥਾ ਹੈ ਜਿਸ ਦੇ ਮਨ ਦੇ ਅੰਦਰ ਚਾਉ ਹੋਇਆ ਕਰਦਾ ਹੈ ਕਿ ਮਾਨਸ ਜਨਮ ਕਿਤੇ ਲੰਘ ਨਾ ਜਾਵੇ। ਸਾਡੇ ਮਨ ਦੇ ਅੰਦਰ ਇਹ ਦ੍ਰਿੜ੍ਹਤਾ ਨਹੀਂ ਆਉਂਦੀ। ਸਾਡੇ ਮਨ ਦੇ ਅੰਦਰ ਹੋਰ ਹੀ ਸੋਚ ਚਲਦੀ ਹੈ - ਫਜ਼ੂਲ ਸੋਚ ਚਲਦੀ ਹੈ ਕਿ ਮੈਂ ਧਨ ਕਮਾ ਲਵਾਂ, ਕੋਠੀਆਂ ਬਣਾ ਲਵਾਂ, ਬਹੁਤ ਵੱਡਾ ਆਦਮੀ ਬਣ ਜਾਵਾਂ। ਫਿਰ ਕੀ ਹੋਵੇਗਾ?

ਸਭ ਕੁਝ ਏਥੇ ਹੀ ਪਿਆ ਰਹਿ ਜਾਂਦਾ ਹੈ, ਕੋਈ ਚੀਜ਼ ਨਹੀਂ ਨਾਲ ਜਾਂਦੀ। ਪ੍ਰਭੂ ਦੇ ਦਰ ਦੇ ਉਤੇ ਜੇ ਕੋਈ ਚੀਜ਼ ਜਾ ਕੇ ਸੁਖ ਦਿੰਦੀ ਹੈ, ਮਹਾਰਾਜ ਫੁਰਮਾਨ ਕਰਦੇ ਨੇ ਕਿ ਉਸ ਗੱਲ ਨੂੰ ਸਮਝਣ ਦਾ ਯਤਨ ਕਰ। ਸਿਆਣਾ ਬੰਦਾ ਇਹ ਸੋਚਦਾ ਹੈ, ਜਿਹਦਾ ਭੋਰਾ ਕੁ ਵੀ ਦਿਮਾਗ ਹੈ ਤੇ ਜੇ ਕੋਈ ਸੋਝੀ ਹੈ ਕਿ ਜੋ ਕੁਛ ਮੈਂ ਕੰਮ ਕਰ ਰਿਹਾ ਹਾਂ, ਇਹ ਕਿਥੋਂ ਕੁ ਤੱਕ ਮੈਨੂੰ ਕਰਨਾ ਚਾਹੀਦਾ ਹੈ ਤੇ ਜਿਹੜਾ ਕੰਮ ਮੈਂ ਕਰ ਨਹੀਂ ਰਿਹਾ, ਉਹਦੇ ਬਾਰੇ ਵੀ ਮੈਨੂੰ ਸੋਚਣਾ ਚਾਹੀਦਾ ਹੈ।

ਸੋ ਅਸੀਂ ਸਾਰੇ ਕੰਮ ਜੋ ਕਰ ਰਹੇ ਹਾਂ, ਦੁਨੀਆਂਦਾਰੀ ਦੇ ਕੰਮ ਕਰ ਰਹੇ ਹਾਂ ਜਿਸਨੂੰ ਮਹਾਰਾਜ ਨੇ 'ਸੁਆਹ' ਆਖਿਐ 'ਸੁਆਹ', ਕਿ ਬੰਦਾ ਸੁਆਹ ਦੇ ਪਿੱਛੇ ਲੱਗਿਆ ਹੋਇਆ ਹੈ, ਬਿਹੁ ਇਕੱਠੀ ਕਰ ਰਿਹਾ ਹੈ। ਮਹਾਰਾਜ ਦਾ ਫੁਰਮਾਨ ਹੈ -

***ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ***
***ਮਨਮੁਖਾ ਸਾਦੁ ਨ ਪਾਇਆ ॥***
***ਜਿਉ ਕਸਤੂਰੀ ਮਿਰਗੁ ਨ ਜਾਣੈ***
***ਭ੍ਰਮਦਾ ਭਰਮਿ ਭੁਲਾਇਆ ॥***
***ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ***
***ਕਰਤੈ ਆਪਿ ਖੁਆਇਆ ॥*** ***ਅੰਗ - ੬੪੪***

ਅੰਮ੍ਰਿਤ ਤਾਂ ਛੱਡ ਦਿਤਾ, ਬਿਹੁ ਇਕੱਠੀ ਕਰਨ ਲਗ ਪਿਆ। ਫੇਰ ਅਸੀਂ ਕਹਿੰਦੇ ਹਾਂ ਕਿ ਸਾਰੇ ਹੀ ਕਰਦੇ ਬਨੇ। ਸਿਆਣੇ-ਸਿਆਣੇ ਬੰਦੇ, ਜਿਹੜੇ ਬਹੁਤ ਪੜ੍ਹੇ ਲਿਖੇ ਨੇ, ਜਿਨ੍ਹਾਂ ਨੂੰ ਸੰਸਾਰ ਕਹਿੰਦਾ ਹੈ ਕਿ ਇਹ ਸਾਨੂੰ ਰਾਹ ਦਿਖਾਉਣ ਵਾਲੇ ਨੇ, ਉਹ ਵੀ ਗਲਤ ਰਸਤੇ ਪੈ ਗਏ।

ਕਹਿੰਦੇ, ਦੋ ਤਰ੍ਹਾਂ ਦੀ ਪੜ੍ਹਾਈ ਹੈ - ਇਕ ਅਧਿਆਤਮਕ, ਇਕ ਸੰਸਾਰਕ। ਸੰਸਾਰ ਵਾਲਾ ਜੋ ਪੜ੍ਹਦੇ, ਉਹ ਰੋਟੀ ਵਾਸਤੇ ਪੜ੍ਹਿਆ ਕਰਦਾ ਹੈ। ਮਹਾਰਾਜ ਕਹਿੰਦੇ ਨੇ ਜੋ ਰੋਟੀ ਵਾਸਤੇ ਪੜ੍ਹਦਾ ਹੈ ਉਹ ਮੂਰਖ ਬੰਦਾ ਹੈ ਕਿਉਂਕਿ ਰੋਟੀ ਤਾਂ ਪ੍ਰਮੇਸ਼ਰ ਨੇ ਦੇਣੀ ਹੈ। ਗੁਰੂ ਨਾਨਕ ਪਾਤਸ਼ਾਹ ਨੇ ਪਾਧੇ ਨੂੰ ਇਹੀ ਕਿਹਾ ਸੀ ਕਿ ਬਾਬਾ! ਮੈਨੂੰ ਕੋਈ ਐਸੀ ਪੜ੍ਹਾਈ ਕਰਾ ਜਿਹੜੀ ਦਰਗਾਹ ਵਿੱਚ ਨਾਲ ਜਾ ਕੇ ਸਹਾਇਤਾ ਕਰੇ। ਕੀ ਇਹ ਤੇਰੇ - ਟੋਟਲ ਗਿਣਨਾ, ਹਿਸਾਬ-ਕਿਤਾਬ ਕੱਢਣਾ, ਜ਼ਰ੍ਹਬਾਂ ਦੇਣੀਆਂ, ਤਕਸਮਿਾਂ ਕਰਨੀਆਂ, ਜਮ੍ਹਾਂ ਕਰਨਾ, ਨਫੀ ਕਰਨੀ, ਸਵਾਏ, ਡੇਢੇ, ਊਂਰੇ, ਢੌਂਚਿਆਂ ਦੇ ਜਿਹੜੇ ਪਹਾੜੇ ਮੈਨੂੰ ਯਾਦ ਕਰਾਉਂਦਾ ਹੈਂ, ਇਹ ਦਰਗਾਹ ਵਿੱਚ ਵੀ ਕੰਮ ਆਉਣਗੇ? ਸੱਤ ਸਾਲ ਦੇ ਬੱਚੇ ਤੋਂ ਇਹ ਸਵਾਲ ਸੁਣ ਕੇ ਹੱਕਾ-ਬੱਕਾ ਰਹਿ ਗਿਆ। ਅਖੀਰ ਕਹਿਣ ਲੱਗਾ, ''ਨਾਨਕ! ਐਸੀ ਪੜ੍ਹਾਈ ਤਾਂ ਹੈ ਪਰ ਉਹਦਾ ਟੀਚਰ ਵੀ ਹੋਰ ਐ, ਸਕੂਲ ਵੀ ਹੋਰ ਐ, ਕਾਗਜ਼ ਵੀ ਹੋਰ, ਕਲਮ ਵੀ ਹੋਰ, ਫੱਟੀ ਵੀ ਹੋਰ ਐ।'' ਸੋ ਉਥੇ ਸਮਝਾਇਆ -

***ਜਾਲਿ ਮੋਹੁ ਘਸਿ ਮਸੁ ਕਰਿ***
***ਮਤਿ ਕਾਗਦੁ ਕਰਿ ਸਾਰੁ॥*** ***ਅੰਗ - ੧੬***

ਤੇ ਸਾਰੇ ਸ਼ਬਦ ਦੇ ਅੰਦਰ ਦੱਸਿਆ ਕਿ ਐਸੀ ਪੜ੍ਹਾਈ ਕਰ ਜਿਹੜੀ ਨਾਲ ਜਾਵੇ, ਬਿਹੁ ਨ ਇਕੱਠੀ ਕਰ। ਸੰਸਾਰ ਬਿਹੁ ਇਕੱਠੀ ਕਰਦਾ ਹੈ। ਕਾਲ ਦਾ ਕੋਈ ਪਤਾ ਨਹੀਂ ਕਿ ਕਿਹੜੇ ਵੇਲੇ ਆ ਕੇ ਗੁਲੇਲਾ ਵੱਜ ਜਾਵੇ। ਫੇਰ ਪਛਤਾਉਂਦਾ ਹੈ ਕਿ ਮੈਂ ਤਾਂ ਕੁਛ ਵੀ ਨਹੀਂ ਕਿ ਕਿਹੜੇ ਵੇਲੇ ਆ ਕੇ ਗੁਲੇਲਾ ਵੱਜ ਜਾਵੇ। ਫੇਰ ਪਛਤਾਉਂਦਾ ਹੈ ਕਿ ਮੈਂ ਤਾਂ ਕੁਛ ਵੀ ਨਹੀਂ ਕਰਿਆ।

ਬਹੁਤ ਸਾਰੇ ਐਸੇ ਪ੍ਰੇਮੀ ਹੁੰਦੇ ਨੇ, ਐਨਾ ਉਨ੍ਹਾਂ ਨੂੰ ਮਾਇਆ ਨਾਲ ਪਿਆਰ ਹੁੰਦਾ ਹੈ ਕਿ ਮਰਦੇ ਦਮ ਤਾਂਈਂ ਇਹ ਕਹਿੰਦੇ ਨੇ ਕਿ ਨ ਬੈਂਕ ਦੇ ਬਾਰੇ ਮੈਂ ਆਪਣੇ ਬੱਚਿਆਂ ਨੂੰ ਖਬਰ ਦੇਵਾਂ, ਨਾ ਜਾਇਦਾਦ ਦਾ, ਨਾ ਕੋਠੀਆਂ ਦਾ, ਨਾ ਇੰਡਸਟਰੀਆਂ ਦਾ ਕੋਈ ਹੱਕ ਬੱਚਿਆਂ ਨੂੰ ਦੇਵਾਂ। ਮੈਂ ਨਾਲ ਲੈ ਕੇ ਜਾਊਂਗਾ। ਮਰ ਜਾਂਦੇ ਨੇ, ਸਾਰਾ ਕੁਛ ਉਥੇ ਹੀ ਰਹਿ ਜਾਂਦਾ ਹੈ। Complications (ਉਲਝਣਾਂ) ਸ਼ੁਰੂ ਹੋ ਜਾਂਦੀਆ ਨੇ ਬੱਚਿਆਂ ਵਾਸਤੇ, ਕਿਉਂਕਿ ਮੋਹ ਪੈ ਗਿਆ ਚੀਜ਼ਾਂ ਵਿੱਚ - ਛੱਡਣ ਨੂੰ ਤਿਆਰ ਨਹੀਂ ਹੁੰਦਾ।

ਸੋ ਮਹਾਰਾਜ ਕਹਿੰਦੇ ਨੇ ਕਿ ਬੰਦੇ ਨੇ ਬਿਹੁ ਨਾਲ ਮੋਹ ਪਾ ਲਿਆ - posion ਦੇ ਨਾਲ, ਬਿਖਿਆ ਦੇ ਨਾਲ। ਹੁਣ ਇਹਨੂੰ ਸਮਝਾਵੇ ਕਿਹੜਾ ਕਿ ਤੂੰ ਤਾਂ ਬਿਹੁ ਹੀ ਇਕੱਠੀ ਕਰੀ ਜਾਨੈਂ। ਨਾਮ ਦੀ ਇਹਨੂੰ ਸੋਝੀ ਕੋਈ ਨਹੀਂ ਹੈ, ਕੋਈ ਪਤਾ ਨਹੀਂ ਕਿ ਨਾਮ ਦਾ ਧਨ ਕੀ ਹੁੰਦਾ ਹੈ। ਹੈਰਾਨੀ ਹੁੰਦੀ ਹੈ ਕਿ ਬਾਵਜੂਦ ਇਸ ਦੇ ਕਿ ਸੰਸਾਰ ਦੇ ਅੰਦਰ ਮਹਾਂਪੁਰਸ਼ ਇੱਕੋ ਹੋਕਾ ਦਿੰਦੇ ਨੇ ਕਿ ਪਿਆਰਿਆ! ਜਿਥੇ ਕਿਸੇ ਨੇ ਵੀ ਤੇਰੀ ਸਹਾਇਤਾ ਕਰਨ ਨੂੰ ਨਹੀਂ ਬਹੁੜਨਾ, ਉਥੇ ਜੇ ਬਹੁੜਨਾ ਹੈ ਤਾਂ ਕੇਵਲ ਨਾਮ ਨੇ ਬਹੁੜਨਾ ਹੈ, ਹੋਰ ਨਹੀਂ ਕਿਸੇ ਨੇ ਬਹੁੜਨਾ। ਇਸ ਗੱਲ ਨੂੰ ਮੰਨਣ ਨੂੰ ਤਿਆਰ ਨਹੀਂ ਹੁੰਦਾ। ਮਹਾਰਾਜ ਐਸਾ ਫੁਰਮਾਨ ਕਰਦੇ ਨੇ -

***ਧਾਰਨਾ - ਤੇਰੀ ਨਾਮ ਨੇ ਸਹਾਇਤਾ ਕਰਨੀ,***
***ਔਖੀ ਵੇਲਾ, ਔਖੀ ਵੇਲਾ - ੨, ੩.***

***ਜਾ ਕਉ ਮੁਸਕਲੁ ਅਤਿ ਬਣੈ***
***ਢੋਈ ਕੋਇ ਨ ਦੇਇ ॥***
***ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥***
***ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥***
***ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥*** ***ਅੰਗ - ੭੦***

ਜੇ ਉਹਦੇ ਨਾਮ ਚਿੱਤ ਆ ਜਾਵੇ, ਤੱਤੀ ਵਾ ਨਹੀਂ ਲਗ ਸਕਦੀ। ਅੱਗ ਜਾਲ ਨਹੀਂ ਸਕਦੀ, ਪਾਣੀ ਡੋਬ ਨਹੀਂ ਸਕਦਾ, ਤਲਵਾਰ ਕੱਟ ਨਹੀਂ ਸਕਦੀ। ਬਹੁਤ ਸਾਰੇ ਪ੍ਰੇਮੀ ਕਹਿਣਗੇ, ਇਹ ਤਾਂ_ਨਸਚਇਨਟਡਿਚਿ (ਸਾਇੰਸ ਦੇ ਉਲਟ) ਬਾਤ ਹੈ, ਇਹ ਗੱਲ ਹੋ ਨਹੀਂ ਸਕਦੀ। ਪਰ ਜੋ ਅਧਿਆਤਮਵਾਦ ਦਾ ਇਤਿਹਾਸ ਹੈ, ਉਹ ਇਹ ਦਸਦਾ ਹੈ ਕਿ ਇਕ ਸੱਤ ਸਾਲ ਦੇ ਬੱਚੇ ਨੇ ਨਾਮ ਦੀ ਸ਼ਰਨ ਲੈ ਲਈ, ਜਿਹੜਾ ਨਾਮ ਪ੍ਰਹਿਲਾਦ ਸੀ। ਸਾਰੀ ਸਟੇਟ ਦਾ ਕਾਨੂੰਨ, ਸਾਰੀਆਂ ਫੌਜਾਂ ਦੀ ਸ਼ਕਤੀ, ਰਾਜੇ ਦਾ ਹੁਕਮ ਇੱਕ ਪਾਸੇ ਹੈ ਤੇ ਉਹ ਬੱਚਾ ਆਪਣੇ ਇਰਾਦੇ ਦੇ ਉਤੇ ਦ੍ਰਿੜ੍ਹ ਹੈ। ਕਿੰਨੀਆਂ ਤਕਲੀਫਾਂ ਦਿੱਤੀਆਂ - ਸੱਪਾਂ ਦੇ ਵਿੱਚ ਬਿਠਾਲ ਦਿੱਤਾ, ਜ਼ਹਿਰੀਲੇ ਨਾਗ - ਜ਼ਹਿਰ ਨਾਲ ਭਰੇ ਹੋਏ ਫਰਾਟੇ ਮਾਰਦੇ, ਜਲੇ ਹੋਏ ਦਿਮਾਗ ਕਿ ਜ਼ਹਿਰ ਕੱਢੀਏ - ਬੱਚੇ ਕੋਲ ਜਾਂਦੇ ਹੀ ਠੰਢੇ ਹੋ ਗਏ ਕਿਉਂਕਿ ਨਾਮ ਦਾ ਅਸਰ, ਨਾਮ ਦੀ ਫੁਹਾਰ ਉਨ੍ਹਾਂ ਤੇ ਪੈਣੀ ਸ਼ੁਰੂ ਹੋ ਗਈ। ਨਾਮ ਠੰਢਾ-ਠਾਰ ਘੜਾ ਹੈ। ਤਨ ਮਨ ਸੀਤਲ ਹੋ ਜਾਂਦਾ ਹੈ ਤੇ ਜਦੋਂ ਫੁਹਾਰ ਉਨ੍ਹਾਂ ਤੇ ਪਈ - ਜਲਦੇ ਹੋਏ ਸੱਪਾਂ ਤੇ - ਜ਼ਹਿਰ ਉਨ੍ਹਾਂ ਨੂੰ ਭੁੱਲ ਗਈ, ਖੇਲ੍ਹਣ ਲੱਗ ਗਏ ਪ੍ਰਹਿਲਾਦ ਦੇ ਨਾਲ। ਅਖੀਰ ਸੋਚਿਆ ਕਿ ਜਾ ਕੇ ਉਹਦੀ ਲਾਸ਼ ਕੱਢ ਲਿਆਉ। ਅੱਗੇ ਗਏ ਤਾਂ ਸੱਪ ਖੇਲ੍ਹਦੇ ਨੇ, ਕੋਈ ਕਿਸੇ ਤਰੀਕੇ ਨਾਲ, ਕੋਈ ਕਿਸੇ ਤਰੀਕੇ ਨਾਲ। ਹੈਰਾਨ ਹੋ ਗਏ ਕਿ ਸੱਪ ਕਿਉਂ ਨਹੀਂ ਕੱਟ ਰਹੇ, ਆਪਣਾ ਸੁਭਾਉ ਕਿਉਂ ਬਦਲ ਗਏ। ਇਸ ਬਾਤ ਨੂੰ ਸਮਝ ਨਾ ਸਕੇ ਕਿ ਇਹਦੇ ਅੰਦਰ ਕੋਈ ਸ਼ਕਤੀ ਹੈ ਨਾਮ ਦੀ। ਕੋਈ ਵੀ ਨਹੀਂ ਸੰਸਾਰ ਵਿੱਚ ਸਮਝ ਸਕਦਾ।

ਦੂਸਰਾ, ਮਹਾਰਾਜ ਕਹਿੰਦੇ, ਇੱਕ ਬੀਬੀ ਇੱਕ ਸਟੇਟ ਦੀ ਕੋਰਟ ਦੇ ਵਿੱਚ ਘਿਰ ਗਈ, ਜ਼ੁਲਮ ਦੇ ਅੰਦਰ ਘਿਰ ਗਈ ਜਿਸ ਦਾ ਨਾਮ ਦ੍ਰੋਪਤੀ ਹੈ। ਉਹਦੇ ਪਤੀ, ਬਚਨ ਦੇ ਬੱਧੇ ਹੋਏ ਦੇਖ ਰਹੇ ਨੇ ਤੇ ਉਸ ਰਾਜੇ ਨੇ, ਜਿਸ ਦਾ ਨਾਮ 'ਦੁਰਯੋਧਨ' ਹੈ - ਹੁਕਮ ਕਰ ਦਿੱਤਾ ਕਿ ਇਹਨੂੰ ਸਾਰੀ ਸਭਾ ਦੇ ਸਾਮ੍ਹਣੇ ਨਗਨ ਕਰ ਦਿਓ। ਇਹ ਪਹਿਲਾ ਐਸਾ ਕਰਮ ਸੀ ਜੋ ਸੰਸਾਰ ਨੇ ਸੁਣਿਆ ਤੇ ਹੈਰਾਨ ਹੋ ਗਏ ਕਿ ਇਹ ਵੀ ਗੱਲ ਹੋ ਸਕਦੀ ਹੈ? ਐਥੋਂ ਤੱਕ ਮਾੜੇ ਇਰਾਦੇ ਤੇ ਤੁਲਿਆ ਹੋਇਆ ਹੈ? ਉਸ ਵੇਲੇ ਉਸ ਨੇ ਪਤੀਆਂ ਵੱਲ ਦੇਖਿਆ। ਨੀਵੀਆਂ ਪਾਈ ਬੈਠੇ ਨੇ, ਕੁਛ ਨਹੀਂ ਕਰ ਸਕਦੇ। ਫੇਰ ਉਹਨੇ ਆਪਣੇ ਬਲ ਵਲ ਤੱਕਿਆ ਕਿ ਨਹੀਂ, ਮੇਰਾ ਬਲ ਤਾਂ ਇਨ੍ਹਾ

ਸਾਮ੍ਹਣੇ ਕੁਛ ਵੀ ਨਹੀਂ ਹੈ। ਉਸ ਵੇਲੇ ਉਹਨੇ ਕੀ ਕਰਿਆ? ਤੁਹਾਡੇ ਅੰਦਰ, ਸਭ ਦੇ ਅੰਦਰ, ਪੰਛੀਆਂ ਦੇ ਅੰਦਰ, ਸਾਰੇ ਸੰਸਾਰ ਦੇ ਅੰਦਰ, ਦਰਖਤਾਂ ਦੇ ਅੰਦਰ, ਪਹਾੜਾਂ ਦੇ ਅੰਦਰ, ਦਰਿਆਵਾਂ ਦੇ ਅੰਦਰ, ਪਲੈਨੇਟਸ ਦੇ ਅੰਦਰ ਉਹ ਜਿਹੜੀ ਸ਼ਕਤੀ ਹੈ, ਉਹ ਨਾਮ ਦੀ ਸ਼ਕਤੀ ਹੈ -

***ਨਾਮ ਕੇ ਧਾਰੇ ਸਗਲੇ ਜੰਤ ॥***
***ਨਾਮ ਕੇ ਧਾਰੇ ਖੰਡ ਬ੍ਰਹਮੰਡ ॥*** ***ਅੰਗ - ੨੮੪***

ਸਾਰੀਆਂ ਚੀਜ਼ਾਂ ਦੇ ਅੰਦਰ ਨਾਮ ਦੀ ਸ਼ਕਤੀ ਇੱਕ ਰਸ ਪਰੀਪੂਰਨ ਹੈ, ਉਸ ਵੱਲ ਉਹਦਾ ਧਿਆਨ ਚਲਿਆ ਗਿਆ, ਉਹਨੇ ਸ਼ਰਨ ਲੈ ਲਈ ਨਾਮ ਦੀ। ਉਸ ਵੇਲੇ ਕੀ ਹੋਇਆ -

***ਪੰਚਾਲੀ ਕਉ ਰਾਜ ਸਭਾ ਮਹਿ***
***ਰਾਮ ਨਾਮ ਸੁਧਿ ਆਈ ॥***
***ਤਾ ਕੋ ਦੂਖੁ ਹਰਿਓ ਕਰੁਣਾ ਮੈ***
***ਅਪਨੀ ਪੈਜ ਬਢਾਈ ॥*** ***ਅੰਗ - ੧੦੦੮***

ਪੂਰੇ ਹਿਰਦੇ ਦੇ ਨਾਲ, ਪੂਰੇ faith (ਵਿਸ਼ਵਾਸ਼) ਨਾਲ ਨਾਮ ਦੀ ਸ਼ਰਨ ਲੈ ਲਈ -

***ਤਾ ਕੋ ਦੂਖੁ ਹਰਿਓ ਕਰੁਣਾ ਮੈ***
***ਅਪਨੀ ਪੈਜ ਬਢਾਈ ॥*** ***ਅੰਗ - ੧੦੦੮***

ਉਸ ਵੇਲੇ ਉਹਦਾ ਦੁਖ ਹਰ ਦਿੱਤਾ -

***ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰ ਵਸਾਂਦੀ॥*** ***ਭਾਈ ਗੁਰਦਾਸ ਜੀ, ਵਾਰ ੧੦/੮***

ਕੱਪੜਿਆਂ ਦਾ ਕਿਲ੍ਹਾ ਉਸਰ ਗਿਆ, ਦੂਤ ਲਾਹੁੰਦੇ ਲਾਹੁੰਦੇ ਥੱਕ ਗਏ -

***ਹਥ ਮਰੋੜਨਿ ਸਿਰੁ ਧੁਣਨਿ...............॥***

***ਭਾਈ ਗੁਰਦਾਸ ਜੀ, ਵਾਰ, ੧੦/੮***

ਲਾਹੁੰਣ ਵਾਲੇ, ਹੱਥ ਮਰੋੜਦੇ ਨੇ ਆਪਣੇ, ਤੇ ਸਿਰ ਹਿਲਾਉਂਦੇ ਨੇ -

***....................ਪਛੋਤਾਨਿ ਕਰਨਿ ਜਾਹਿ ਜਾਂਦੀ॥*** ***ਭਾਈ ਗੁਰਦਾਸ ਜੀ, ਵਾਰ ੧੦/੮***

ਪਛਤਾਵਾ ਕਰਨਾ ਸ਼ੁਰੂ ਕਰ ਦਿਤਾ ਕਿ ਅਸੀਂ ਐਡੀ ਸ਼ਕਤੀ ਦੇ ਨਾਲ ਮੱਥਾ ਲਾਇਆ ਜਿਹਨੂੰ 'ਨਾਮ' ਕਹਿੰਦੇ ਨੇ - ਪ੍ਰਮੇਸ਼ਰ ਦਾ। ਉਹਨੂੰ ਹਾਰ ਨਾ ਦੇ ਸਕੇ। ਸੋ ਉਹ 'ਨਾਮ' ਸਾਧ ਸੰਗਤਿ ਜੀ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ ॥***
***ਸੁੰਨ ਸਮਾਧਿ ਅਨਹਤ ਤਹ ਨਾਦ ॥***
***ਕਹਨੁ ਨ ਜਾਈ ਅਚਰਜ ਬਿਸਮਾਦ॥*** ***ਅੰਗ - ੨੯੩***

ਐਸ ਦੇਹੀ ਵਿੱਚ ਵਸਦਾ ਹੈ। ਪਿਛਲੀ ਵਾਰ ਮੈਂ ਬੇਨਤੀ ਕੀਤੀ ਸੀ ਕਿ ਮਰਦਾਨੇ ਨੂੰ ਗੁਰੂ ਨਾਨਕ ਪਾਤਸ਼ਾਹ ਨੇ ਪ੍ਰੈਕਟੀਕਲੀ ਇਹ ਗੱਲ ਸਮਝਾਈ ਸੀ - ਇੱਕ ਲਾਲ ਦੇ ਕੇ। ਇਕ ਸਾਲਸਰਾਏ ਜੌਹਰੀ ਸੀਗਾ ਜਿਹਨੇ ਉਸ ਲਾਲ ਦੀ ਕੀਮਤ ਦੇਖ ਕੇ ਕਿਹਾ ਕਿ ਇਸ ਲਾਲ ਦੀ ਕੀਮਤ ਕੋਈ ਨਹੀਂ। ਬਾਕੀ ਤਾਂ ਕੋਈ ਦੋ ਮੂਲੀਆਂ ਮੁੱਲ ਪਾਉਂਦਾ ਸੀ, ਕੋਈ ਦੋ ਗਜ਼ ਕੱਪੜਾ, ਕੋਈ ਅੱਧ ਸੇਰ ਮਠਿਆਈ ਮੁੱਲ ਪਾਉਂਦਾ ਸੀ। ਸੰਸਾਰ ਦਾ ਨਾਪ-ਤੋਲ ਉਨ੍ਹਾਂ ਦੇ ਆਪਣੇ ਹਿਸਾਬ-ਕਿਤਾਬ ਨਾਲ ਹੋਇਆ ਕਰਦਾ ਹੈ। ਹਿਤ ਹੋਵੇ, ਜ਼ਮੀਨ ਖੇਤ ਦੇ ਨਾਲ ਲਗਦੀ ਹੋਵੇ, ਫੇਰ ਤਾਂ ਦਸ ਹਜ਼ਾਰ ਰੁਪਿਆ ਏਕੜ ਦਾ ਵੱਧ ਦੇ ਦਊ, ੨੦ ਹਜ਼ਾਰ ਦੇ ਦਊ ਕਿਉਂਕਿ ਹਿਤ ਆ ਗਿਆ ਉਥੇ। ਜਿਸ ਚੀਜ਼ 'ਚ ਹਿਤ ਨਾ ਹੋਵੇ, ਕੌਡੀਆਂ ਦੇ ਭਾਅ ਵਿਕਦੀ ਵੀ ਨਹੀਂ ਲੈਂਦਾ। ਇਸੇ ਤਰ੍ਹਾਂ ਨਾਮ ਦੇ ਵਿੱਚ ਹਿਤ ਨਹੀਂ ਕਿਉਂਕਿ ਇਹ ਸਮਝਦਾ ਨਹੀਂ, ਨਾਮ ਕੀ ਹੈ। ਗੁਰੂ ਮਹਾਰਾਜ ਸਮਝਾਉਂਦੇ ਨੇ ਕਿ

ਨਾਮ ਹੀ ਸਭ ਤੋਂ ਵੱਡੀ ਚੀਜ਼ ਹੈ। ਜਿਥੇ ਕਿਸੇ ਨੇ ਤੇਰੀ ਸਹਾਇਤਾ ਨਹੀਂ ਕਰਨੀ ਉਥੇ -

*ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥*
*ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥*
*ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥* **ਅੰਗ - ੭੦**

ਕਹਿੰਦੇ ਨੇ, ਬਾਬਾ ਜੀ! ਨੌਕਰੀ ਨਹੀਂ ਮਿਲਦੀ, ਬੜੇ ਔਖੇ ਹਾਂ, ਬੜੇ ਤੰਗ ਹਾਂ। ਮਹਾਰਾਜ ਨੇ ਤਾਂ ਨੁਸਖੇ ਲਿਖੇ ਪਏ ਨੇ; ਗੁਰਬਾਣੀ ਦੀ ਵਿਚਾਰ ਕਰੋ, ਵਿਚਿ ਲਿਖਿਆ ਹੋਇਆ ਹੈ - 'ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥' ਕਹਿੰਦੇ ਅਜਿਹਾ ਗਰੀਬ ਆਦਮੀ, ਇੱਕ ਪੈਸਾ ਉਹਦੇ ਹੱਥ ਵਿੱਚ ਨਹੀਂ ਆਉਂਦਾ, ਕੋਈ ਵੀ ਉਪਾਉ ਉਹਦਾ ਲੇਖੇ ਵਿੱਚ ਨਹੀਂ ਲਗਦਾ, ਸਕਾਰਥ ਨਹੀਂ ਆਉਂਦਾ। ਕੋਈ ਸੰਸਾਰ ਵਿੱਚ ਐਸਾ ਬੰਦਾ ਨਹੀਂ ਜਿਹੜਾ ਉਹਨੂੰ ਧੀਰਜ ਦੇਵੇ। ਕੋਈ ਸੁਆਰਥ ਕਿਸੇ ਕੰਮ ਨਹੀਂ ਆ ਰਿਹਾ, ਕੋਈ ਕਿਸੇ ਦੀ ਸਿਫਾਰਸ਼ ਨਹੀਂ ਲਗ ਰਹੀ। ਮਹਾਰਾਜ ਕਹਿੰਦੇ, ਸਭ ਤੋਂ ਵੱਡੀ ਸਿਫਾਰਸ਼ ਪ੍ਰਮੇਸ਼ਰ ਦੇ ਨਾਮ ਦੀ ਹੈ ਤੇ ਤੂੰ ਇੱਕ-ਇੱਕ ਪੈਸੇ ਨੂੰ ਟੋਲ੍ਹਦਾ ਫਿਰਦਾ ਹੈਂ; ਤੈਨੂੰ ਤਾਂ ਰਾਜ ਗੱਦੀ ਤਿਆਰ ਹੈ।

ਐਸੀਆਂ ਬੇਅੰਤ ਮਿਸਾਲਾਂ ਨੇ, ਜਿਨ੍ਹਾਂ ਨੇ ਨਾਮ ਦੀ ਸ਼ਰਨ ਲਈ। ਸੋ, ਨਾਮ ਨੂੰ ਛੱਡ ਦਿੱਤਾ, ਜਿਹੜਾ ਧੁਰ ਦਰਗਾਹ ਦਾ ਸਾਥੀ ਹੈ। ਸੰਸਾਰ ਦਾ ਹੀ ਸਾਥੀ ਨਹੀਂ, ਦਰਗਾਹ ਦਾ ਵੀ ਸਾਥੀ ਹੈ। ਉਹਨੂੰ ਛੱਡ ਕੇ ਬਿਹੁ ਇਕੱਠੀ ਕਰ ਰਿਹਾ ਹੈ ਕਿਉਂਕਿ ਬੰਦੇ ਨੂੰ ਅਜੇ ਨਹੀਂ ਪਤਾ। ਬੱਸ ਇਥੇ ਹੀ ਰਹਿੰਦਾ ਹੈ ਕਿ 'eat drink and be merry for we shall have to die.' ਖਾਓ ਪੀਓ ਐਸ਼ ਕਰੋ, 'ਬਾਬਰ ਆਲਮ ਦੁਬਾਰਾ ਨੇਸਤ'। ਮਹਾਰਾਜ ਕਹਿੰਦੇ, ਅੰਨ੍ਹੇ ਨੇ - ਅੰਨ੍ਹੇ। ਅੱਖਾਂ ਦੇ ਹੁੰਦੇ ਹੋਏ ਅੰਧੇ ਨੇ ਇਹ-

*ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥*
*ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥* **ਅੰਗ - ੯੫੪**

ਜਿਹਨੂੰ ਖਸਮ ਦੀ ਪਛਾਣ ਨਹੀਂ, ਵਾਹਿਗੁਰੂ ਦੀ ਪਛਾਣ ਨਹੀਂ, ਉਹ ਸਭ ਬਲਨਿਦ (ਅੰਧੇ) ਤੁਰੇ ਫਿਰਦੇ ਨੇ ਕਿਉਂਕਿ ਪਤਾ ਨਹੀਂ ਹੈ। ਕੋਲ ਰਹਿੰਦੇ 'ਨਾਮ' ਦੀ ਕਦਰ ਨਹੀਂ ਜਾਣਦੇ, ਨਾ ਉਹਦਾ ਸਾਥ ਜਾਣਦੇ ਨੇ। ਉਹਨੂੰ ਛੱਡ ਕੇ ਬਿਹੁ ਇਕੱਠੀ ਕਰ ਜਾਂਦੇ ਨੇ। ਸੋ ਧੁਰ ਦਰਗਾਹ ਦਾ ਜੇ ਕੋਈ ਸਾਥੀ ਹੈ ਸੰਸਾਰ ਦੇ ਅੰਦਰ, ਤਾਂ ਨਾਮ ਹੈ। ਜੇ ਨਾਮ ਨੂੰ ਸਾਥੀ ਨਹੀਂ ਬਣਾਇਆ, ਫੇਰ ਕੀ ਹੁੰਦਾ ਹੈ? -

*ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ॥* **ਅੰਗ - ੧੨੮੧**

ਉਥੇ ਫੇਰ ਜਿੰਦੜੀ ਰੋਂਦੀ ਹੈ, ਡਰਦੀ ਹੈ ਕਿਉਂਕਿ ਇਹ ਸਮਾਂ ਤਾਂ ਆਉਣਾ ਹੀ ਆਉਣਾ ਹੈ। ਸਾਧ ਸੰਗਤ ਜੀ! ਇਹਨੂੰ ਕੋਈ avoid (ਟਾਲ) ਨਹੀਂ ਕਰ ਸਕਦਾ। ਮੌਤ ਦਾ ਫਲ ਸਭ ਨੂੰ ਖਾਣਾ ਪੈਣਾ ਹੈ - ਕਿਸੇ ਨੂੰ ਮਾੜਾ ਲਗਣਾ ਹੈ, ਕਿਸੇ ਨੂੰ ਬਹੁਤ ਵਧੀਆ। ਸੋ, ਜਿਸ ਨੇ ਉਹ ਰਸਤਾ ਸਵਾਰ ਲਿਆ ਆਪਣਾ, ਓਥੇ ਵਾਸਤੇ ਤੋਸਾ ਇਕੱਠਾ ਕਰ ਲਿਆ, ਉਹ ਤਾਂ ਹੈ ਬੰਦਾ; ਜਿਨ੍ਹਾਂ ਨੇ ਨਹੀਂ ਕਰਿਆ, ਮਹਾਰਾਜ ਕਹਿੰਦੇ, ਬਿਲਕੁਲ ਹੀ ਬੇਅਕਲ ਨੇ - ਅੰਧੇ ਨੇ, ਮੂਰਖ ਲਿਖਿਆ -

*ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥* **ਅੰਗ - ੨੫੧**

ਕਹਿੰਦੇ, ਦੁਨੀਆਂ ਵਿੱਚ ਤਾਂ ਆ ਗਏ, ਪਰ ਪਸ਼ੂ ਨੇ - ਪਸ਼ੂ ਵੀ ਢੋਰ। ਸਭ ਤੋਂ ਮੂਰਖ ਗਧੇ ਨੂੰ ਕਹਿੰਦੇ ਨੇ ਜਿਹੜਾ ਗੋਹੇ ਨਾਲ ਲਿਬੜੇ ਹੋਏ ਡੱਕੇ ਖਾ ਜਾਂਦਾ ਹੈ। ਕਹਿੰਦੇ, ਐਹੋ ਜਿਹੀ ਬੁੱਦੀ ਉਨ੍ਹਾਂ ਪੁਰਸ਼ਾਂ ਦੀ ਹੈ ਜਿਨ੍ਹਾਂ ਨੇ ਇਹ ਬੁੱਝਿਆ ਹੀ ਨਹੀਂ ਕਿ ਮੈਂ ਕੀ ਕਰਨ ਵਾਸਤੇ ਆਇਆ ਹਾਂ। ਨਾਮ ਇਹਦੇ ਨਾਲ ਹੈ, ਪ੍ਰਮੇਸ਼ਰ ਇਹਦੇ ਨਾਲ ਹੈ - ਦੋਇ ਚੀਜ਼ਾਂ ਨਾਲ ਨੇ; ਇਹਨੂੰ ਦੋਇ ਨਹੀਂ ਦਿਖਦੀਆ ਤੇ ਦੁਖੀ ਹੁੰਦਾ ਫਿਰਦਾ ਹੈ। ਜੇ ਨਾਮ ਦੀ ਕਮਾਈ ਨਹੀਂ ਕਰਦਾ ਫੇਰ ਕਹਿੰਦੇ, ਪ੍ਰੇਮੀਆਂ! ਤੈਨੂੰ ਬਹੁਤ ਪਛਤਾਉਣਾ ਪਏਗਾ, ਬਹੁਤ ਰੋਣਾ ਪਏਗਾ; ਫੇਰ ਇਹ ਗੱਲਾਂ ਸੁਣੀਆਂ ਹੋਈਆਂ ਤੇਰੇ ਯਾਦ ਆਉਣਗੀਆਂ। ਉਹ ਸਮਾਂ ਤੇਰਾ ਲੰਘ ਗਿਆ ਜਦੋਂ ਤੂੰ ਨਾਮ ਜਪਣਾ ਸੀ -

*ਅਬ ਨ ਭਜਸਿ ਭਜਸਿ ਕਬ ਭਾਈ ॥*
*ਆਵੈ ਅੰਤੁ ਨ ਭਜਿਆ ਜਾਈ ॥*
*ਜੋ ਕਿਛੁ ਕਰਹਿ ਸੋਈ ਅਬ ਸਾਰੁ ॥*
*ਫਿਰਿ ਪਛੁਤਾਹੁ ਨ ਪਾਵਹੁ ਪਾਰੁ ॥* *ਅੰਗ - ੧੧੫੯*
*ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥*
*ਨਾਨਕ ਸਮਿਓ ਰਮਿ ਗਇਓ*
*ਅਬ ਕਿਉ ਰੋਵਤ ਅੰਧ॥* *ਅੰਗ - ੧੪੨੮*

Blind (ਅੰਨ੍ਹਿਆਂ)! ਹੁਣ ਤੂੰ ਰੋਣ ਲੱਗਿਆ ਹੈ। ਸਖਤੀ ਦੇ ਨਾਲ ਮਹਾਰਾਜ ਸਮਝਾ ਰਹੇ ਨੇ ਕਿ ਐਹੋ ਜਿਹੇ ਬੰਦੇ। ਕਹਿੰਦੇ ਨੇ ਅਸੀਂ ਅਕਲਮੰਦ ਹਾਂ, ਸਾਡੇ ਕੋਲ ਪੈਸੇ ਬੜੇ ਨੇ, ਅਸੀਂ ਅਹੁਦੇ ਖੱਟੇ ਨੇ, ਅਸੀਂ ਦੁਨੀਆਂ ਨੂੰ ਚਾਰ ਸਕਦੇ ਹਾਂ ਗੱਲਾਂ ਨਾਲ। ਪਰ ਜਿਹਨੂੰ ਆਪਣਾ ਹੀ ਨਹੀਂ ਪਤਾ, ਆਪਣੇ ਹਿਤ ਦਾ ਹੀ ਨਹੀਂ ਪਤਾ, ਉਹਦੇ ਨਾਲੋਂ ਕਮਲਾ ਕਿਹੜਾ ਹੈ? ਉਹ ਤਾਂ ਮੂਰਖ ਹੈ -

*ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ॥* *ਅੰਗ - ੧੧੩੧*

ਕਹਿੰਦੇ, ਉਹ ਪ੍ਰੇਤ ਹੈ ਜਿਹਨੇ ਰਾਮ ਦੀ ਪਛਾਣ ਨਹੀਂ ਕਰੀ ਕਿਉਂਕਿ ਰੋਣਾ ਪਵੇਗਾ, ਫੇਰ ਕੁਛ ਬਣਨਾ ਨਹੀਂ -

*ਧਾਰਨਾ - ਰੋਵੇਂਗੀ ਜਿੰਦੇ,*
*ਵੇਲਾ ਹੱਥ ਨਹੀਓਂ ਆਉਣਾ - ੨, ੨*
*ਹੱਥ ਨਹੀਓਂ ਆਉਣਾ,*
*ਵੇਲਾ ਹੱਥ ਨਹੀਂਓਂ ਆਉਣਾ -੨ ,੨.*
*ਰੋਵੇਂਗੀ ਜਿੰਦੇ, ਵੇਲਾ................-੨*

*ਆਪੀਨ੍ਹੈ ਭੋਗ ਭੋਗਿ ਕੈ*
*ਹੋਇ ਭਸਮੜਿ ਭਉਰੁ ਸਿਧਾਇਆ ॥*
*ਵਡਾ ਹੋਆ ਦੁਨੀਦਾਰੁ*
*ਗਲਿ ਸੰਗਲੁ ਘਤਿ ਚਲਾਇਆ ॥*
*ਅਗੈ ਕਰਣੀ ਕੀਰਤਿ ਵਾਚੀਐ*
*ਬਹਿ ਲੇਖਾ ਕਰਿ ਸਮਝਾਇਆ ॥*
*ਥਾਉ ਨ ਹੋਵੀ ਪਉਦੀਈ*
*ਹੁਣਿ ਸੁਣੀਐ ਕਿਆ ਰੂਆਇਆ ॥*
*ਮਨਿ ਅੰਧੈ ਜਨਮੁ ਗਵਾਇਆ ॥* *ਅੰਗ - ੪੬੪*
*ਕਪੜੁ ਰੂਪੁ ਸੁਹਾਵਣਾ*
*ਛਡਿ ਦੁਨੀਆ ਅੰਦਰਿ ਜਾਵਣਾ॥*
*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥ ਹੁਕਮ ਕੀਏ ਮਨਿ ਭਾਵਦੇ*
*ਰਾਹਿ ਭੀੜੈ ਅਗੈ ਜਾਵਣਾ ॥*
*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥ ਕਰਿ ਅਉਗਣ ਪਛੋਤਾਵਣਾ ॥*
*ਅੰਗ - ੪੭੦-੭੧*

*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥*
*ਜਿਹ ਪੈਡੈ ਮਹਾ ਅੰਧ ਗੁਬਾਰਾ ॥*

***ਹਰਿ ਕਾ ਨਾਮੁ ਸੰਗਿ ਉਜੀਆਰਾ ॥***
***ਜਹਾ ਪੰਥਿ ਤੇਰਾ ਕੋ ਨ ਸਿਵਾਨੂ ॥***
***ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥***
***ਜਹ ਮਹਾ ਭਇਆਨ ਤਪਤਿ ਬਹੁ ਘਾਮ ॥***
***ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ ॥***
***ਜਹਾ ਤ੍ਰਿਖਾ ਮਨ ਤੁਝੁ ਆਕਰਖੈ ॥***
***ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ ॥*** ***ਅੰਗ - ੨੬੪***

ਉਹ ਜੋ ਨਾਮ ਸਾਥੀ ਹੈ - ਧੁਰ ਦਰਗਾਹ ਦਾ, ਉਹਦੇ ਵਲੋਂ ਤਾਂ ਚੁੱਲ ਹੈ। ਜਿਹੜੀ poison (ਜ਼ਹਿਰ) ਹੈ, ਉਥੇ ਜਾ ਕੇ ਜਿਹਨੇ ਦੁੱਖ ਦਿਵਾਉਣੇ ਨੇ ਤੇ ਲੇਖੇ ਪੱਤੇ ਦਿਵਾਉਣੇ ਨੇ, ਉਹਦੇ ਵਾਸਤੇ ਹੁਸ਼ਿਆਰ ਹੋ ਗਿਆ। ਮਹਾਰਾਜ ਕਹਿੰਦੇ, ਕਮਲਾ ਹੈ। ਇਹਦੀ ਬੁੱਧੀ ਨੂੰ ਕੀ ਕਿਹਾ ਜਾਵੇ - ਸਿਆਣਾ ਕਿਹਾ ਜਾਵੇ ਜਾਂ ਕਮਲਾ ਕਿਹਾ ਜਾਵੇ। ਜਿਹੜੀ ਗੱਲ ਕਰਨੀ ਸੀ ਉਹ ਕਰ ਨਹੀਂ ਰਿਹਾ ਤੇ ਜਿਹੜੀ ਨਹੀਂ ਕਰਨੀ ਸੀ, ਜਿਦ ਦੀ ਬਾਬਤ ਮਹਾਂਪੁਰਸ਼ ਸਾਰੇ ਹੀ ਕਹਿੰਦੇ ਨੇ - ਨਾ ਸ਼ਰਾਬ ਪੀ, ਔਖਾ ਹੋ ਜਾਵੇਂਗਾ ਦਰਗਾਹ ਵਿੱਚ, ਬਹੁਤ ਔਖਾ ਹੋ ਜਾਵੇਂਗਾ। ਗੁਰੂ ਨਾਨਕ ਸਾਹਿਬ ਨੂੰ ਕਾਹਬਾ ਸ਼ਰੀਫ ਦੇ ਅੰਦਰ ਪੁੱਛਿਆ, "ਨਾਨਕ! ਇਹ ਤਾਂ ਦੱਸੋ, ਜਿਹੜੇ ਪਰਮੇਸ਼ਰ ਨੂੰ ਭੁੱਲ ਕੇ ਨਸ਼ੇ ਪੀਂਦੇ ਨੇ, ਉਨ੍ਹਾਂ ਦਾ ਜਦੋਂ ਜੀਵ ਆਤਮਾ ਜਾਏਗਾ ਓਥੇ, ਤਾਂ ਇੱਕ ਹਜ਼ਾਰ ਮਣ ਸਿੱਕਾ ਰੋਜ਼ ਘੋਲ ਕੇ, ਗਰਮ ਕਰਕੇ ਇਹਦੇ ਗਲ ਵਿਚੀਂ ਲੰਘਾਉਣਗੇ, ਫੇਰ ਚੀਕਾਂ ਮਾਰੇਗਾ। ਹੁਣ ਇਹ ਆਵਾਜ਼ ਨਹੀਂ ਸੁਣਦਾ -

***ਜਿਤੁ ਪੀਤੈ ਮਤਿ ਦੂਰਿ ਹੋਇ***
***ਬਰਲੁ ਪਵੈ ਵਿਚਿ ਆਇ ॥***
***ਆਪਣਾ ਪਰਾਇਆ ਨ ਪਛਾਣਈ***
***ਖਸਮਹੁ ਧਕੇ ਖਾਇ ॥***
***ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥*** ***ਅੰਗ - ੫੫੪***

ਦਰਗਾਹ ਵਿੱਚ ਸਜ਼ਾ ਮਿਲੇਗੀ। ਹੁਣ ਆਵਾਜ਼ਾਂ ਦਿੰਦੇ ਨੇ, ਇਹ ਆਵਾਜ਼ ਤਾਂ ਸੁਣਦਾ ਹੀ ਨਹੀਂ, ਸਗੋਂ ਸ਼ੇਰ ਵਰਗਾ ਹੋ ਜਾਂਦਾ ਹੈ। ਇਸ ਤਰ੍ਹਾ ਮਹਾਰਾਜ ਫੁਰਮਾਨ ਕਰਦੇ ਨੇ -

***ਧਾਰਨਾ - ਬੁਰਿਆਂ ਕੰਮਾਂ ਨੂੰ ਸ਼ੇਰ ਬਣ ਜਾਵੇ,***
***ਚੰਗਿਆਂ ਨੂੰ ਆਲਸ ਕਰੇ - ੨, ੨.***
***ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰੁ ॥***
***ਨਾਨਕ ਅਜੁ ਕਲਿ ਆਵਸੀ***
***ਗਾਫਲ ਫਾਹੀ ਪੇਰੁ ॥*** ***ਅੰਗ - ੫੧੮***

ਬਾਵਜੂਦ ਐਨਾ ਸਮਝਾਉਣ ਦੇ, ਜੇ ਫੇਰ ਭੀ ਬੰਦਾ ਨਾ ਸਮਝ ਸਕੇ ਸਿੱਧੀ ਜਿਹੀ ਗੱਲ, ਫੇਰ ਤਾਂ ਉਹਨੂੰ ਕਹਿ ਨਹੀਂ ਸਕਦਾ ਕੋਈ ਕਿ ਇਹ ਅਕਲ ਵਾਲਾ ਬੰਦਾ ਹੈ। ਆਪੇ ਹੀ ਆਪਣੇ ਦਿਲ ਦੇ ਅੰਦਰ ਸਹੀ ਅੰਦਾਜ਼ਾ ਲਾ ਲੈਣਾ ਚਾਹੀਦਾ ਹੈ। ਜੇ ਕਹੇ, ਅਸੀਂ ਗੁਰੂ ਸਾਹਿਬ ਦੀ ਬਾਤ ਤਾਂ ਨਹੀਂ ਮੰਨਦੇ, ਜੇ ਕੋਈ ਸਾਇੰਸ ਵਾਲਾ ਕਹੇ, ਕੋਈ ਮੈਡੀਕਲ ਵਾਲਾ ਕਹੇ; ਮੈਡੀਕਲ ਵਾਲਿਆਂ ਤੋਂ ਪੁੱਛ ਲਓ, ਉਹ ਕਹਿੰਦੇ ਨੇ ਜੇ ਤਮਾਕੂ ਦੀ ਵਰਤੋਂ ਕਰੇਂਗਾ - ਅਮਰੀਕਾ ਦੇ ਅੰਦਰ ਬੜੇ ਮਗਰ ਪਏ ਨੇ ਤਮਾਕੂ ਦੇ, ਪੀਣ ਨਹੀਂ ਦਿੰਦੇ। ਜਹਾਜ਼ਾਂ ਵਿੱਚ ਬੰਦ ਕਰ ਦਿੱਤਾ, ਵੱਡੇ-ਵੱਡੇ ਦਫਤਰਾਂ ਵਿੱਚ, ਵੱਡੇ-ਵੱਡੇ ਸਟੋਰਾਂ ਵਿੱਚ ਬੰਦ ਕਰ ਦਿੱਤਾ, ਵੱਡੇ-ਵੱਡੇ ਦਫਤਰਾਂ ਵਿੱਚ, ਵੱਡੇ-ਵੱਡੇ ਸਟੋਰਾਂ ਵਿੱਚ ਬੰਦ ਕਰ ਦਿਤਾ - No smoking, No smoking, (ਸਿਗਰਟ ਪੀਣਾ ਮਨ੍ਹਾ ਹੈ) ਹੋਟਲਾਂ ਦੇ ਅੰਦਰ ਵੱਡਾ ਸਾਰਾ ਲਿਖਿਆ ਹੋਇਆ ਹੈ, Warning! you are entering 'No Smoking Zone', ਜੇ ਸਿਗਰਟ ਪੀਣੀ ਹੈ, ਔਧਰ ਜਾਓ, ਐਧਰ ਨਾ ਜਾਓ। ਵਾਤਾਵਰਣ ਸ਼ੁੱਧ ਰਹੇ, ਤਹਿਰੀਕਾਂ ਚਲਦੀਆਂ ਨੇ ਕਿ ਸਾਡੀ ਹਵਾ ਖਰਾਬ

ਨਾ ਕਰੋ, ਇਹ ਕੁਦਰਤ ਨੇ ਸਾਡੇ ਸਾਹ ਲੈਣ ਵਾਸਤੇ ਦਿੱਤੀ ਹੈ - ਪੁਰਣ (ਸ਼ੁੱਧ) ਹਵਾ, ਇਹ ਕਾਰਖਾਨਿਆਂ ਨੇ ਖਰਾਬ ਕਰ ਦਿੱਤੀ, ਧੂੰਏਂ ਨੇ ਖਰਾਬ ਕਰ ਦਿੱਤੀ। ਇੰਡੀਆਂ ਦਾ ਤਾਂ ਹਾਲ ਹੀ ਬੜਾ ਮਾੜਾ ਹੈ, ਏਥੇ ਹੋਰ ਸਿਗਰਟਾਂ ਦੇ ਧੂੰਏਂ ਨੇ ਖਰਾਬ ਕਰ ਦਿੱਤੀ। ਉਹ ਕਹਿੰਦੇ, ਬਾਕੀ ੨੦% ਸ਼ਰਾਬ ਦੇ ਨਸ਼ਿਆਂ ਵਾਲੇ ਹੋਇਆ ਕਰਦੇ ਨੇ ੧੦% ਜਿਨ੍ਹਾਂ ਨੂੰ ਕੋਈ ਖਾਨਦਾਨੀ ਬਿਮਾਰੀ ਹੁੰਦੀ ਹੈ ਜਾਂ ਕੋਈ ਵੈਸੇ ਹੀ ਹੋ ਜਾਂਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਉਹ ਵੀ ਕਹਿੰਦੇ ਨੇ ਕਿ ਨਾ ਵਰਤੋ ਇਹਨੂੰ। ਧਰਮ ਵੀ ਇਹ ਕਹਿੰਦਾ ਹੈ ਕਿ ਤੇਰੀ ਬੁੱਧੀ ਮਲੀਨ ਹੋ ਜਾਏਗੀ, ਲਿਵ ਨਹੀਂ ਕਾਇਮ ਰਹਿਣੀ, ਤਮੋ ਗੁਣ ਪ੍ਰਧਾਨ ਹੋ ਜਾਏਗਾ। ਨਾ ਤੂੰ ਇਹੋ ਜਿਹੀਆਂ ਚੀਜ਼ਾਂ ਖਾਹ। ਤੂੰ ਸਤੋ ਗੁਣੀ ਚੀਜ਼ਾਂ ਖਾਹ - 'ਜੈਸਾ ਅੰਨ ਤੈਸਾ ਮਨ।' ਉਹਦੇ ਨਾਲ ਤੇਰਾ ਭਜਨ ਕਰਨ ਵਾਲਾ ਮਨ ਬਣਨਾ ਹੈ, ਨਹੀਂ ਤਾਂ ਇਹ ਛਲਾਂਗਾਂ ਮਾਰਨ ਵਾਲਾ ਮਨ ਬਣਨਾ ਹੈ ਦੋ ਗੁਣਾਂ ਨਾਲ - ਤਮੋ ਗੁਣ ਤੇ ਰਜੋ ਗੁਣ ਨਾਲ। ਉਹਨੇ ਭਜਨ ਵਿੱਚ ਨਹੀਂ ਬੈਠਣਾ, ਗੁਟਕਾ ਤੇਰੇ ਹੱਥ ਵਿੱਚ ਰਹਿ ਜਾਊਗਾ, ਛੜੱਪੇ ਮਾਰਦਾ ਫਿਰੇਗਾ, ਕਦੇ ਐਧਰ, ਕਦੇ ਓਧਰ - ਕਿਉਂਕਿ ਖੁਰਾਕ ਵਿੱਚ ਫਰਕ ਹੈ, ਪੁਸ਼ਾਕ ਵਿੱਚ ਫਰਕ ਹੈ, ਰਹਿਣ ਸਹਿਣ ਵਿੱਚ ਫਰਕ ਹੈ, ਗੱਲਬਾਤ ਵਿੱਚ ਫਰਕ ਹੈ। ਸੋ ਇਸ ਤਰ੍ਹਾਂ ਦੇ ਨਾਲ ਸਮਝਾਉਂਦੇ ਨੇ, ਪਰ ਇਹ ਸਮਝਦਾ ਨਹੀਂ।

ਸੋ ਵਿਚਾਰ ਇਹ ਸੀ ਕਿ ਆਦਮੀ ਨੂੰ ਔਖਾ ਵੇਲਾ, ਸਾਧ ਸੰਗਤਿ ਜੀ! ਜ਼ਰੂਰ ਆਉਣਾ ਹੈ। ਅੱਜ ਦੇ ਹਾਲਾਤ ਵਿੱਚ ਫਸਿਆ ਹੋਇਆ ਕੋਈ ਬੰਦਾ ਸੁਖੀ ਹੈ? ਪੈਸਾ ਉਹਦੇ ਕੋਲ ਹੈ, ਉਹਦੇ ਬਾਲ-ਬੱਚੇ ਨੇ, ਰਿਸ਼ਤੇਦਾਰ ਹੈਗੇ, ਤੇ ਆਲੇ ਦੁਆਲੇ ਖੇੜਾ ਹੈ। ਮਹਾਰਾਜ ਕਹਿੰਦੇ, ਭੁਲੇਖਾ ਹੈ; ਇਹ ਇਵੇਂ ਜਿਵੇਂ ਹੈ ਜਿਵੇਂ ਬੱਦਲ ਆ ਜਾਵੇ - ਭਾਦੋਂ ਦੇ ਮਹੀਨੇ, ਬੱਦਲਾਂ ਦੀ ਥੋੜ੍ਹੀ ਦੇਰ ਵਾਸਤੇ ਛਾਂ ਹੋ ਜਾਵੇ। ਉਹਦੇ ਵਿੱਚ ਤੂੰ ਮਸਤ ਨਾ ਰਹਿ, ਸਦੀਵੀ ਨਹੀਂ ਰਹਿਣ ਵਾਲੀਆਂ ਇਹ ਚੀਜ਼ਾਂ -

***ਧਾਰਨਾ - ਧਨ ਜੋਬਨ ਫੁੱਲਾਂ ਦੀਆਂ ਵਾੜੀਆਂ,***
***ਖਿੜੀਆਂ ਨ ਸਦਾ ਰਹਿਣੀਆਂ - ੨, ੨.***
***ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥***
***ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥***
***ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ॥***
***ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥ ਅੰਗ - ੨੩***

ਸਦਾ ਇੱਕ ਅਵਸਥਾ ਨਹੀਂ ਰਹਿੰਦੀ। ਇਸ ਦੇ ਵਿੱਚ ਆਦਮੀ ਭੁੱਲ ਗਿਆ, ਕਹਿੰਦਾ ਹੈ, ਮੇਰਾ ਸਰੀਰ ਸਦਾ ਹੀ ਰਹੇ, ਤੰਦਰੁਸਤ ਰਹੇ। ਕੋਈ ਐਕਸੀਡੈਂਟ ਹੋ ਜਾਂਦਾ ਹੈ, ਤੁਰਦਾ ਫਿਰਦਾ ਹੈ - ਕੋਈ ਅੰਗ ਟੁੱਟ ਜਾਂਦਾ ਹੈ, ਕੋਈ ਗਲਤ ਗੱਲ ਹੋ ਜਾਂਦੀ ਹੈ, ਬਾਲ-ਬੱਚਿਆਂ ਦੇ ਵਿੱਚ ਖੁਸ਼ ਹੈ; ਝਪਟਾ ਪੈਂਦਾ ਹੈ, ਪਰ ਕੋਈ ਪਤਾ ਹੀ ਨਹੀਂ ਰਹਿੰਦਾ ਕਿ ਕੀ ਹੋ ਗਿਆ। ੧੯੮੪ ਵਿੱਚ ਇਕ ਰਾਤ ਪਹਿਲਾਂ ਕਿਸੇ ਨੂੰ ਨਹੀਂ ਸੀ ਪਤਾ ਕਿ ਕੱਲ੍ਹ ਨੂੰ ਕੀ ਹੋ ਜਾਣਾ ਹੈ। ਕਿੱਡਾ ਝਪਟਾ ਪੈ ਗਿਆ ਸਾਧਸੰਗਤਿ ਜੀ -

***ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥***
***ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥***
***ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥***
***ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥ ਅੰਗ - ੧੩੮੩***

ਜੇ ਚੀਜ਼ਾਂ ਸਦਾ ਰਹਿਣ ਵਾਲੀਆਂ ਹੁੰਦੀਆਂ, ਫੇਰ ਰੱਖ ਲੈਂਦਾ ਮਨੁੱਖ। ਇਹ ਨਹੀਂ ਰਿਹਾ ਕਰਦੀਆਂ। ਸੋ ਇਸ ਤਰ੍ਹਾ ਮਨੁੱਖ ਸਮਝਦਾ ਨਹੀਂ। ਇਨ੍ਹਾਂ ਚੀਜ਼ਾਂ ਵਿੱਚ ਪਰਚਿਆ ਹੋਇਆ ਹੈ, ਬਿਹੁ ਇਕੱਠੀ ਕਰੀ ਜਾਂਦਾ ਹੈ ਤੇ ਜਿਹੜੀ ਚੀਜ਼ ਨਾਲ ਜਾਣੀ ਹੈ, ਉਹਨੂੰ ਇਕੱਠੀ ਨਹੀਂ ਕਰਦਾ। ਕਹਿੰਦਾ ਹੈ, ਜੀ ਸਾਨੂੰ ਤਾਂ ਪਤਾ ਨਹੀਂ ਕਿ ਨਾਲ ਕੀ ਜਾਏਗਾ। ਸਰੀਰ ਵੀ ਨਹੀਂ ਸਾਡਾ ਤਾਂ ਨਾਲ ਜਾਂਦਾ, ਕੱਪੜੇ ਵੀ ਨਾਲ ਨਹੀਂ ਜਾਂਦੇ, ਕੋਠੀਆਂ ਵੀ ਨਾਲ ਨਹੀਂ ਜਾਂਦੀਆਂ, ਬੈਂਕ ਦਾ ਪੈਸਾ ਵੀ ਨਹੀਂ ਨਾਲ ਜਾਂਦਾ। ਫੇਰ ਕਾਹਨੂੰ ਇਨ੍ਹਾਂ ਦੇ ਵਿੱਚ ਫਸਿਆ ਹੈ ਜੇ ਨਾਲ ਨਹੀਂ ਜਾਣੀਆਂ। ਜੇ ਤੈਨੂੰ ਨਹੀਂ ਪਤਾ, ਫਿਰ ਗੁਰੂ ਤੋਂ ਪੁੱਛ ਲੈ ਕਿ ਮਹਾਰਾਜ! ਕੋਈ ਚੀਜ਼ ਨਾਲ ਵੀ ਜਾਂਦੀ ਹੈ? ਨਾਲ

ਤਾ ਬਹੁਤ ਕੁਛ ਜਾਂਦਾ ਹੈ -ਤੇਰੇ ਮਾੜੇ ਕਰਮ ਵੀ ਨਾਲ ਜਾਂਦੇ ਨੇ - ਭਾਰੀ ਪੱਥਰ, ਤੇਰੇ ਚੰਗੇ ਕਰਮ ਵੀ ਨਾਲ ਜਾਂਦੇ ਨੇ ਪਰ ਇਹ ਦੋਇ ਭਾਰ ਨੇ। ਪਹਾੜ ਦੀ ਚੜ੍ਹਾਈ ਦੇ ਉੱਤੇ ਚਾਹੇ ਮਣ ਰੂੰ ਚੁੱਕ ਲਓ, ਚਾਹੇ ਮਣ ਦਾ ਪੱਥਰ ਚੁੱਕ ਲਓ - ਇਕੋ ਹੀ ਗੱਲ ਹੋਇਆ ਕਰਦੀ ਹੈ। ਤੇ ਸੁਖ ਦੇਣ ਵਾਲੀ ਕੋਈ ਚੀਜ਼! ਉਹ ਨਾਮ ਹੈ ਪ੍ਰਮੇਸ਼ਰ ਦਾ -

***ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥***
***ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥*** ***ਅੰਗ - ੨੬੪***

ਓਥੇ ਤਾਂ ਨਾਮ ਨੇ ਸਹਾਇਤਾ ਕਰਨੀ ਹੈ ਤੇਰੀ, ਹੋਰ ਕਿਸੇ ਚੀਜ਼ ਨੇ ਸਹਾਇਤਾ ਨਹੀਂ ਕਰਨੀ। ਜਦੋਂ ਤੂੰ ਬਹੁਤ ਔਖਾ ਹੋਵੇਂਗਾ, ਓਥੇ ਇਹ ਧਨ ਖੱਟਿਆ ਹੋਇਆ ਤੇਰੇ ਕੰਮ ਆਵੇਗਾ। ਜਿਵੇਂ ਐਥੋਂ ਅਮਰੀਕਾ ਜਾਣਾ ਹੈ, ਪੈਸੇ ਇਕੱਠੇ ਕਰ ਲਓ, ਡਾਲਟਾਂ ਵਿੱਚ convert ਕਰ ਲਓ - ਓਥੇ ਜਾ ਕੇ ਸੁਖਾਲੇ ਰਹੀਦਾ ਹੈ - ਨਹੀਂ ਤਾਂ ਓਥੇ ਕਿਸ ਤੋਂ ਮੰਗੇ ਜਾ ਕੇ। ਇਹ ਰੁਪਿਆਂ ਦਾ ਭਰ ਕੇ ਲੈ ਜਾਓ ਬੈਗ, ਓਥੇ ਪੁੱਛਦਾ ਵੀ ਨਹੀਂ ਕੋਈ ਕਿ ਇਹ ਤਾਂ ਕਾਗਜ਼ ਨੇ ਕਿਉਂਕਿ ਉਸ ਥਾਂ ਦਾ ਇਹ ਸਿੱਕਾ ਨਹੀਂ ਹੈ। ਜਿਹੜਾ ਸਿੱਕਾ ਜਿਸ ਦੇਸ਼ ਦਾ ਹੁੰਦਾ ਹੈ, ਉਹ ਹੀ ਉਥੇ ਚਲਦਾ ਹੈ। ਸੋ ਦਰਗਾਹ ਦੇ ਅੰਦਰ ਜੇ ਕੋਈ ਸਿੱਕਾ ਹੈ - ਭਾਰੀ ਸਿੱਕਾ, ਜਿਸ ਦਾ ਥੋੜ੍ਹੇ ਦਾ ਹੀ ਬਹੁਤ ਮੁੱਲ ਹੈ, ਉਹ ਨਾਮ ਦਾ ਸਿੱਕਾ ਹੈ। ਮਹਾਰਾਜ ਕਹਿੰਦੇ, ਉਹ ਧਨ ਖੱਟ ਲੈ ਪ੍ਰੇਮੀਆ -

***ਧਾਰਨਾ - ਪਿਆਰੇ ਜੀ,***
***ਦਰਗਹ ਵਿੱਚ ਮਾਣ ਪਾਵੇਂਗਾ- ੨, ੨.***
***ਸਾਥੀ ਦਰਗਹ ਦਾ ਨਾਮ ਧਨ ਖੱਟ ਲੈ - ੨, ੨.***
***ਸਾਥਿ ਨ ਚਾਲੈ ਬਿਨੁ ਭਜਨ ਬਿਖਿਆ ਸਗਲੀ ਛਾਰੁ॥***
***ਹਰਿ ਹਰਿ ਨਾਮੁ ਕਮਾਵਨਾ ਨਾਨਕ ਇਹੁ ਧਨੁ ਸਾਰੁ॥*** ***ਅੰਗ - ੨੮੮***

ਤੱਤ ਜਿਹੜਾ ਪੱਲੇ ਰਹਿਣ ਵਾਲਾ ਹੈ - ਜਿਸਨੂੰ ਨਾ ਕੋਈ ਚੋਰ ਖੋਹ ਸਕਦਾ ਹੈ, ਨਾ ਜਮਦੂਤ ਲੁੱਟ ਸਕਦਾ ਹੈ, ਨਾ ਧਰਮਰਾਜਾ ਇਹਦੇ ਉੱਤੇ ਕੋਈ ਡੰਨ ਲਾ ਸਕਦਾ ਹੈ - ਐਸਾ ਧਨ ਹੈ। ਜਿਹੜਾ ਵੀ ਖੱਟ ਕੇ ਦਰਗਾਹ ਵਿੱਚ ਜਾਂਦਾ ਹੈ, ਮਹਾਰਾਜ ਕਹਿੰਦੇ -

***ਰੇ ਰੇ ਦਰਗਹ ਕਹੈ ਨ ਕੋਊ ॥***
***ਆਉ ਬੈਠੁ ਆਦਰੁ ਸੁਭ ਦੇਊ ॥*** ***ਅੰਗ - ੨੫੨***

ਸਭ ਆਦਰ ਦੇਣਗੇ ਕਿਉਂਕਿ ਨਾਮ ਦਾ ਜੋ ਖੱਟਣ ਵਾਲਾ ਹੈ, ਜਿਹਨੇ ਨਾਮ ਦਾ ਧਨ ਖੱਟ ਲਿਆ, ਉਹ ਕੋਈ ਮਾਮੂਲੀ ਆਦਮੀ ਨਹੀਂ ਹੋਇਆ ਕਰਦਾ। ਸੰਸਾਰ ਦੀ ਨਿਗਾਹ ਵਿੱਚ ਹੋ ਸਕਦਾ ਹੈ ਕਿਉਂਕਿ ਇਹਦਾ ਗਜ਼ ਸੋਨੇ ਦਾ ਹੈ, ਪੈਸੇ-ਟਕੇ, ਜਾਇਦਾਦ ਨਾਲ ਕਿਸੇ ਬੰਦੇ ਨੂੰ ਨਾਪਦੇ ਨੇ। ਰਿਸ਼ਤਾ ਕਰਨ ਜਾਣਾ ਹੋਵੇ, ਪਹਿਲਾਂ ਪੁੱਛਦੇ ਨੇ - ਕਿੰਨੀ ਜਾਇਦਾਦ ਹੈ? ਟਰੱਕ ਚਲਦੇ ਨੇ ਜੀ, ਜ਼ਮੀਨ ਐਨੀ ਹੈ, ਟਰੈਕਟਰ ਚਲਦੇ ਨੇ, ਘਰ ਤਾਂ ਚੰਗਾ ਹੈ। ਅਗਾਹਾਂ ਵਾਲੀ ਗੱਲ ਨਹੀਂ। ਅੱਗੇ ਤਾਂ ਨਹੀਂ ਦੇਖਦੇ ਕਿ ਚਾਲ ਚਲਣ ਵੀ ਹੈ ਉਹਦਾ? ਸ਼ਰਾਬੀ ਕਬਾਬੀ ਹੈ ਜਾਂ ਕਿਹੋ ਜਿਹਾ ਹੈ - ਲੰਪਟ ਹੈ, ਝੂਠਾ ਹੈ, ਜੂਏਬਾਜ਼ ਹੈ। ਇਹ ਬਾਤ ਓਥੇ ਹੈ ਨਹੀਂ, ਕਿਉਂਕਿ ਦੁਨੀਆਂ ਦਾ ਜੋ ਨਾਪ ਹੇ, ਉਹ ਸੋਨੇ ਦੇ ਗਜ਼ ਨਾਲ ਨਾਪਿਆ ਜਾਂਦਾ ਹੈ - ਹਰੇਕ ਦੀ ਸਖਸ਼ੀਅਤ ਨੂੰ - ਗੁਰੂ ਨਹੀਂ ਨਾਪਦਾ। ਗੁਰੂ ਦਾ ਨਾਪ - ਦਰਗਾਹ ਦਾ ਨਾਪ ਹੈ ਜਿਥੇ ਜਾ ਕੇ ਪੱਤ ਪ੍ਰਵਾਨ ਪੈਣੀ ਹੈ -

***ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥*** ***ਅੰਗ - ੪੬੯***

ਉਥੇ ਦਰਗਾਹ ਵਿੱਚ ਜਾ ਕੇ ਪਤਿ ਪ੍ਰਵਾਨ ਪੈਣੀ ਹੈ - ਵੱਟੇ ਹੋਰ ਨੇ, ਓਥੇ ਹੋ ਤਰੀਕੇ ਨਾਲ ਤੋਲਿਆ ਜਾਂਦਾ ਹੈ, ਨਾਪਿਆ ਜਾਂਦਾ ਹੈ। ਉਥੇ ਜੋ ਨਾਮ ਧਨ ਵਾਲਾ ਹੈ, ਉਹ ਸਭ ਤੋਂ ਵੱਡਾ ਹੋਇਆ ਕਰਦਾ ਹੈ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਚਿੱਤ ਹਰੀ ਦੇ ਨਾਲ ਨਾਲ ਲੱਗਿਆ,***

***ਰਾਜਾ ਸਾਰੀ ਦੁਨੀਆਂ ਦਾ - ੨, ੨***

***ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥***
***ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥***
***ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥***
***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥***
***ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥ ਅੰਗ - ੭੦੭***

ਐਸੇ adverse (ਭੈੜੇ) ਹਾਲਾਤ; ਸੰਸਾਰ ਦੀ ਨਿਗ੍ਹਾ ਵਿੱਚ ਟੁੱਟੀ ਹੋਈ ਝੌਂਪੜੀ ਵਿੱਚ ਰਹਿਣ ਵਾਲਾ, ਪਾਟੇ ਹੋਏ ਕੱਪੜਿਆਂ ਵਾਲਾ; ਕੋਈ ਜਾਤ ਅੱਛੀ ਨਾ ਹੋਵੇ, ਪੱਤ ਨਾ ਹੋਵੇ, ਕੋਈ ਮਿੱਤਰ ਨਾ ਹੋਵੇ, ਜੰਗਲਾਂ ਵਿੱਚ ਘੁੰਮਦਾ ਰਹਿੰਦਾ ਹੋਵੇ - ਕੀ ਕਹਿਣਗੇ - ਬੈਠਣ ਵੀ ਨਹੀਂ ਦਿੰਦਾ ਕੋਲ ਕੋਈ, ਕਿ ਇਹ ਤਾਂ ਐਵੇਂ ਹੀ ਹੈ ਫਾਲਤੂ ਆਦਮੀ - ਕੁਛ ਨਹੀਂ ਹੈ। ਸੋ ਮਹਾਰਾਜ ਕਹਿੰਦੇ, ਜੇ ਉਹਦੇ ਚਿੱਤ ਵਿੱਚ ਪ੍ਰਮੇਸ਼ਰ ਦਾ ਨਾਮ ਵਸਿਆ ਹੋਇਆ ਹੈ, ਉਹ ਰਾਜਾ ਹੈ ਸਾਰੀ ਸ੍ਰਿਸ਼ਟੀ ਦਾ, ਕਾਇਨਾਤ ਦਾ। ਉਹਦਾ ਹੁਕਮ ਏਥੇ ਹੀ ਨਹੀਂ ਚੱਲਦਾ -

***ਜਾ ਕਾ ਕਹਿਆ ਦਰਗਹ ਚਲੈ ॥***
***ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥ ਅੰਗ - ੧੮੬***

ਵੱਡੇ-ਵੱਡੇ ਬਾਦਸ਼ਾਹਾਂ ਦੀਆਂ ਮਿਸਾਲਾਂ ਨੇ।

ਜਹਾਂਗੀਰ - ਹਿੰਦੁਸਤਾਨ ਦਾ ਬਾਦਸ਼ਾਹ। ਆਪ ਦੇ ਬੜੀ ਉਮਰ ਤਕ ਔਲਾਦ ਨ ਹੋਈ। ਉਸ ਵੇਲੇ ਪੁੱਛਿਆ ਕਿ ਕੋਈ ਹੈ ਪ੍ਰਮੇਸ਼ਰ ਦਾ ਪਿਆਰਾ? ਬੇਅੰਤ ਸਨ ਉਸ ਵੇਲੇ ਲੇਕਿਨ ਦੱਸ ਪਈ ਇਕ ਮਹਾਤਮਾ ਦੀ, ਜੋ ਲੁਧਿਆਣੇ ਤੋਂ ਥੋੜ੍ਹੀ ਦੂਰ 'ਜਗਰਾਵਾਂ' ਰਿਹਾ ਕਰਦੇ ਸੀ। ਜਹਾਂਗੀਰ ਓਥੇ ਆਪਣੇ ਬਹੁਤ ਹਾਥੀ ਘੋੜਿਆਂ ਦੇ ਨਾਲ ਉਨ੍ਹਾਂ ਦੇ ਦੀਦਾਰ ਕਰਨ ਵਾਸਤੇ ਗਿਆ। ਖੜਕਾ ਸੁਣਿਆ ਉਨ੍ਹਾਂ ਨੇ, ਆਪ ਭੋਰੇ ਵਿੱਚ ਰਿਹਾ ਕਰਦੇ ਸੀ। ਇਕ ਬੀਬੀ ਡਿਊਟੀ ਦਿਆ ਕਰਦੀ ਸੀ ਜਿਸ ਦਾ ਨਾਉਂ ਬਾਨੋ ਸੀ। ਅੰਦਰੋਂ ਆਵਾਜ਼ ਦਿੱਤੀ -

"ਇਹ ਕੌਣ ਹੈ? ਕਿਉਂ ਐਨਾ ਰੌਲਾ ਹੈ?"

"ਹਜ਼ੂਰ! ਆਪ ਦੀ ਜ਼ਿਆਰਤ ਵਾਸਤੇ ਸ਼ਹਿਨਸ਼ਾਹ-ਏ-ਹਿੰਦ ਆ ਰਿਹਾ ਹੈ।"

"ਸ਼ਹਿਨਸ਼ਾਹ ਦਾ ਮੇਰੇ ਨਾਲ ਕੀ ਕੰਮ। ਮੈਨੂੰ ਕੋਈ ਕੰਮ ਨਹੀਂ।"

"ਨਹੀਂ ਹਜ਼ੂਰ! ਆ ਰਹੇ ਨੇ - ਵਧਦੇ ਆ ਰਹੇ ਨੇ।"

"ਜਾਉ! ਅੱਗੇ ਹੋ ਕੇ ਰੋਕੋ ਉਨ੍ਹਾਂ ਨੂੰ।"

ਬਾਬਾ ਬੁੱਢਾ ਜੀ ਜਦੋਂ ਬੀੜ ਵਿੱਚ ਬੈਠੇ ਨੇ, ਮਾਤਾ ਗੰਗਾ ਜੀ ਮਿਲਣ ਜਾਂਦੇ ਨੇ। ਉਸ ਵੇਲੇ ਆਪ ਨੇ ਖੜਕਾ ਸੁਣਿਆ - ਆਪ ਸਮਾਧੀ ਸਥਿਤ ਸਨ। ਸੇਵਾਦਾਰ ਨੂੰ ਕਹਿਣ ਲੱਗੇ, "ਇਹ ਕਾਹਦਾ ਰੌਲਾ-ਗੌਲਾ ਹੈ, ਘੰਗਰਾਲਾਂ ਖੜਕਦੀਆਂ ਆਉਂਦੀਆਂ ਨੇ, ਜੰਗ ਖੜਕਦੇ ਨੇ ਰਥਾਂ ਦੇ - ਇਹ ਕੀ ਗੱਲ ਹੈ, ਐਨਾ ਰੌਲਾ-ਗੌਲਾ ਕਿਉਂ ਹੈ?" ਕਹਿਣ ਲੱਗਿਆ, "ਮਹਾਰਾਜ! ਗੁਰੂ ਕੇ ਮਹਿਲ ਆ ਰਹੇ ਨੇ'।" ਕਹਿੰਦੇ, "ਗੁਰੂ ਕੇ ਮਹਿਲ ਆ ਰਹੇ ਨੇ।" ਕਹਿੰਦੇ, "ਗੁਰੂ ਕੇ ਮਹਿਲਾਂ ਨੂੰ ਭਾਜੜ ਕਿਧਰੋਂ ਪੈ ਗਈ?" ਵਰ ਲੈਣ ਜਾਂਦੇ ਸੀ। ਸਹਿਜ ਸੁਭਾਅ ਬਚਨ ਹੋ ਗਏ। ਹੁਣ ਉਸ ਬਚਨ ਨੂੰ ਕੋਈ ਟਾਲਣ ਵਾਲਾ ਨਹੀਂ ਹੈ। ਭਾਜੜ ਪੈ ਗਈ। ਸੋ ਇਸ ਤਰ੍ਹਾਂ like (ਪਸੰਦ) ਨਹੀਂ ਕਰਦੇ ਮਹਾਤਮਾ।

ਸੋ ਉਸ ਵੇਲੇ ਕਹਿਣ ਲੱਗੇ, "ਰੋਕੋ ਇਸਨੂੰ, ਕਿਆ ਚਾਹੁੰਦਾ ਹੈ, ਪੁੱਛੋ ਇਸਨੂੰ।" ਅੱਗੇ ਵਧੀ ਬੀਬੀ, ਦੂਰ ਜਾ ਕੇ ਰੋਕਿਆ। ਰੋਕੇ ਸਾਰੇ, ਕਿਉਂਕਿ ਮੰਗਤਾ ਬਣ ਕੇ ਨਹੀਂ ਸੀ ਆ ਰਿਹਾ, ਬਾਦਸ਼ਾਹ ਬਣ ਕੇ ਆ ਰਿਹਾ ਸੀ। ਉਹ ਚੀਜ਼ ਨਹੀਂ ਮਿਲਦੀ, ਬਾਕੀ ਚੀਜ਼ਾਂ ਮਿਲ ਜਾਂਦੀਆਂ ਨੇ। ਜੋ ਸੰਤਾਂ ਦੇ ਦਰ ਤੋਂ ਚੀਜ਼ ਮਿਲਦੀ ਹੈ, ਉਹ ਨਾ

ਪੈਸੇ ਨਾਲ ਮਿਲਦੀ ਹੈ, ਨਾ ਕਿਸੇ ਹਕੂਮਤ ਦੇ ਜ਼ੋਰ ਨਾਲ ਮਿਲਦੀ ਹੈ। ਉਹ ਤਾਂ ਬਖਸ਼ਿਸ਼ ਹੋਵੇ ਉਨ੍ਹਾਂ ਦੀ, ਤਾਂ ਮਿਲਿਆ ਕਰਦੀ ਹੈ। ਸੋ ਮਹਾਰਾਜ ਫੁਰਮਾਨ ਕਰਦੇ ਨੇ ਕਿ ਜੋ ਸੰਤਾਂ ਕੋਲ ਚੀਜ਼ਾਂ ਨੇ, ਉਹ ਪੈਸੇ ਟਕਿਆਂ ਨਾਲ ਨਹੀਂ ਮਿਲਿਆ ਕਰਦੀਆਂ। ਉਹ ਤਾਂ ਸ਼ੁੱਧ ਭਾਵਨਾ ਹੋਵੇ, ਸੇਵਾ 'ਚ ਲੱਗੇ, ਫਿਰ ਜਾ ਕੇ ਪ੍ਰਾਪਤ ਹੋਇਆ ਕਰਦੀਆ ਨੇ -

***ਧਾਰਨਾ - ਜੇ ਤੈਂ ਚਾਰ ਪਦਾਰਥ ਲੈਣੇ,***
***ਸੇਵਾ ਕਰ ਲੈ ਸਾਧੂਆਂ ਦੀ - ੨, ੨***

***ਚਾਰਿ ਪਦਾਰਥ ਜੇ ਕੋ ਮਾਗੈ॥***
***ਸਾਧ ਜਨਾ ਕੀ ਸੇਵਾ ਲਾਗੈ॥ ਅੰਗ - ੨੬੬***

ਦੁੱਖ ਨਹੀਂ ਮਿਟਦਾ, ਡਾਕਟਰ ਜਵਾਬ ਦੇ ਦਿੰਦੇ ਨੇ। ਪੈਸੇ ਨਾਲ ਪੁੱਤਰ ਨਹੀਂ ਹਾਸਲ ਹੋਇਆ ਕਰਦੇ, ਪੈਸੇ ਦੇ ਨਾਲ ਧਰਮ ਨਹੀਂ ਹਾਸਲ ਹੋਇਆ ਕਰਦਾ; ਧਰਮ, ਅਰਥ, ਕਾਮ, ਮੋਖ, ਵਾਸ਼ਨਾਵਾਂ, ਕਾਮਨਾਵਾਂ ਪੂਰੀਆਂ ਨਹੀਂ ਹੋਇਆ ਕਰਦੀਆਂ। ਚਾਰ ਚੀਜ਼ਾਂ ਪੂਰੀਆਂ ਹੋ ਜਾਂਦੀਆ ਨੇ, ਬਾਦਸ਼ਾਹ ਵੀ ਮੰਗਤਾ ਹੋ ਕੇ ਖੜ੍ਹਦਾ ਹੈ।

ਹਮਾਯੂੰ - ਬਾਬਰ ਦਾ ਲੜਕਾ। ਬਾਬਰ ਤੋਂ ਬਾਅਦ ਉਸਨੇ ਹਿੰਦੁਸਤਾਨ ਦਾ ਰਾਜ ਕਰਿਆ। ਉਸ ਵੇਲੇ ਸ਼ੇਰਸ਼ਾਹ ਅਫਗਾਨ - ਸ਼ੇਰ ਸ਼ਾਹ ਸੂਰੀ - ਉਹਤੋਂ ਹਮਾਯੂੰ ਹਾਰ ਖਾ ਗਿਆ, ਦੌੜਿਆ ਜਾਂਦਾ ਹੈ - ਕਿਤੇ ਟਿਕਾਣਾ ਨਹੀਂ ਮਿਲਿਆ। ਪਤਾ ਲੱਗਿਆ ਕਿ ਸਾਡੇ ਕਦਮ ਏਥੇ ਕਿਸ ਤਰ੍ਹਾਂ ਜੰਮੇ ਸੀ। ਕਹਿਣ ਲੱਗਿਆ, ਇਕ ਵਾਅਦਾ ਦਿਤਾ ਸੀ, ਇਕ ਜ਼ਮਾਨਤ ਦਿਤੀ ਸੀ - ਕੌਣ ਸੀ? ਉਹ ਗੁਰੂ ਨਾਨਕ ਸੀ। ਇਹ ਜ਼ਮਾਨਤ ਦਿਤੀ ਸੀ ਕਿ ਹੇ ਗੁਰੂ ਨਾਨਕ! ਸਾਨੂੰ ਹਿੰਦੁਸਤਾਨ ਦਾ ਰਾਜ ਬਖਸ਼ ਦੇ। ਅਸੀਂ ਹਿੰਦੂ, ਮੁਸਲਮਾਨ ਸਭ ਨੂੰ ਇਕ ਨਿਗ੍ਹਾ ਨਾਲ ਦੇਖਾਂਗੇ, ਦੋ ਨਾਲ ਨਹੀਂ ਦੇਖਾਂਗੇ। ਇਨਸਾਫ ਦਾ ਰਾਜ ਕਰਾਂਗੇ, ਜ਼ੁਲਮ ਨਹੀਂ ਕਰਾਂਗੇ ਤੇ ਉਹਦੀ ਬਖਸ਼ਿਸ਼ ਦੇ ਨਾਲ ਸਾਨੂੰ ਰਾਜ ਦੀ ਪ੍ਰਾਪਤੀ ਹੋਈ ਸੀ। ਉਹਨੇ ਇਹ ਵੀ ਕਹਿ ਦਿੱਤਾ ਸੀ -

***ਆਵਨਿ ਅਠਤਰੈ ਜਾਨਿ ਸਤਾਨਵੈ***
***ਹੋਰੁ ਭੀ ਉਠਸੀ ਮਰਦ ਕਾ ਚੇਲਾ॥ ਅੰਗ - ੭੨੩***

ਕੀ ਸੰਨ ਹੈ? ਕਹਿੰਦੇ ੯੮ ਹੈ। ਕਹਿੰਦਾ, ਹੁਣ ਉਥੇ ਹੀ ਚੱਲੋ - ਗੁਰੂ ਮਹਾਰਾਜ ਕੋਲ। ਉਥੇ ਹੀ ਆ ਗਏ - ਖਡੂਰ ਸਾਹਿਬ। ਅੱਗੇ ਮਹਾਰਾਜ ਆਪਣੇ ਧਿਆਨ ਵਿੱਚ ਮਹੱਵ ਸਨ, ਸਵੈ-ਸਰੂਪ ਵਿਚ ਮਹਵ ਸਨ। ਨੇਤਰ ਖੁਲ੍ਹੇ ਨੇ ਤੇ ਸ੍ਰਿਸ਼ਟੀ ਦਾ ਰੰਗ ਕੁਛ ਹੋਰ ਦੇਖਦੇ ਨੇ। ਬਾਦਸ਼ਾਹ ਆ ਗਿਆ। ਮਹਾਂਪੁਰਸ਼ਾਂ ਨੂੰ ਬਾਦਸ਼ਾਹ ਕੁਛ ਨਹੀਂ ਹੋਇਆ ਕਰਦਾ। ਫੇਰ ਬਾਦਸ਼ਾਹ ਮੰਗਤਾ ਬਣ ਕੇ ਮੰਗਣ ਵਾਸਤੇ ਆਇਆ। ਮਹਾਰਾਜ ਨੇ ਧਿਆਨ ਨਾ ਦਿਤਾ - ਪੰਦਰਾਂ ਮਿੰਟ ਖੜ੍ਹਾ ਰਿਹਾ। ਹਉਮੈ ਜਾਗ ਪਈ ਕਿ ਜੇ ਹਾਰ ਵੀ ਗਿਆ - ਸ਼ੇਰ ਸ਼ਾਹ ਸੂਰੀ ਤੋਂ, ਐਨਾ ਤਾਂ ਨਹੀਂ ਮੈਂ ਗਿਰਿਆ ਹੋਇਆ ਕਿ ਇਹ ਮੇਰੇ ਨਾਲ ਗੱਲ ਹੀ ਨਾ ਕਰਨ। ego (ਹਉਮੈ) ਉਠ ਖੜ੍ਹੀ, ਫਤੂਰ ਉਠ ਖੜ੍ਹਿਆ ਤੇ ਤਲਵਾਰ ਚੁੱਕ ਲਈ। ਮਹਾਰਾਜ ਨੇ ਦ੍ਰਿਸ਼ਟੀ ਕਰੀ। ਹੱਥ ਨਹੀਂ ਚੱਲਦਾ, ਬਾਂਹ ਖੜ੍ਹੀ ਹੈ, ਹੈਰਾਨ ਹੁੰਦਾ ਹੈ ਕਿ ਸਾਧੂਆਂ ਤੇ ਤਲਵਾਰ ਨਹੀਂ ਚਲ ਰਹੀ। ਮਹਾਰਾਜ ਕਹਿੰਦੇ, "ਹਮਾਯੂੰ! ਇਹ ਤੇਰੀ ਬਹਾਦਰੀ ਓਦੋਂ ਕਿਥੇ ਗਈ ਸੀ ਜੰਗ ਦੇ ਮੈਦਾਨ ਵਿੱਚ, ਉਥੇ ਨ ਚੱਲ ਸਕੀ ਤੇਰੀ ਤਲਵਾਰ! ਹੁਣ ਸੰਤਾਂ ਤੇ ਆ ਕੇ ਤਲਵਾਰਾਂ ਚੁਕਦਾ ਹੈ।" ਸ਼ਰਮਿੰਦਾ ਹੋ ਗਿਆ, ਚਰਨਾਂ ਤੇ ਢਹਿ ਪਿਆ; ਕਹਿਣ ਲੱਗਿਆ, "ਪ੍ਰਭੂ! ਗਲਤੀ ਹੋ ਗਈ, ਮੈਥੋਂ ਭੁੱਲ ਹੋ ਗਈ, ਬਾਦਸ਼ਾਹੀ ਹਉਮੈਂ ਆ ਗਈ।" ਕਹਿੰਦੇ, "ਜਾਹ! ਤੈਨੂੰ ਹੁਣੇ ਹੀ ਬਾਦਸ਼ਾਹੀ ਬਖਸ਼ ਦਿਤੀ ਜਾਣੀ ਸੀ - ੧੪ ਸਾਲ ਭਟਕਦਾ ਫਿਰੀਂ ਇਸ ਗੱਲ ਦੀ ਸਜ਼ਾ ਪਾ ਕੇ - ਚੌਧੀਂ ਸਾਲੀਂ ਆਈਂ, ਇਨਸਾਫ ਦਾ ਰਾਜ ਕਰੀਂ, ਰਾਜ ਮਿਲ ਜਾਏਗਾ ਤੈਨੂੰ। ਰਾਜ ਤਾਂ ਕਿਸੇ ਨੇ ਕਰਨਾ ਹੀ ਹੈ।"

ਜੇ ਕੋਈ ਕਹੇ, ਮਹਾਰਾਜ ਦਸ਼ਮੇਸ਼ ਪਿਤਾ ਨੇ ਮੁਗਲਾਂ ਨੂੰ ਰਾਜ ਕਿਉਂ ਦਿਤਾ? ਰਾਜਾ ਤਾਂ ਕਿਸੇ ਨੇ ਕਿਸੇ ਨੇ ਬਣਨਾ ਹੀ ਹੈ। ਗੁਰੂ ਦਸ਼ਮੇਸ਼ ਪਿਤਾ ਜੀ ਦੇ ਪਾਸ ਭਾਈ ਨੰਦ ਲਾਲ ਜੀ ਬਿਭੌਰ ਵਿਖੇ ਆਉਂਦੇ ਨੇ। ਬੇਨਤੀ ਕਰਦੇ ਨੇ, "ਮਹਾਰਾਜ! ਐਸ ਵੇਲੇ ਸ਼ਹਿਜ਼ਾਦਾ ਮੁਅੱਜ਼ਮ ਬਹੁਤ ਸੰਕਟ ਵਿੱਚ ਹੈ। ਵੱਡਾ ਪੁੱਤਰ ਹੈ, ਰਾਜ ਦਾ ਹੱਕਦਾਰ

ਹੈ, ਉਹਦਾ ਰਗਿਹਟ (ਹੱਕ) ਹੈ ਗੱਦੀ ਦੇ ਉਤੇ, ਧੱਕੇ ਨਾਲ ਤਾਰਾ ਆਜ਼ਮ ਰਾਜ ਲੈ ਰਿਹਾ ਹੈ ਤੇ ਤੁਸੀਂ ਕ੍ਰਿਪਾ ਕਰਦੇ ਕਰੋ, ਮੈਨੂੰ ਤੁਹਾਡੇ ਪਾਸ ਭੇਜਿਆ ਹੈ।" ਮਹਾਰਾਜ ਕਹਿੰਦੇ, "ਕਸਾਈ ਤਾਂ ਨਹੀਂ ਅਸੀਂ ਗੱਦੀ ਤੇ ਬਿਠਾਉਣਾ। ਜੇ ਉਹ ਸੱਚਮੁੱਚ ਰਾਜਾ ਬਣ ਕੇ ਬੈਠਣਾ ਚਾਹੁੰਦਾ ਹੈ ਤਾਂ ਠੀਕ ਹੈ, ਕਿਸੇ ਨਾ ਕਿਸੇ ਨੇ ਤਾਂ ਗੱਦੀ ਲੈਣੀ ਹੀ ਹੈ, ਫੇਰ ਤੇਰੀ ਸੁਹਬਤ ਹੈ ਉਸਨੂੰ।" ਨੰਦ ਲਾਲ ਜੀ ਨੇ ਸਿਫਾਰਸ਼ ਕਰੀ। ਮਹਾਰਾਜ ਕਹਿੰਦੇ, "ਜਾਹ, ਪੁੱਛ ਕੇ ਆ ਇਹ ਗੱਲਾਂ ਪਹਿਲਾਂ।" ਦੁਬਾਰਾ ਫੇਰ ਆ ਜਾਂਦੇ ਨੇ। ਫੇਰ ਆ ਕੇ ਉਹਨੇ ਕਿਹਾ ਕਿ ਹਾਂ, ਜਿਵੇਂ ਗੁਰੂ ਮਹਾਰਾਜ ਕਹਿਣਗੇ, ਉਵੇਂ ਹੀ ਰਾਜ ਕਰਾਂਗੇ। "ਜਾਹ, ਫਿਰ ਇਹ ਜ਼ਾਮਨੀ ਦਿੰਦੇ ਹਾਂ, ਰਾਜ ਅਸੀਂ ਲੈ ਦਿਆਂਗੇ। ਆਪਣੇ ਹੱਥੀਂ ਤਾਰਾ ਆਜ਼ਮ ਨੂੰ ਮਾਰਾਂਗੇ।"

ਓਹ ਗੱਲ ਨਹੀਂ ਕਿ ਰਾਜ, ਗੁਰੂ ਮਹਾਰਾਜ ਨੇ ਕਿਸੇ ਨੂੰ, ਮੁਗਲਾਂ ਨੂੰ, ਮੁਸਲਮਾਨਾਂ ਨੂੰ ਕਿਉਂ ਦਿਵਾ ਦਿਤਾ। ਪਹਾੜੀ ਰਾਜੇ ਕੌਣ ਸੀ ਜਿਨ੍ਹਾਂ ਨੇ ਗੁਰੂ ਮਹਾਰਾਜ ਨੂੰ ਤੰਗ ਕਰ ਦਿਤਾ ਸੀ ਜਿਨ੍ਹਾਂ ਦੀ ਬਦੌਲਤ ਚਾਰੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਹੋਣਾ ਪਿਆ, ਅਨੰਦਪੁਰ ਸਾਹਿਬ ਨੂੰ ਬਰਬਾਦੀ ਦੇ ਦਿਨ ਦੇਖਣੇ ਪਏ, ਬੇਅੰਤ ਸਿੱਖ - ਬ੍ਰਹਮ ਗਿਆਨ ਦੀ ਅਵਸਥਾ ਦੇ, ਮੈਦਾਨ-ਏ-ਜੰਗ ਵਿੱਚ ਸ਼ਹੀਦ ਹੋਏ। ਕੀਹਨੇ ਕਰਾਏ? ਮਹਾਰਾਜ ਨੇ ਤਾਂ ਕਿਹਾ ਸੀ ਕਿ ਤੁਸੀਂ ਸਤਿ ਦਾ ਰਹਿਣਾ ਸਹਿਣਾ ਕਬੂਲ ਕਰ ਲਓ, ਤੁਹਾਨੂੰ ਰਾਜ ਭਾਰਤ ਵਰਸ਼ ਦਾ ਦਿਵਾ ਦਿੰਦੇ ਹਾਂ। ਸੋ ਇਹ ਗੱਲ ਨਹੀਂ ਹੈ।

ਮਹਾਰਾਜ ਕਹਿਣ ਲੱਗੇ, ਚੌਦਾਂ ਸਾਲ ਤੈਨੂੰ ਭਟਕਣਾ ਪਵੇਗਾ। ਚੌਦਾਂ ਸਾਲ ਤੋਂ ਬਾਅਦ ਫਿਰ ਆਇਆ। ਸੋ ਉਹ ਬਾਦਸ਼ਾਹ ਹੁੰਦੇ ਨੇ - ਸਾਰੀ ਸ੍ਰਿਸ਼ਟੀ ਦੇ। ਸੰਸਾਰ ਦੀ ਚਾਲ ਨੂੰ, ਦਰਿਆ ਨੂੰ ਕਹਿ ਦੇਣ ਕਿ ਰੁਕ ਜਾ.............। ਮਹਾਰਾਜਾ ਰਣਜੀਤ ਸਿੰਘ ਨੂੰ ਖਬਰ ਆਈ ਜਮਰੌਦ ਤੋਂ ਕਿ ਜੇ ਤੁਸੀਂ ਛੇਤੀਂ ਤੋਂ ਛੇਤੀਂ ਕੁਮਕ ਲੈ ਕੇ ਉੱਥੇ ਨਾ ਪਹੁੰਚੇ, ਤੋਪਖਾਨੇ ਨਾ ਲਿਆਂਦੇ ਤਾਂ ਇਹ ਸ਼ਾਹ ਸੁਜਾਅ ਜਿਹੜਾ ਅਸੀਂ ਰੋਕਿਆ ਹੋਇਆ ਹੈ - ਕਾਬੁਲ ਦਾ ਬਾਦਸ਼ਾਹ; ਐਨੇ ਹਜ਼ਾਰ ਹੈ, ਐਨਾ ਮੁਲਖਈਆ ਹੈ, ਦੋ ਲੱਖ ਤੋਂ ਵੱਧ ਗਿਣਤੀ ਹੈ, ਰਸਤੇ ਵਿਚ ਕੋਈ ਸਰਦਾਰ ਨਹੀਂ ਜਿਹੜਾ ਇਹਦਾ ਮੁਕਾਬਲਾ ਕਰ ਸਕੇ। ਹਰੀ ਸਿੰਘ ਨਲੂਆਂ ਚੜ੍ਹਾਈ ਕਰ ਚੁਕਿਆ ਹੈ ਤੇ ਤੁਸੀਂ ਛੇਤੀ ਤੋਂ ਛੇਤੀ ਆ ਜਾਉ। ਉਸ ਵੇਲੇ ਬਹੁਤ ਕਾਹਲੀ ਦੇ ਨਾਲ ਸਫਰ ਆਪ ਨੇ ਦਿਨ ਰਾਤ ਇਕ ਕਰਕੇ ਕਰਿਆ। ਦਰਿਆ ਸਿੰਧ ਦੇ ਕੰਢੇ ਤੇ ਪਹੁੰਚ ਜਾਂਦੇ ਨੇ ਜਿਸਨੂੰ ਉਸ ਵੇਲੇ ਅਟਕ ਕਹਿੰਦੇ ਸੀ, ਸਭ ਨੂੰ ਅਟਕਾਉਂਦਾ ਸੀ, ਕੋਈ ਨਹੀਂ ਸੀ ਜਿਹੜਾ ਅਟਕ ਦੇ ਕੰਢੇ ਤੇ ਅਟਕਿਆ ਨਾ ਹੋਵੇ। ਉਸ ਵੇਲੇ ਰਣਜੀਤ ਸਿੰਘ ਘਬਰਾ ਗਿਆ, ਕਹਿਣ ਲੱਗਾ ਕਿ ਕਿਵੇਂ ਕਰੀਏ? ਤੇ ਸ੍ਰਿਸ਼ਟੀ ਦਾ ਬਾਦਸ਼ਾਹ ਨਾਲ ਜਾ ਰਿਹਾ ਸੀ - 'ਬਾਬਾ ਬੀਰ ਸਿੰਘ ਜੀ'। ਕਹਿਣ ਲੱਗਾ, "ਮਹਾਂਪੁਰਸ਼ੋ ਬਹੁਤ ਸੰਕਟ ਆ ਗਿਆ ਹੈ, ਕ੍ਰਿਪਾ ਕਰੋ।" ਬਾਰ-ਬਾਰ ਬੇਨਤੀ ਕਰਦੇ ਨੇ ਤੇ ਉਸ ਵੇਲੇ ਬਾਬਾ ਜੀ ਕਹਿਣ ਲੱਗੇ, "ਕੋਈ ਨਹੀਂ -

***ਭੈ ਵਿਚਿ ਪਵਣੁ ਵਹੈ ਸਦਵਾਉ ॥***
***ਭੈ ਵਿਚਿ ਚਲਹਿ ਲਖ ਦਰੀਆਉ ॥***
***ਭੈ ਵਿਚਿ ਅਗਨਿ ਕਢੈ ਵੇਗਾਰਿ ॥***
***ਭੈ ਵਿਚਿ ਧਰਤੀ ਦਬੀ ਭਾਰਿ ॥*** ***ਅੰਗ - ੪੬੪***

ਇਹ ਤਾਂ ਸਾਰੇ ਪ੍ਰਮੇਸ਼ਰ ਦੇ ਭੈ ਵਿੱਚ ਚਲਦੇ ਨੇ; ਕੋਈ ਨਾ, ਅਸੀਂ ਕਹਿ ਦਿੰਦੇ ਹਾਂ।" ਕੰਢੇ ਤੇ ਜਾ ਕੇ ਕਹਿਣ ਲੱਗੇ, "ਲੈ ਬਈ, ਅਸੀਂ ਦੋ ਘੰਟੇ ਵਾਸਤੇ ਸੁਖਮਨੀ ਸਾਹਿਬ ਦਾ ਪਾਠ ਕਰਨਾ ਹੈ - ਤੇਰੇ ਵਿੱਚ ਖੜ੍ਹੇ ਹੋ ਕੇ, ਤੇ ਤੂੰ ਰਾਹ ਦੇ ਦੇ।" ਉਸ ਵੇਲੇ ਦਰਿਆ, ਉਛਲਦਾ ਕੰਢਿਆਂ ਦੇ ਉਪਰ ਦੀ - ਗਿੱਟੇ-ਗਿੱਟੇ ਹੋ ਗਿਆ। ਬਾਬਾ ਜੀ ਕਹਿਣ ਲੱਗੇ, "ਅਸੀਂ ਹਾਥੀ ਤੇ ਬੈਠ ਕੇ ਪਾਠ ਕਰਾਂਗੇ, ਤੁਸੀਂ ਲੰਘ ਜਾਉ।" ਸਾਰੀ ਫੌਜ ਲੰਘ ਗਈ; ਇਕ ਕੰਪਨੀ ਰਹਿ ਗਈ। ਉਹ ਕੰਪਨੀ ਨਾਸਤਕ ਸੀ - ਸਾਰੀ ਹੀ। ਇੱਕੋ ਗੱਲ ਕਹਿਣ ਕਿ ਦਰਿਆ ਕਿਵੇਂ ਉਤਰ ਸਕਦਾ ਹੈ, ਇਹ ਗੱਲ ਹੋ ਸਕਦੀ ਹੈ ਕਿ ਦਰਿਆ ਚੜ੍ਹਿਆ ਹੋਇਆ ਉਤਰ ਜਾਵੇ? ਸੋ ਉਸ ਵੇਲੇ ਬਾਬਾ ਜੀ ਨੇ, ਜਦੋਂ ਆਖਰੀ ਅਸਟਪਦੀ ਆਈ, ਝੰਡੀ ਹਿਲਾਈ ਕਿ ਅਸੀਂ ਜਾ ਰਹੇ ਹਾਂ, ਆ ਜਾਉ ਛੇਤੀ।" ਬਾਬਾ ਜੀ ਬਰੇਤੀ ਦੇ ਕੋਲ ਚਲੇ ਗਏ ਤੇ ਉਹ ਕੰਢੇ ਦੇ ਕੋਲ ਚਲੇ ਗਏ ਤੇ ਇਹ ਦਾਖਲ ਹੋ ਗਏ। ਬਾਬਾ ਜੀ ਬਾਹਰ ਨਿਕਲ ਗਏ,

ਇਹ ਦਰਿਆ ਦੇ ਵਿੱਚ ਚਲੇ ਗਏ। ਉਸ ਵੇਲੇ ਛੱਲ ਆਈ, 80 ਦੇ 80 ਬੰਦੇ ਰੁੜ੍ਹ ਗਏ। ਮਹਾਰਾਜਾ ਰਣਜੀਤ ਸਿੰਘ ਕਹਿਣ ਲੱਗੇ, "ਮਹਾਰਾਜ! ਬੰਦੇ ਰੁੜ੍ਹ ਗਏ।" ਕਹਿੰਦੇ, "ਕੋਈ ਨਾ, ਐਨੇ ਕੁ ਬੰਦਿਆਂ ਦੀ ਬਲੀ ਇਹ ਮੰਗਦਾ ਸੀਗਾ। ਇਹ ਨਾਸਤਕ ਸੀਗੇ।" ਸੋ ਇਹ ਸਾਰੀਆ ਚੀਜ਼ਾਂ ਉਹਦੇ ਹੁਕਮ ਵਿੱਚ ਨੇ। ਜਿਹੜਾ ਰਾਜਾ ਬਣਾਇਆ ਪ੍ਰਮੇਸ਼ਰ ਨੇ ਬੰਦਗੀ ਕਰਨ ਵਾਲਾ -

***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥ ਅੰਗ - ੨੦੨***

ਉਹ ਸਾਰੀ ਸ੍ਰਿਸ਼ਟੀ ਦਾ ਬਾਦਸ਼ਾਹ ਹੈ, ਨਾਮ ਦੇ ਨਾਲ ਜਿਹਦਾ ਮਨ ਭਿੱਜਿਆ ਪਿਆ ਹੈ। ਸੋ ਉਸ ਰਾਜੇ ਦੇ ਕੋਲ ਸਾਰੇ ਮੰਗਤੇ ਹੋ ਕੇ ਆਉਂਦੇ ਨੇ। ਮਹਾਰਾਜ ਕਹਿੰਦੇ ਨੇ -

***ਚਾਰਿ ਪਦਾਰਥ ਜੇ ਕੋ ਮਾਗੈ॥***
***ਸਾਧ ਜਨਾ ਕੀ ਸੇਵਾ ਲਾਗੈ॥ ਅੰਗ - ੨੬੬***

ਭਾਈ ਆਦਮ ਜੀ, ਗੁਰੂ ਚੌਥੇ ਪਾਤਸ਼ਾਹ ਜੀ ਦੇ ਪਾਸ ਆਇਆ। ਸੱਤਰ ਸਾਲ ਦੀ ਉਮਰ ਹੈ, ਪੁੱਤਰ ਨਹੀਂ ਹੋਇਆ। ਸੇਵਾ ਕਰੀ ਉਸਨੇ, ਅੱਗ ਬਾਲ ਕੇ ਸੰਗਤਾਂ ਦਾ ਪਾਲਾ ਦੂਰ ਕੀਤਾ। ਮਹਾਰਾਜ ਕਹਿੰਦੇ, "ਚੰਗਾ ਭਾਈ ਆਦਮ! ਤੇਰੀ ਕਿਸਮਤ 'ਚ ਤਾਂ ਨਹੀਂ ਲਿਖਿਆ ਤੇ ਅਸੀਂ ਇਉਂ ਕਰਦੇ ਹਾਂ, ਆਪਣਾ ਚੌਥਾ ਪੁੱਤਰ ਤੇਰੇ ਘਰ ਭੇਜ ਦਿੰਦੇ ਹਾਂ। ਉਹਦਾ ਨਾਉਂ 'ਭਾਈ ਭਗਤੂ' ਰੱਖੀਂ - ਜਮਾਂਦਰੂ ਸਿੱਧ ਹੋਵੇਗਾ।" ਇਸੇ ਤਰ੍ਹਾਂ ਸੰਤ ਈਸ਼ਰ ਸਿੰਘ ਜੀ ਰਾੜਾਂ ਸਾਹਿਬ ਵਾਲਿਆਂ ਤੋਂ ਪਹਿਲਾਂ, ਬਾਬਾ ਅਤਰ ਸਿੰਘ ਜੀ ਮਹਾਰਾਜ, ਰੇਰੂ ਸਾਹਿਬ ਵਾਲੇ ਹੋਏ ਨੇ। ਆਪ ਕਲਪਾਣੀ ਨਦੀ ਦੇ ਕੰਢੇ ਬੈਠੇ ਨੇ - ਫਰੰਟੀਅਰ ਵਿੱਚ, ਜਿਥੇ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲੇ ਹੋਏ ਨੇ। ਉਥੇ ਆਪ ਦਰਸ਼ਨ ਕਰਨ ਜਾਇਆ ਕਰਦੇ ਸੀ। ਅੱਜ ਆਪ ਬੈਠੇ ਨੇ ਤੇ - ਹਨ੍ਹੇਰੀ ਰਾਤ ਹੈ - ਦੂਰੋਂ ਇਕ ਲਾਲਟੈਣ ਦਾ ਚਾਨਣਾ ਨਜ਼ਰ ਆਇਆ - ਸੇਵਾਦਾਰ ਨੂੰ ਗਹੁ ਨਾਲ ਦੇਖਦਾ ਰਿਹਾ ਕਿਉਂਕਿ ਕਬਾਇਲੀ ਇਲਾਕਾ ਸੀ, ਉਥੇ ਬੰਦਿਆਂ ਨੂੰ ਚੁੱਕ ਕੇ, ਖਦਿਨਤਪ (ਅਗਵਾ) ਕਰਕੇ, ਉਨ੍ਹਾਂ ਦੇ ਪੈਸੇ ਮੰਗਿਆ ਕਰਦੇ ਸੀ ਫੇਰ, ਕਿ ਐਨੇ ਪੈਸੇ ਦੇ ਜਾਉ, ਅਸੀਂ ਛੱਡ ਦਿੰਦੇ ਹਾਂ। ਥੋੜ੍ਹੀ ਦੇਰ ਦੇਖਿਆ। ਜਦੋਂ ਦੇਖਿਆ ਕਿ ਵਧਦੇ ਹੀ ਆਉਂਦੇ ਨੇ, ਬੇਨਤੀ ਕਰੀ, ਮਹਾਰਾਜ! ਆਹ ਰੌਸ਼ਨੀ ਆਪਣੇ ਵੱਲ ਨੂੰ ਵਧਦੀ ਤੁਰੀ ਆਉਂਦੀ ਹੈ।" ਸੰਤ ਮਹਾਰਾਜ ਬੋਲੇ, "ਕੋਈ ਨਹੀਂ ਸੇਵਾਦਾਰਾ, ਇਹ ਮਿਤਰਤਾ ਦੀ ਖੁਸ਼ਬੂ ਆ ਰਹੀ ਹੈ, ਦੁਸ਼ਮਣੀ ਦੀ ਦੁਰਗੰਧ ਨਹੀਂ ਆ ਰਹੀ; ਆਉਣ ਦੇ।" ਹੌਲੀ-ਹੌਲੀ ਕੀ ਦੇਖਦੇ ਨੇ ਕਿ ਇਕ 90 ਸਾਲ ਦਾ ਬੰਦਾ - ਸਰੀਰ ਤੰਦਰੁਸਤ ਹੈ, ਬਹੁਤ ਸੁਹਣਾ ਸਰੀਰ ਹੈ, ਲਾਲਟੈਣ ਹੱਥ ਵਿੱਚ ਹੈ - ਇਕੱਲਾ ਤੁਰਿਆ ਆ ਰਿਹਾ ਹੈ। ਆ ਕੇ ਸਿਜਦਾ ਕਰਿਆ ਤੇ ਕਹਿੰਦਾ ਹੈ, "ਪੀਰ ਜੀ! ਕ੍ਰਿਪਾ ਕਰੋ, ਮੇਰੀ ਮੰਗ ਪੂਰੀ ਕਰੋ, ਮੈਂ ਮੰਗਤਾ ਬਣ ਕੇ, ਝੋਲੀ ਅੱਡ ਕੇ ਤੁਹਾਡੇ ਦੁਆਰੇ ਆਇਆ ਹਾਂ - ਖੈਰ ਪਾਓ।" ਮਹਾਰਾਜ ਕਹਿਣ ਲੱਗੇ, "ਕੀ ਗੱਲ ਹੈ?" ਕਹਿੰਦਾ, "ਮੈਂ ਪੰਜ ਸ਼ਾਦੀਆਂ ਕਰਾ ਚੁੱਕਿਆ ਹਾਂ, ਬੜੀ ਜ਼ਮੀਨ-ਜਾਇਦਾਦ ਹੈ ਮੇਰੇ ਕੋਲ, ਪਰ ਮੈਨੂੰ ਪੁੱਤਰ ਦਾ ਮੂੰਹ ਦੇਖਣਾ ਨਸੀਬ ਨਹੀਂ ਹੋਇਆ। ਔਲਾਦ ਨਹੀਂ ਹੋਈ ਕੋਈ ਭੀ। ਦੋ ਚੜ੍ਹਾਈ ਕਰ ਚੁੱਕੀਆਂ ਨੇ, 90 ਸਾਲ ਦੀ ਮੇਰੀ ਉਮਰ ਹੈ, ਤੀਜੀ 70 ਸਾਲ ਦੀ ਹੈ, ਚੌਥੀ 60 ਸਾਲ ਦੀ ਹੈ ਤੇ ਪੰਜਵੀਂ 50 ਸਾਲ ਦੀ ਹੈ।" ਚੁੱਪ ਕਰ ਗਏ। ਦੇਖਿਆ, ਕਹਿਣ ਲੱਗੇ, "ਖਾਨ ਸਾਹਿਬ! ਜੇ ਗੁਰੂ ਨਾਨਕ ਦੇ ਘਰੋਂ ਤੈਨੂੰ ਪੁੱਤਰ ਦੀ ਦਾਤ ਪ੍ਰਾਪਤ ਹੋਵੇਗੀ ਤੇ ਉਸਦਾ ਨਾਉਂ ਅੱਲਾ ਦਿਤਾ ਰਖੀਂ - ਅੱਲਾ ਦਾ ਦਿਤਾ ਹੋਇਆ।" ਸੋ ਕਹਿਣ ਲੱਗਿਆ, "ਪੀਰ ਜੀ! ਜੇ ਮੇਰੀ ਝੋਲੀ ਵਿੱਚ ਖੈਰ ਪੈ ਗਈ ਤਾਂ ਮੈਂ ਸ਼ਰ੍ਹਾ ਸ਼ਰੀਅਤ ਨੂੰ ਪਾਸੇ ਲਾਹ ਕੇ, ਢੋਲ ਵਜਾਉਂਦਾ, ਨਾਚ ਕਰਦਾ, ਭੰਗੜੇ ਪਾਉਂਦਾ ਤੇਰੇ ਦਰ ਤੇ ਆਊਂਗਾ।" ਦੂਸੇਰ ਸਾਲ ਬੱਚਾ ਕੁੱਛੜ ਚੁਕਿਆ ਹੋਇਆ ਹੈ, ਬੇਗਮਾਂ ਨਾਲ ਨੇ, ਵਾਜੇ ਢੋਲ ਵੱਜ ਰਹੇ ਨੇ ਤੇ ਆਪ ਦੀ ਦਰਗਾਹ ਵਿੱਚ ਪੇਸ਼ ਹੋਇਆ। ਲੈ ਕੇ ਬੱਚਾ ਆਪ ਦੇ ਚਰਨਾਂ ਤੇ ਰੱਖ ਦਿੱਤਾ, "ਲਓ ਪਾਤਸ਼ਾਹ! ਇਹ ਦਾਤ ਹੈ ਤੁਹਾਡੀ ਦਿਤੀ ਹੋਈ।" ਮਹਾਂਪੁਰਸ਼ਾਂ ਦੇ ਮਸਤਕ ਦੇ ਉਤੇ ਆਪਣਾ ਹੱਥ ਰੱਖਿਆ, ਆਸੀਸ ਦਿੱਤੀ। ਸੋ ਇਹ ਦਾਤੇ ਹੁੰਦੇ ਨੇ -

***ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ***
***ਓਇ ਰਾਮ ਨਾਮ ਰੰਗਿ ਰਾਤੇ॥ ਅੰਗ - ੭੪੮***

ਬਾਦਸ਼ਾਹ ਹੋਇਆ ਕਰਦੇ ਨੇ ਦੁਨੀਆਂ ਸਾਰੀ ਦੇ, ਸਾਰਾ ਕੁਛ ਹੱਥ ਹੁੰਦਾ ਹੈ ਉਨ੍ਹਾਂ ਦੇ।

ਸੋ ਇਸੇ ਤਰ੍ਹਾਂ ਜਹਾਂਗੀਰ ਖੜ੍ਹਾ ਹੈ। ਬੀਬੀ ਸਾਮ੍ਹਣੇ ਖੜ੍ਹੀ ਹੈ, ਕਹਿੰਦੀ, "ਹੁਕਮ ਨਹੀਂ ਹੈ ਪਾਤਸ਼ਾਹ ਦਾ - ਤੈਨੂੰ ਅੱਗੇ ਜਾਣ ਦਾ।" ਹੈਰਾਨ ਹੁੰਦਾ ਹੈ ਕਿ ਜਿਹਦਾ ਹੁਕਮ ਸਾਰੇ ਹਿੰਦੁਸਤਾਨ ਤੇ ਚਲਦਾ ਹੈ, ਉਹਨੂੰ ਵੀ ਕੋਈ ਹੈ ਜਿਹੜਾ ਹੁਕਮ ਦੇ ਕੇ ਰੋਕ ਦੇਵੇ ਕਿ ਅੱਗੇ ਨਹੀਂ ਪੈਰ ਰੱਖਣਾ? ਝੋਲੀ ਅੱਡੀ ਹੋਈ ਹੈ, ਹੁਕਮ ਮੰਨ ਲਿਆ। ਕਹਿਣ ਲੱਗੀ, "ਕੀ ਕੰਮ ਹੈ? ਕਾਹਦੇ ਵਾਸਤੇ ਆਏ ਹੋ? ਝੋਲੀ ਕਿਸ ਵਾਸਤੇ ਅੱਡੀ ਹੋਈ ਹੈ?" ਕਹਿਣ ਲੱਗਿਆ, "ਇੱਕ ਪੁੱਤਰ ਦੀ ਖੈਰ ਮੰਗਦਾ ਹਾਂ।" ਕਿਉਂਕਿ ਪੁੱਤਰ ਦੀ ਖੈਰ ਬੜੇ ਕੰਮ ਕਰਾ ਦਿੰਦੀ ਹੈ।

ਮਹਾਰਾਜਾ ਭੁਪਿੰਦਰ ਸਿੰਘ - ਮਹਾਰਾਜਾ ਯਾਦਵਿੰਦਰ ਸਿੰਘ ਦਾ ਪਿਤਾ - ਪਟਿਆਲੇ ਵਾਲਾ ਰਾਜਾ। ਆਪ ਦੇ ਕਾਫੀ ਦੇਰ ਔਲਾਦ ਨਾ ਹੋਈ। ਉਸ ਵੇਲੇ ਦੇਖਿਆ, ਕਿਸੇ ਨੇ ਦੱਸਿਆ ਕਿ ਬਧੌਛੀ ਵਾਲੇ ਸੰਤ ਬੀਰਮ ਦਾਸ, ਮਸਤਾਨੀ ਅਵਸਥਾ 'ਚ ਰਹਿੰਦਾ ਨੇ ਤੇ ਉਨ੍ਹਾਂ ਦੇ ਦਰ ਤੇ ਜਾ ਕੇ ਖੈਰ ਮੰਗੀ ਜਾਵੇ ਤਾਂ ਝੋਲੀ ਪੈ ਜਾਵੇਗੀ। ਨਾਲੇ ਇਹ ਦੱਸ ਦਿਤਾ ਕਿ ਉਹ ਲਿਹਾਜ਼ ਨਹੀਂ ਕਰਦੇ, ਡੰਡਾ ਪਿੱਠ ਵਿੱਚ ਪੈਂਦਾ ਹੈ ਜਿਹੜਾ ਨੇੜੇ ਜਾਂਦਾ ਹੈ। ਜੇ ਸਹਿ ਲਵੇ ਤਾਂ ਮਿਲ ਜਾਂਦਾ ਹੈ; ਜੇ ਗੁੱਸੇ ਹੋ ਜਾਵੇ ਫਿਰ ਨਹੀਂ ਮਿਲਦਾ ਤੇ ਮਹਾਤਮਾ ਅੱਜ ਅੰਤਰ ਆਤਮੇ ਜਾਣ ਗਏ ਕਿ ਵੱਡਾ ਮੰਗਤਾ ਤੁਰਿਆ ਆ ਰਿਹਾ ਹੈ। ਆਪ ਇੱਕ ਵਾਹੇ ਹੋਏ ਖੇਤ ਵਿੱਚ - ਛੋਲਿਆਂ ਦਾ ਵੱਢ ਹੈ, ਬੜੇ ਬੜੇ ਡਲੇ ਪਏ ਨੇ, ਕੈੜੀ ਜ਼ਮੀਨ ਹੈ, ਉਥੇ ਬੈਠੇ ਨੇ ਧੁੱਪੇ ਹੀ, ਤੇ ਮਹਾਰਾਜਾ ਨੇ ਦੂਰ ਆ ਕੇ ਕਾਰ ਰੋਕੀ ਆਪਣੀ, ਜੁੱਤੀ ਲਾਹ ਦਿੱਤੀ, ਡਲਿਆਂ ਵਿੱਚ ਹੀ ਤੁਰਿਆ ਜਾਂਦਾ ਹੈ; ਕਦੇ ਤੁਰਿਆ ਨਹੀਂ ਸੀ। ਬੜਾ ਔਖਾ ਹੈ, ਜਿਹੜਾ ਕਦੇ ਤੁਰਿਆ ਨਾ ਹੋਵੇ, ਉਹਦੇ ਤਾਂ ਪੈਰ ਤੁਰ ਹੀ ਨਹੀਂ ਸਕਦੇ-ਬੜਾ ਔਖਾ ਹੈ। ਲੇਕਿਨ ਗਰਜ਼ ਦਾ ਬੰਨ੍ਹਿਆ ਹੋਇਆ ਤੁਰਿਆ ਜਾਂਦਾ ਹੈ। ਸੰਤ ਕਹਿਣ ਲੱਗੇ ਕਿ ਵੱਡਾ ਮੰਗਤਾ ਤੁਰਿਆ ਆ ਰਿਹਾ ਹੈ, ਅੱਜ ਸੋਟੀ ਨਾ ਲਿਆਉ, ਬਾਂਸ ਲੈ ਕੇ ਆਉ। ਦੂਰੋਂ ਹੀ ਦੱਬ ਕੇ ਮਾਰਿਆ, ਕਹਿੰਦੇ, "ਦੂਰ ਰਹਿ ਸਾਥੋਂ, ਸਾਡੇ ਨੇੜੇ ਨਾ ਆਈਂ।" ਇਹਨੇ ਉਥੇ ਹੀ ਮੱਥਾ ਟੇਕ ਦਿਤਾ। ਉਨ੍ਹਾਂ ਨੇ ਬਾਂਸ ਚੁੱਕ ਕੇ ਪਿੱਠ ਤੇ ਮਾਰਿਆ ਜ਼ੋਰ ਨਾਲ। ਇਕ ਖਾ ਲਿਆ, ਦੂਜਾ ਫੇਰ, ਤੀਜਾ ਫੇਰ, ਚੌਥਾ ਫੇਰ। ਉਹ ਕਹਿੰਦੇ, "ਓਇ ਸਬਰ ਵੀ ਕਰ, ਬੱਸ ਵੀ ਕਰ। ਜਾਹ ਨੱਠ ਜਾ ਏਥੋਂ।" ਕਿੰਨੇ ਪੁੱਤਰ ਹੋਏ; ਦਾਤ ਦੇ ਦਿਤੀ ਸਾਧ ਸੰਗਤ ਜੀ।

ਸੋ ਇਸੇ ਤਰ੍ਹਾਂ ਉਹ ਝੋਲੀ ਅੱਡੀ ਖੜ੍ਹਾ ਹੈ। ਬੀਬੀ ਭੋਰੇ ਵਿੱਚ ਜਾ ਕੇ ਕਹਿਣ ਲੱਗੀ, "ਮਹਾਰਾਜ! ਸ਼ਹਿਨਸ਼ਾਹ-ਏ-ਹਿੰਦ ਇਕ ਫਰਜ਼ੰਦ ਦੀ ਅਰਜ਼ਦਾਸਤ ਆਪ ਦੇ ਦਰਬਾਰ ਵਿੱਚ ਪਹੁੰਚਾ ਰਿਹਾ ਹੈ।" ਕਹਿੰਦੇ, "ਜਾਉ, ਕਹਿ ਦਿਉ, ਇਕ ਹੋ ਜਾਏਗਾ।" ਬੀਬੀ ਕਹਿੰਦੀ, "ਜਾਉ ਹੋ ਜਾਏਗਾ।" ਵਾਪਿਸ ਚਲਿਆ ਗਿਆ, ਖੁਸ਼ੀਆਂ ਮਨਾਈਆਂ ਜਾ ਰਹੀਆਂ ਨੇ। ਸ਼ਾਹ ਜਹਾਨ ਦਾ ਜਨਮ ਹੋ ਗਿਆ, ਬੜੀਆਂ ਖੁਸ਼ੀਆਂ ਮਨਾਈਆਂ ਤੇ ਅਜੀਬ ਭੇਟਾ ਤਿਆਰ ਕਰ ਲਈ। ਉਸ ਵੇਲੇ ਵੱਡੇ-ਵੱਡੇ ਦੀਵੇ ਬਣਾਏ ਸੋਨੇ ਦੇ - ਚਰਾਗ ਬਣਾਏ। ਛੋਟੇ ਬਣਾਏ, ਵੱਡੇ ਬਣਾਏ, ਚਾਰ ਬਹੁਤ ਵੱਡੇ ਬਣਾਏ, ਜਿਨ੍ਹਾਂ ਵਿੱਚ ਮਣ-ਮਣ ਤੇਲ ਪੈ ਜਾਵੇ। ਦੁਬਾਰਾ ਧੂਮ-ਧਾਮ ਨਾਲ ਬੈਂਡ-ਵਾਜੇ ਵਜਾਉਂਦਾ ਆ ਰਿਹਾ ਹੈ। ਮਹਾਤਮਾ ਨੇ ਫੇਰ ਪੁੱਛਿਆ, "ਇਹ ਰੌਲਾ ਕਿਹੜੀ ਚੀਜ਼ ਦਾ ਹੈ?" ਬੀਬੀ ਬਾਨੋ ਕਹਿਣ ਲੱਗੀ, "ਮਹਾਰਾਜ! ਸ਼ਹਿਨਸ਼ਾਹ-ਏ-ਹਿੰਦ ਆਪ ਦੇ ਦਰ ਤੇ ਆ ਰਿਹਾ ਹੈ। ਆਪ ਦੀ ਦੁਆ ਦੇ ਨਾਲ, ਬਖਸ਼ਿਸ਼ ਦੇ ਨਾਲ ਇਕ ਫਰਜ਼ੰਦ ਇਹਨੂੰ ਪ੍ਰਾਪਤ ਹੋ ਗਿਆ ਹੈ, ਲੜਕਾ ਹੋ ਗਿਆ ਹੈ। ਉਹ ਆਪ ਦੇ ਚਰਨਾਂ ਵਿੱਚ ਭੇਟਾ ਕਰਨ ਦੇ ਵਾਸਤੇ ਆ ਰਿਹਾ ਹੈ।" ਕਹਿੰਦੇ, "ਰੁਕ ਜਾਵੇ ਬਾਹਰ। ਸਾਡੇ ਕੋਲ ਆਉਣ ਦੀ ਜ਼ਰੂਰਤ ਨਹੀਂ, ਬੱਚੇ ਨੂੰ ਸਾਡੇ ਕੋਲ ਲੈ ਆਓ।" ਉਸ ਬੀਬੀ ਨੇ ਬਾਹਰ ਤੋਂ ਬੱਚਾ ਫੜਿਆ ਤੇ ਮਹਾਂਪੁਰਸ਼ਾਂ ਦੇ ਚਰਨਾਂ 'ਤੇ ਲਿਟਾ ਦਿਤਾ। ਉਨ੍ਹਾਂ ਨੇ ਲੇਖ ਦੇਖੇ, ਖੁਸ਼ੀ ਕੀਤੀ, ਬੱਚਾ ਵਾਪਿਸ ਕਰ ਦਿੱਤਾ। ਬੀਬੀ ਕਹਿਣ ਲੱਗੀ -

"ਮਹਾਰਾਜ! ਮਹਾਰਾਜਾ ਖੁਸ਼ੀ ਕਰਨ ਵਾਸਤੇ ਆਪ ਦੀ ਆਗਿਆ ਮੰਗ ਰਿਹਾ ਹੈ।"

"ਕੀ ਕਰਨਾ ਚਾਹੁੰਦਾ ਹੈ?"

"ਮਹਾਰਾਜ! ਸੋਨੇ ਦੇ ਦੀਵਿਆਂ ਨਾਲ ਸਾਰੀ ਰਾਤ ਇਸ ਥਾਂ ਤੇ ਚਾਨਣਾ ਕਰਨਾ ਚਾਹੁੰਦਾ ਹੈ, ਰੌਸ਼ਨੀ ਕਰਨੀ ਚਾਹੁੰਦਾ ਹੈ।"

"ਇਜ਼ਾਜ਼ਤ ਹੈ। ਕਰ ਸਕਦੇ ਨੇ।"

ਰੌਸ਼ਨੀ ਹੋਈ ਤੇ ਅੱਜ ਤੱਕ ਤੁਰੀ ਆਉਂਦੀ ਹੈ ਜਿਸਨੂੰ 'ਜਗਰਾਵਾਂ ਦੀ ਰੌਸ਼ਨੀ ਦਾ ਮੇਲਾ' ਕਹਿੰਦੇ ਨੇ।

***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥*** **ਅੰਗ - ੭੦੭**

ਓਹ ਰਾਜਾ ਹੈ, ਬਾਦਸ਼ਾਹ ਹੈ ਦੁਨੀਆਂ ਦਾ, ਲੇਕਿਨ ਸੰਸਾਰ ਇਸ ਗੱਲ ਨੂੰ ਸਮਝਦਾ ਨਹੀਂ। ਮਹਾਰਾਜ ਕਹਿੰਦੇ ਨੇ, ਉਹ ਧਨ ਖੱਟ ਲਓ ਜਿਹੜੇ ਧਨ ਦੀ ਕਦੇ ਤੋਟ ਨਾ ਆ ਸਕੇ -

***ਸਾਥਿ ਨ ਚਾਲੈ ਬਿਨੁ ਭਜਨ ਬਿਖਿਆ ਸਗਲੀ ਛਾਰੁ॥***
***ਹਰਿ ਹਰਿ ਨਾਮੁ ਕਮਾਵਨਾ ਨਾਨਕ ਇਹੁ ਧਨੁ ਸਾਰੁ॥*** **ਅੰਗ - ੨੮੮**

ਲੇਕਿਨ ਇਸ ਤਰ੍ਹਾਂ ਤਾਂ ਮਿਲਿਆ ਨਹੀਂ ਕਰਦਾ। ਬਹੁਤ ਪ੍ਰੇਮੀ ਕਹਿੰਦੇ ਨੇ 'ਨਾਮ ਦੇ ਦਿਉ।' ਭਾਈ, ਨਾਮ ਵਾਸਤੇ ਤਾਂ ਦਾਸ ਬਣਨਾ ਪੈਂਦਾ ਹੈ, ਮੰਗਤਾ ਬਣਨਾ ਪੈਂਦਾ ਹੈ, ਬਾਰ-ਬਾਰ ਬੇਨਤੀਆਂ ਕਰਨੀਆਂ ਪੈਂਦੀਆਂ ਨੇ, ਫੇਰ ਕਿਤੇ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ। ਬਾਣੀ ਇਸ ਤਰ੍ਹਾਂ ਨਾਲ ਸਾਨੂੰ ਸਮਝਾਉਂਦੀ ਹੈ -

***ਧਾਰਨਾ - ਖੜ੍ਹਾ ਮੰਗਤਾ ਦੁਆਰੇ ਆ ਕੇ ਤੇਰੇ,***
***ਗੁਰਮਤਿ ਨਾਮ ਦੇ ਦੇ ਮਾਲਕਾ - ੨, ੨.***

ਅਸੀਂ ਤਾਂ ਇਉਂ ਸਮਝਦੇ ਹਾਂ ਕਿ ਹੁਣੇ ਜਾਉ, ਹੁਣੇ ਨਾਮ ਮਿਲ ਜਾਏ। ਗਿਣਤੀਆਂ ਮਿਣਤੀਆਂ ਵਧਾਉਣੀਆਂ ਨੇ? ਨਾਮ ਬਹੁਤ ਕੀਮਤੀ ਚੀਜ਼ ਹੈ, ਸਾਧ ਸੰਗਤਿ ਜੀ -

***ਜਿਸੁ ਵਖਰ ਕਉ ਲੈਨਿ ਤੂ ਆਇਆ॥***
***ਰਾਮ ਨਾਮੁ ਸੰਤਨ ਘਰਿ ਪਾਇਆ॥*** **ਅੰਗ - ੨੮੩**

ਮੁੱਲ ਕੀ ਦੇਣਾ ਹੈ? ਕਹਿੰਦੇ -

***ਤਜਿ ਅਭਿਮਾਨੁ ਲੇਹੁ ਮਨ ਮੋਲਿ ॥***
***ਰਾਮ ਨਾਮੁ ਹਿਰਦੇ ਮਹਿ ਤੋਲਿ ॥***
***ਲਾਦਿ ਖੇਪ ਸੰਤਹ ਸੰਗਿ ਚਾਲੁ ॥***
***ਅਵਰ ਤਿਆਗਿ ਬਿਖਿਆ ਜੰਜਾਲ ॥***
***ਧੰਨਿ ਧੰਨਿ ਕਹੈ ਸਭੁ ਕੋਇ ॥***
***ਮੁਖ ਊਜਲ ਹਰਿ ਦਰਗਹ ਸੋਇ ॥***
***ਇਹੁ ਵਾਪਾਰੁ ਵਿਰਲਾ ਵਾਪਾਰੈ ॥***
***ਨਾਨਕ ਤਾ ਕੈ ਸਦ ਬਲਿਹਾਰੈ ॥*** **ਅੰਗ - ੨੮੩**

ਮੰਗਤੇ ਬਣ ਕੇ ਜਦੋਂ ਅਸੀਂ ਮੰਗਦੇ ਹਾਂ, ਫੇਰ ਨਾਮ ਮਿਲ ਜਾਂਦਾ ਹੈ -

***ਮੰਗਤ ਜਨ ਦੀਨ ਖਰੇ ਦਰਿ ਠਾਢੇ***
***ਅਤਿ ਤਰਸਨ ਕਉ ਦਾਨੁ ਦੀਜੈ ॥*** **ਅੰਗ - ੧੩੨੫**

ਹੇ ਮਹਾਰਾਜ! ਅਸੀਂ ਮੰਗਤੇ ਬਣ ਕੇ ਤੇਰੇ ਦਰਵਾਜ਼ੇ ਤੇ ਖੜ੍ਹੇ ਹਾਂ, ਤਰਸ ਕਰੋ - ਅਤੀ ਤਰਸ ਕਰੋ ਸਾਡੇ ਤੇ। ਥੋੜ੍ਹੇ ਜਿਹੇ ਤਰਸ ਨਾਲ ਨਹੀਂ ਗੁਜ਼ਾਰਾ ਚੱਲਣਾ; ਅਤੀ ਤਰਸ ਕਰੋ ਤੇ ਦਾਨ ਦੇ ਦਿਉ -

***ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ***
***ਮੋ ਕਉ ਗੁਰਮਤਿ ਨਾਮੁ ਦ੍ਰਿੜੀਜੈ॥*** **ਅੰਗ - ੧੩੨੫**

ਰੱਖ ਲਓ, ਹੇ ਮਹਾਰਾਜ! ਰੱਖ ਲਓ, ਸਾਨੂੰ, ਤੁਹਾਡੀ ਸ਼ਰਨ ਆਏ ਹਾਂ - 'ਮੋ ਕਉ ਗੁਰਮਤਿ ਨਾਮੁ ਦ੍ਰਿੜੀਜੈ॥' ਮੈਨੂੰ ਦ੍ਰਿੜ੍ਹ ਕਰਾ ਦਿਓ ਗੁਰਮਤਿ ਨਾਮ -

***ਕਾਮ ਕਰੋਧੁ ਨਗਰ ਮਹਿ ਸਬਲਾ...............]*** **ਅੰਗ - ੧੩੨੫**

ਕਹਿੰਦੇ, ਏਥੇ ਤਾਂ ਬਹੁਤ ਤਕੜੀਆਂ ਲਹਿਰਾਂ ਨੇ ਕਾਮ ਦੀਆਂ, ਕ੍ਰੋਧ ਦੀਆਂ, ਲੋਭ ਦੀਆਂ, ਮੋਹ ਦੀਆਂ, ਹੰਕਾਰ ਦੀਆਂ, ਈਰਖਾ, ਨਿੰਦਿਆ, ਚੁਗਲੀ ਦੀਆਂ; ਬਹੁਤ ਸਬਲ ਨੇ, ਬਹੁਤ ਤਕੜੀਆਂ ਨੇ -

***....................ਨਿਤ ਉਠਿ ਉਠਿ ਜੂਝੁ ਕਰੀਜੈ॥*** ***ਅੰਗ - ੧੩੨੬***

ਮੇਰਾ ਹੁਣ ਜ਼ੋਰ ਨਹੀਂ ਚਲਦਾ, ਤੁਸੀਂ ਮੇਰੀ ਰਾਖੀ ਕਰੋ, ਮੈਨੂੰ ਰੱਖ ਲਓ -

***...........................ਗੁਰ ਪੂਰਾ ਕਾਢਿ ਕਢੀਜੈ॥*** ***ਅੰਗ - ੧੩੨੬***

ਗੁਰੂ ਪੂਰੇ ਤੋਂ ਬਗੈਰ ਇਹ ਦੁਸ਼ਟ ਨਹੀਂ ਮੇਰੇ ਅੰਦਰੋਂ ਜਾਣੇ -

***ਅੰਤਰਿ ਅਗਨਿ ਸਬਲ ਅਤਿ ਬਿਖਿਆ..........॥*** ***ਅੰਗ - ੧੩੨੬***

ਕਹਿੰਦੇ, ਪੋਸੌਨ (ਜ਼ਹਿਰ) ਭਰੀ ਪਈ ਹੈ ਅੰਦਰ ਤ੍ਰਿਸ਼ਨਾ ਦੀ ਤੇ ਅੱਗ ਲੱਗੀ ਪਈ ਹੈ। ਮਹਾਰਾਜ -

***.................ਹਿਵ ਸੀਤਲੁ ਸਬਦੁ ਗੁਰ ਦੀਜੈ॥***

***ਅੰਗ - ੧੩੨੬***

ਮੈਨੂੰ ਠੰਢਾ-ਠਾਰ ਨਾਮ ਦੇ ਦਿਉ, ਅੱਗ ਬੁਝ ਜਾਵੇ -

***ਤਨਿ ਮਨਿ ਸਾਂਤਿ ਹੋਇ ਅਧਿਕਾਈ***
***ਰੋਗੁ ਕਾਟੈ ਸੂਖਿ ਸਵੀਜੈ॥*** ***ਅੰਗ - ੧੩੨੬***

ਮੇਰਾ ਰੋਗ - ਨਿੰਦਿਆ, ਈਰਖਾ, ਚੁਗਲੀ, ਹਉਮੈ ਰੋਗ ਕੱਟੇ ਜਾਣ ਤੇ ਮੇਰਾ ਤਨ, ਮੇਰਾ ਮਨ ਸ਼ਾਂਤ ਹੋ ਜਾਵੇ। ਜਦੋਂ ਅਸੀਂ ਇਸ ਤਰ੍ਹਾਂ ਨਾਮ ਦੀ ਦਾਤ ਮੰਗਾਂਗੇ, ਫੇਰ -

***ਬਿਨੁ ਸਤਿਗੁਰ ਨਾਉ ਨ ਪਾਈਐ***
***ਬੁਝਹੁ ਕਰਿ ਵੀਚਾਰੁ॥*** ***ਅੰਗ - ੬੪੯***

ਬਗੈਰ ਸਤਿਗੁਰੂ ਤੋਂ ਨਾਮ ਨਹੀਂ ਮਿਲਦਾ। ਕਹਿੰਦੇ, ਵਿਚਾਰ ਕਰਕੇ ਦੇਖ ਲਓ -

***ਨਾਨਕ ਪੂਰੈ ਭਾਗਿ ਸਤਿਗੁਰ ਮਿਲੈ............॥*** ***ਅੰਗ - ੬੪੯***

ਲੇਕਿਨ ਭਾਗ ਪੂਰੇ ਹੋਣ, ਤਾਂ ਹੀ ਗੁਰੂ ਦੀ ਸ਼ਰਨ ਪ੍ਰਾਪਤ ਹੁੰਦੀ ਹੈ - ਸਮਰੱਥ ਗੁਰੂ ਦੀ।

ਚਾਰ ਪੰਜ ਕਿਸਮ ਦੇ ਗੁਰੂ ਹੋਇਆ ਕਰਦੇ ਨੇ। ਪਹਿਲਾ ਗੁਰੂ ਹੋਇਆ ਕਰਦਾ ਹੈ - 'ਕੱਚਾ'; ਐਵੇਂ ਮਗਰ ਲਾ ਲੈਂਦੇ ਨੇ। ਦੂਸਰਾ ਗੁਰੂ ਹੁੰਦਾ ਹੈ - 'ਅੰਨ੍ਹਾ; ਰਾਹ ਦਾ ਆਪ ਨੂੰ ਨਹੀਂ ਪਤਾ ਹੁੰਦਾ, ਦੂਜਿਆਂ ਨੂੰ ਦੱਸਦਾ ਫਿਰਦਾ ਹੈ। ਤੀਸਰਾ ਗੁਰੂ ਹੋਇਆ ਕਰਦਾ ਹੈ - 'ਵਿਦਵਾਨ' - ਪੜ੍ਹਿਆ ਲਿਖਿਆ। ਜਾਣਦਾ ਸਭ ਕੁਛ ਹੈ, ਲੇਕਿਨ ਅਖਤਿਆਰ ਨਹੀਂ ਉਹਦੇ ਕੋਲ ਹੁੰਦਾ। ਡਰਾਮਾ ਤਾਂ ਕਰ ਸਕਦਾ ਹੈ, ਫਿਲਮਾਂ ਵਾਲਿਆਂ ਵਾਗੂੰ। ਫਿਲਮਾਂ ਦੇ ਅੰਦਰ ਫਾਂਸੀ ਦੇ ਦਿੰਦੇ ਨੇ, ਗੋਲੀ ਮਾਰ ਦਿੰਦੇ ਨੇ। ਅਖਤਿਆਰ ਤਾਂ ਹੈ ਨਹੀਂ, ਉਹ ਸਾਰਾ ਇੱਕ ਡਰਾਮਾ ਹੈ। ਇਸੇ ਤਰ੍ਹਾਂ ਜਿਹੜਾ 'ਵਿਦਵਾਨ ਗੁਰੂ' ਹੈ, ਉਹਦੇ ਕੋਲ ਅਖਤਿਆਰ ਨਹੀਂ ਹੁੰਦਾ - ਜਗਿਆਸੂ ਨੂੰ ਤਾਰਨ ਦਾ। ਜਗਿਆਸੂ ਨੂੰ ਤਾਰਨ ਦਾ ਜੇ ਕਿਸੇ ਕੋਲ ਅਖਤਿਆਰ ਹੈ ਤਾਂ ਸਮਰੱਥ ਗੁਰੂ ਕੋਲ ਹੋਇਆ ਕਰਦਾ ਹੈ। ਸਮਰੱਥ ਗੁਰੂ ਕਲਿਜੁਗ ਦੇ ਅੰਦਰ ਗੁਰੂ ਨਾਨਕ ਪਾਤਸ਼ਾਹ ਦਸ ਸਰੂਪਾਂ ਵਿੱਚ ਆਏ ਤੇ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਸਰੂਪ ਵਿੱਚ ਬਿਰਾਜਮਾਨ ਨੇ। ਸਾਧ ਸੰਗਤ ਜੀ! ਘਰ ਕਿਉਂ ਛੱਡਣਾ ਹੈ ਆਪਣਾ? ਬਿਗਾਨੇ ਘਰ ਚਲੇ ਜਾਉ, ਉਥੇ ਮੰਗਤਾ ਬਣ ਜਾਈਦਾ ਹੈ। ਆਪਣੇ ਮਾਂ ਬਾਪ ਦੇ ਨਾਲ ਅਸੀਂ ਲਾਡ ਵਾਲੀ ਗੱਲ ਕਰ ਸਕਦੇ ਹਾਂ ਕਿਉਂਕਿ ਅਸੀਂ ਇਨ੍ਹਾਂ ਦੇ ਹਾਂ, ਸਾਡੇ ਬਾਪ ਵੀ ਇਨ੍ਹਾਂ ਦੇ, ਦਾਦੇ ਵੀ ਇਨ੍ਹਾਂ ਦੇ - ਘਰ ਨਹੀਂ ਆਪਣਾ ਛੱਡਣਾ ਚਾਹੀਦਾ। ਮੰਗੋ ਇਨ੍ਹਾਂ ਤੋਂ। ਐਨਾ ਸੁਖਾਲਾ ਤਾਂ ਨਹੀਂ ਨਾਮ ਮਿਲਣਾ, ਕਿ ਗਏ ਤੇ ਨਾਲ ਮਿਲ ਗਿਆ। ਇਹਦੇ ਵਾਸਤੇ ਕੁਛ ਕਰਨਾ ਪਏਗਾ।

ਗੁਰੂ ਦਸ਼ਮੇਸ਼ ਪਿਤਾ, ਜੋ ਦਾਤ 'ਸ਼ਬਦ ਗੁਰੂ' ਦੇ ਕੋਲ ਹੈ, ਇਹ ਪੰਜਾਂ ਪਿਆਰਿਆਂ ਦੇ ਰਾਹੀਂ ਦਿੰਦੇ ਨੇ।

ਅੰਮ੍ਰਿਤ ਛਕਾਉਂਦਾ ਨੇ ਤੇ ਪੰਜ ਪਿਆਰੇ ਇਕੱਠੇ ਹੋ ਕੇ ਨਾਮ ਦਿੰਦੇ ਨੇ, ਇਕ ਨਹੀਂ ਦਿੰਦਾ। ਫੇਰ ਸੰਤਾਂ ਦੀ ਸੰਗਤ ਕਰੋ। ਸੰਤ ਆਪਣੇ ਆਪ ਨੂੰ ਗੁਰੂ ਮਹਾਰਾਜ ਦੇ ਵਿੱਚ ਹੀ ਸਮਾਅ ਕੇ ਰਹਿੰਦੇ ਨੇ। ਆਪਣੇ ਆਪ ਨੂੰ ਵੱਖਰਾ ਨਹੀਂ ਰਖਦੇ ਕਿ ਆਪਣੀ ਪੂਜਾ ਕਰਾਉ, ਆਪ ਗੁਰੂ ਬਣੇ। ਉਹ ਇਹਦੇ ਵਿੱਚ ਰਹਿੰਦੇ ਨੇ, ਇਨ੍ਹਾਂ ਦੇ ਪਿੱਛੇ ਲਾਉਂਦੇ ਨੇ। ਗੁਰੂ ਕਿਤੇ ਚਲਿਆ ਗਿਆ? ਜੇ ਗੁਰੂ ਚਲਿਆ ਜਾਵੇ ਫਿਰ ਅਰਦਾਸਾਂ ਕਿਉਂ ਕਰੀਏ? ਫਿਰ ਤਾਂ ਅਰਦਾਸ ਸਾਡੀ ਐਵੇਂ ਹੋ ਗਈ, ਉਹ ਤਾਂ ਦੂਰ ਚਲਿਆ ਗਿਆ। ਮਹਾਰਾਜ ਕਹਿੰਦੇ ਨੇ, ਭੁਲੇਖਾ ਨਾ ਖਾਹ–

***ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥***
***ਸਿਮਰਿ ਸਿਮਰਿ ਤਿਸੁ ਸਦਾ ਸਮ੍ਾਲੇ ॥*** ***ਅੰਗ - ੩੯੪***

ਜੇ ਤੈਨੂੰ ਨਹੀਂ ਦਿਸਦਾ, ਨਾ ਸਹੀ, ਕੋਈ ਗੱਲ ਨਹੀਂ; ਤੂੰ ਵਿਸ਼ਵਾਸ਼ ਵਿੱਚ ਤਾਂ ਆ। ਉਹ ਤੇਰੇ ਨਾਲ ਹੈ, ਇਸ ਵਿਸ਼ਵਾਸ਼ ਵਿੱਚ ਰਹਿ। ਫੇਰ ਬੋਲਦਾ ਹੈ ਗੁਰੂ ਗ੍ਰੰਥ ਸਾਹਿਬ ਦੇ ਰੂਪ ਦੇ ਅੰਦਰ - ਕਦੇ ਪੁੱਛ ਲਓ। ਜੇ ਕੋਈ ਗੁਰੂ ਦੂਸਰਾ ਹੈ, ਦਸ ਲੱਖ ਉਹਦਾ follower (ਮੰਨਣ ਵਾਲਾ) ਹੋਵੇ; ਇਕ ਵਾਰੀ ਤਾਂ ਟਾਇਮ ਮਿਲ ਜਾਏਗਾ, ਮੁੜ ਕੇ ਤਾਂ ਸਾਰੀ ਜ਼ਿੰਦਗੀ ਟਾਇਮ ਨਹੀਂ ਮਿਲਦਾ ਦਰਸ਼ਨ ਕਰਨਾ ਦਾ। ਫੇਰ ਉਹ ਕਹਿੰਦੇ ਨੇ, ਸਾਡੀਆਂ ਪੁਸਤਕਾਂ ਪੜ੍ਹੋ। ਫਿਰ ਇਹ ਜਿਹੜੀ ਪੱਕੀ ਬਾਣੀ ਹੈ - ਸ੍ਰੀ ਗੁਰੂ ਗ੍ਰੰਥ ਸਾਹਿਬ ਦੀ, ਇਹੀ ਕਿਉਂ ਨਾ ਪੜ੍ਹੀ ਜਾਵੇ। ਕਿਉਂ ਘਰ ਛੱਡਿਆ ਜਾਵੇ। ਸੋ ਇਸ ਤਰ੍ਹਾਂ ਨਾਮ ਦੀ ਦਾਤ ਗੁਰੂ ਦੇ ਕੋਲ ਹੁੰਦੀ ਹੈ–

***ਬਿਨੁ ਸਤਿਗੁਰ ਨਾਉ ਨ ਪਾਈਐ***
***ਬੁਝਹੁ ਕਰਿ ਵੀਚਾਰੁ ॥***
***ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ***
***ਸੁਖੁ ਪਾਏ ਜੁਗ ਚਾਰਿ ॥*** ***ਅੰਗ - ੬੪੯***

ਕਹਿੰਦੇ, ਸਾਨੂੰ ਤਾਂ ਮਿਲੇ ਹੋਏ ਨੇ। ਨਹੀਂ ਭਾਈ, ਮਿਲਿਆ ਹੋਇਆ ਵੀ, ਮਿਲਿਆ ਹੋਇਆ ਨਹੀਂ। ਸਾਡੇ ਅੰਦਰ ਪੜਦਾ ਪਿਆ ਹੋਇਆ ਹੈ। ਅਸੀਂ ਸਮਝ ਨਹੀਂ ਰਹੇ ਸ਼ਬਦ ਗੁਰੂ ਨੂੰ ਕਿ ਕੀ ਹੈ? ਗੁਰੂ ਦੇ ਨਾਲ ਸਾਡੀ ਸਾਂਝ ਨਹੀਂ ਪੈ ਰਹੀ, ਕਦੇ ਪਿਆਰ ਨਹੀਂ ਆ ਰਿਹਾ, ਕਦੇ ਹਿਰਦੇ ਦੇ ਅੰਦਰ ਖਿੱਚ ਨਹੀਂ ਪਈ ਕਿਉਂਕਿ ਅੰਦਰੋਂ ਗੁਮਰੱਠ ਜਿਹਾ ਹੋਇਆ ਹੋਇਆ ਹੈ। ਅੰਦਰੋਂ ਤਾਰ ਤੋੜੀ ਹੋਈ ਹੈ। ਤਾਰ ਜੋੜ ਲਓ, ਗੱਲ ਬਣ ਜਾਏਗੀ। ਜਿਨ੍ਹਾਂ ਨੇ ਦੇਖਿਆ ਹੈ, ਬਾਣੀ ਕਰੰਟ ਮਾਰਦੀ ਹੈ, ਕਰੰਟ ਆਉਂਦੀ ਹੈ - ਸਹਿ ਨਹੀਂ ਸਕਦਾ ਅੰਦਰ। ਜਿਨ੍ਹਾਂ ਨੇ ਬਾਣੀ ਦੀ ਕਰੰਟ ਖਾਧੀ ਹੈ, ਉਨ੍ਹਾਂ ਦਾ ਇਸ ਤਰ੍ਹਾਂ ਫੁਰਮਾਨ ਹੈ -

***ਧਾਰਨਾ -ਗੁਰਾਂ ਨੇ ਮੇਰੇ ਓ, ਬਾਣ ਮਾਰਿਆ - ੨.***
***ਮੇਰੇ ਪੈ ਗਿਆ ਕਲੇਜੇ ਛੇਕ - ੨, ੨***

***ਕਬੀਰ ਸਤਿਗੁਰੂ ਸੂਰਮੇ ਬਾਹਿਆ ਬਾਨੁ ਜੁ ਏਕੁ॥***
***ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥*** ***ਅੰਗ - ੧੩੭੪***

ਇੱਕੋ ਬਾਣ ਮਾਰਿਆ ਪੂਰੇ ਗੁਰੂ ਨੇ - 'ਉਠ ਰਾਮ ਕੇ, ਕਹੁ ਰਾਮ'; ਬਹੁਤੀਆਂ ਗੱਲਾਂ ਨਹੀਂ ਸੀ ਕਿਉਂਕਿ ਉਥੇ ਜਗਿਆਸੂ ਹੋ ਕੇ ਆਇਆ ਸੀ। ਅਸੀਂ ਨਹੀਂ ਜਗਿਆਸੂ ਬਣਦੇ। ੧੪੩● ਪੰਨੇ ਵਿਚੋਂ ਬਾਣ ਲਗਦੇ ਨੇ। ਅਸੀਂ ਝੂਠ ਦੀ ਸੰਜੋਅ ਪਹਿਨ ਕੇ ਆਉਂਦੇ ਹਾਂ, ਇਕ ਨਹੀਂ ਲੱਗਣ ਦਿੰਦੇ - ਅਸੀਂ ਚਾਹੁੰਦੇ ਨਹੀਂ। ਸੋ ਇਹ ਫਰਕ ਹੈ ਸਾਡਾ। ਗੁਰੂ ਤਾਂ ਪੂਰਾ ਹੈ, ਨੱਠਣ ਦੀ ਲੋੜ ਨਹੀਂ - ਜਦ ਜੀਅ ਕਰਦਾ ਹੈ, ਮਿਲ ਲਓ। ਮਹਾਰਾਜ ਕਹਿੰਦੇ–

***ਘਰਿ ਘਰਿ ਹੋਇ ਬਹੈਂਗੇ ਰਾਮਾ॥***
***ਤਿਨ ਤੇ ਸਰੈ ਨ ਕਛੂਐ ਕਾਮਾ॥***

ਸੌ ਸਾਖੀ - ਲਿਖਾਰੀ ਸਾਹਿਬ ਸਿੰਘ ਜੀ

ਬੇਅੰਤ ਗੁਰੂ, ਬੇਅੰਤ ਚੇਲੇ ਹੋਣਗੇ। ਸੋ ਅਸੀਂ ਵਿਚਾਰ ਕਰ ਰਹੇ ਸੀ ਪਿਛਲੀ ਵਾਰੀ ਕਿ ਗੁਰੂ ਦਸ਼ਮੇਸ਼

ਪਿਤਾ ਮਹਾਰਾਜ ਜੀ ਦੇ ਪਾਸ ਮਾਤਾ ਜੀਤੋ ਜੀ ਸਾਡੇ ਭਲੇ ਵਾਸਤੇ ਹਾਜ਼ਰ ਹੋਏ ਤੇ ਮਹਾਰਾਜ ਕੋਲ ਬੇਨਤੀ ਕਰੀ, "ਮਹਾਰਾਜ! ਗੁਰੂ ਨਾਨਕ ਦੇ ਘਰ 'ਨਾਮ' ਪ੍ਰਧਾਨ ਹੈ ਤੇ ਕਿਰਪਾ ਕਰਕੇ ਨਾਮ ਦੇ ਬਾਰੇ, ਨਾਮ ਦੀ ਕੋਈ ਜੁਗਤ, ਕਿਸ ਤਰ੍ਹਾਂ ਦੇ ਨਾਲ ਨਾਮ ਜਪਿਆ ਜਾਂਦਾ ਹੈ – ਕਿਰਪਾ ਕਰਕੇ ਦੱਸੋ, ਫੁਰਮਾਓ ਆਪ।" ਮਹਾਰਾਜ ਕਹਿਣ ਲੱਗੇ, "ਠੀਕ ਹੈ, ਤੁਸੀਂ ਜਾਣਦੇ ਹੋ, ਪਰ ਸੰਸਾਰ ਦਾ ਕਲਿਆਣ ਹੋ ਜਾਏਗਾ।" ਗੁਰੂ ਮਹਾਰਾਜ ਨੇ ਤਿੰਨ ਗੱਲਾਂ ਦੱਸੀਆਂ ਜਿਹੜੀਆਂ ਆਪਾਂ ਪਿਛਲੀ ਵਾਰੀ ਵਿਚਾਰ ਕਰੀ ਸੀ।

ਪਹਿਲੀ ਇਹ ਕਿ ਵਾਹਿਗੁਰੂ ਬਾਰੇ ਜ਼ਰੂਰ ਪਛਾਣ ਹੋਣੀ ਚਾਹੀਦੀ ਹੈ। ਜੇ ਸਾਨੂੰ ਪ੍ਰਮੇਸ਼ਰ ਦੀ ਪਛਾਣ ਹੀ ਨਹੀਂ ਹੈ ਕਿ ਉਹ ਕਿਹੋ ਜਿਹਾ ਹੈ, ਕੀ ਸਾਡੇ ਨਾਲ ਸਬੰਧ ਹੈ ਤੇ ਸਾਡੇ ਵੱਲ ਉਹਦੀ ਕਿਹੋ ਜਿਹੀ ਦ੍ਰਿਸ਼ਟੀ ਹੈ ਤੇ ਉਹਨੂੰ ਮਿਲਣਾ ਕਿਉਂ ਜ਼ਰੂਰੀ ਹੈ; ਓਨਾਂ ਚਿਰ ਸਬੰਧ ਨਹੀਂ ਜੁੜਿਆ ਕਰਦਾ, ਕਿਉਂਕਿ ਬੰਦਾ ਹਿਤਦਾਰ ਹੈ – ਬੰਨ੍ਹਿਆ ਹੋਇਆ ਹੈ। ਪਰਿਵਾਰ ਵਿਚ ਹਿਤ ਨਾਲ ਬੰਨ੍ਹਿਆ ਤੁਰਿਆ ਫਿਰਦਾ ਹੈ, ਕਮਾਈਆਂ ਕਰਦਾ ਹੈ। ਹਿਤ, ਅੰਦਰ ਬਹੁਤ ਗਹਿਰਾ ਹੈ ਕਿ ਜਦ ਮੈਂ ਬੁੱਢਾ ਹੋ ਜਾਊਂਗਾ ਤਾਂ ਮੇਰੇ ਬੱਚੇ ਮੈਨੂੰ ਸੰਭਾਲਣ। ਕਦੇ ਅੱਜ ਤਾਈਂ ਪੂਰਾ ਹੋਇਆ ਹੈ ਇਹ ਕੰਮ? ਕੋਈ ਹੀ ਕਿਸਮਤ ਵਾਲਾ ਬੰਦਾ ਹੈ – ਭਾਗਾਂ ਵਾਲਾ ਪੁਰਸ਼, ਜਿਹਨੂੰ ਬੱਚੇ ਸੰਭਾਲ ਲੈਣ, ਨਹੀਂ ਤਾਂ ਇਕ ਕੋਨੇ ਬਿਠਾ ਦਿੰਦੇ ਨੇ ਇਕ ਏਥੇ ਬੈਠਾ ਰਹਿ। ਨਾ ਦਵਾਈ, ਨਾ ਕੋਈ ਗੱਲਬਾਤ, ਨਾ ਪੈਸੇ ਟਕੇ ਨੂੰ ਹੱਥ – ਸਭ ਕੁਛ ਖੁੱਸ ਜਾਂਦਾ ਹੈ। ਲੇਕਿਨ ਹਿਤ ਦੇ ਨਾਲ ਉਹ ਕਿੰਨੇ ਕੰਮ ਕਰਦਾ ਹੈ – ਜਵਾਰਨੀ ਦੇ ਅੰਦਰ। ਥੋੜ੍ਹਾ ਜਿਹਾ ਵੀ ਮਿੱਠਾ ਹੋ ਕੇ ਬੋਲ ਦੇਵੇ ਬੱਚਾ, ਸਾਰੀਆਂ ਗਲਤੀਆਂ ਉਸੇ ਵੇਲੇ ਮੁਆਫ ਕਰ ਦਿੰਦਾ ਹੈ ਕਿਉਂਕਿ ਹਿਤ ਹੈ। ਪ੍ਰਮੇਸ਼ਰ ਨਾਲ ਸਾਡਾ ਹਿਤ ਨਹੀਂ ਬਣਦਾ, ਪਿਆਰ ਨਹੀਂ ਪੈਂਦਾ। ਸੋ ਪਹਿਲਾਂ ਵਾਹਿਗੁਰੂ ਦਾ ਪਿਆਰ ਹਿਰਦੇ ਵਿੱਚ ਹੋਵੇ, ਉਹਦੇ ਬਾਰੇ ਸਮਝੋ।

ਦੂਸਰੀ ਇਹ ਹੈ ਕਿ ਗੁਰੂ ਦੇ ਉਤੇ 100% ਵਿਸ਼ਵਾਸ਼ ਹੋਣਾ ਚਾਹੀਦਾ ਹੈ ਕਿ ਇਹ ਤਾਂ ਆਪ ਹੀ ਅਕਾਲ ਪੁਰਖ ਹੈ–

***ਗੁਰੁ ਪਰਮੇਸਰੁ ਏਕੋ ਜਾਣ॥*** ***ਅੰਗ – ੮੬੪***
***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ***
***ਇਕ ਵਸਤੁ ਅਨੂਪ ਦਿਖਾਈ ॥***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ***
***ਨਾਨਕ ਭੇਦੁ ਨ ਭਾਈ ॥*** ***ਅੰਗ – ੪੪੨***

ਸੋ ਤੀਸਰੀ ਹੋਇਆ ਕਰਦੀ ਹੇ – ਨਾਮ ਦੀ ਮਹਿਮਾ ਉਤੇ ਵਿਸ਼ਵਾਸ਼। ਸੋ ਮਹਿਮਾ ਦੇ ਬਾਰੇ ਬੇਨਤੀ ਕੀਤੀ ਸੀ ਕਿ ਗੁਰੂ ਨਾਨਕ ਪਾਤਸ਼ਾਹ ਨੇ ਸਾਲਸਰਾਇ ਜੌਹਰੀ ਤੋਂ ਲਾਲ ਦੀ ਪਰਖ ਕਰਵਾ ਕੇ ਮਰਦਾਨੇ ਨੂੰ ਸਮਝਾਇਆ ਸੀ ਕਿ ਮਰਦਾਨਿਆਂ! ਦੇਖ, ਤੂੰ ਲਾਲ ਸਬਜ਼ੀ ਫਰੋਸ਼ ਨੂੰ ਦਿਖਾਇਆ, ਉਹਨੇ ਦੋ ਮੂਲੀਆਂ ਮੁੱਲ ਪਾਇਆ; ਹਲਵਾਈ ਨੂੰ ਦਿਖਾਇਆ, ਉਹ ਕਹਿੰਦਾ ਹੈ, ਅੱਧ ਸੇਰ ਮਠਿਆਈ ਲੈ ਜਾ; ਬਜਾਜ ਨੂੰ ਦਿਖਾਇਆ, ਉਹ ਕਹਿੰਦਾ ਦੋ ਗਜ਼ ਕੱਪੜਾ ਲੈ ਜਾ; ਅਣਜਾਣ ਜੌਹਰੀ ਨੂੰ ਦਿਖਾਇਆ, ਉਹ ਕਹਿੰਦਾ ਹੈ ਦਸ ਰੁਪਏ ਲੈ ਜਾ; ਦੂਸਰੇ ਓਦੂੰ ਚੰਗੇ ਨੂੰ ਦਿਖਾਇਆ, ਉਹ ਕਹਿੰਦੇ ਸੌ ਰੁਪਏ ਲੈ ਜਾ; ਤੇ ਜਦ ਪੂਰਾ ਕਦਰਦਾਨ ਮਿਲ ਗਿਆ, ਉਹ ਕਹਿੰਦਾ ਹੈ, ਭਾਈ ਮਰਦਾਨਿਆਂ! ਇਹਦਾ ਤਾਂ ਮੁੱਲ ਹੀ ਕੋਈ ਨਹੀਂ – ਇਹ ਤਾਂ ਅਮੁੱਲ ਵਸਤੂ ਹੈ। ਸਮਝਾ ਦਿੱਤਾ ਕਿ ਇਸ ਤਰ੍ਹਾਂ ਦੇ ਨਾਲ ਸੰਸ਼ਾਰ ਕਦਰ ਨਹੀਂ ਕਰਦਾ ਨਾਮ ਦੀ – ਜਾਣਦਾ ਨਹੀਂ ਹੈ –

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥*** ***ਅੰਗ – ੮੧***

ਕਬੀਰ ਸਾਹਿਬ ਨਰਾਜ਼ ਹੋ ਗਏ ਮਾਤਾ ਲੋਈ ਤੇ, ਇਸ ਗੱਲ ਤੋਂ ਕਿ ਤੈਂ ਤਿੰਨ ਵਾਰ 'ਰਾਮ' ਕਿਉਂ ਕਹਾਇਆ। ਰੋਗ ਤਾਂ ਇਕ ਵਾਰੀ ਕਹਿਣ ਨਾਲ ਹੀ ਹਟ ਜਾਣਾ ਸੀ। ਕਹਿੰਦੇ, ਵਿਸ਼ਵਾਸ਼ ਨਹੀਂ ਆਇਆ?

***ਕਹਤੁ ਕਬੀਰੁ ਸੁਨਹੁ ਰੇ ਲੋਈ॥***

*ਅਬ ਤੁਮਰੀ ਪਰਤੀਤਿ ਨ ਹੋਈ॥* *ਅੰਗ - ੪੮੪*

ਮੇਰੇ ਦਿਨ ਵਿਚੋਂ ਤੇਰੀ ਕਦਰ-ਕੀਮਤ ਜਾਂਦੀ ਰਹੀ; ਤੈਨੂੰ ਰਾਮ ਤੇ ਵਿਸ਼ਵਾਸ਼ ਨਹੀਂ। ਐਨਾ ਸਸਤਾ ਰਾਮ ਲਾ ਦਿੱਤਾ। ਬੇਨਤੀ ਕਰੀ, ''ਪਾਤਸ਼ਾਹ! ਪਹਿਲਾਂ 'ਰਾਮ' ਤਾਂ ਮੈਂ ਉਨ੍ਹਾਂ ਪਾਪਾਂ ਨੂੰ ਜਾਲਣ ਵਾਸਤੇ ਕਹਾਇਆ ਸੀ ਜਿਹੜਿਆਂ ਦਾ ਫਲ, ਇਹਨੂੰ ਬਿਮਾਰੀ ਲੱਗੀ -

*ਖਸਮੁ ਵਿਸਾਰਿ ਕੀਏ ਰਸ ਭੋਗ॥*
*ਤਾਂ ਤਨਿ ਉਠਿ ਖਲੋਏ ਰੋਗ॥* *ਅੰਗ - ੧੨੫੬*

ਦੂਸਰੀ ਵਾਰ ਮੈਂ ਇਹਦੀ ਬਿਮਾਰੀ ਨੂੰ ਦੂਰ ਕਰਨ ਵਾਸਤੇ 'ਰਾਮ' ਕਹਾਇਆ। ਤੀਸਰੀ ਵਾਰੀ 'ਰਾਮ' ਮੈਂ ਇਹਨੂੰ ਗੁਰਮੰਤਰ ਵਿੱਚ ਦਿਤਾ ਕਿ ਮੁੜ ਕੇ ਬੁਰਿਆਈਆਂ ਵਿੱਚ ਫੇਰ ਨਾ ਪੈ ਜਾਵੇ।'' ਸੋ ਤਿੰਨ ਵਾਰੀ ਵੀ ਰਾਮ ਕਹਿਣਾ ਉਨ੍ਹਾਂ ਨੂੰ ਚੰਗਾ ਨ ਲਗਿਆ। ਐਡੀ ਕੀਮਤੀ ਚੀਜ਼ ਹੈ ਨਾਮ। ਸੋ ਸਾਰੀਆਂ ਇਛਾਵਾਂ, ਵਾਸ਼ਨਾਵਾਂ ਪੂਰੀਆ ਕਰਨ ਨੂੰ ਜੇ ਕੋਈ ਚੀਜ਼ ਸਮਰੱਥ ਹੈ ਤਾਂ ਉਹ ਕੇਵਲ ਪ੍ਰਮੇਸ਼ਰ ਦਾ ਨਾ ਐ -

*ਧਾਰਨਾ - ਸਭੇ ਇੱਛਾਂ ਹੋਣ ਤੇਰੀਆਂ ਪੂਰੀਆਂ,*
*ਸਤਿਨਾਮ ਜਪ ਕੇ ਵਾਹਿਗੁਰੂ- ੨, ੨.*
*ਪ੍ਰਭ ਕੈ ਸਿਮਰਨਿ ਪੂਰਨ ਆਸਾ॥* *ਅੰਗ - ੨੬੩*

ਸਾਰੀਆਂ ਇਛਾਵਾਂ, ਜੇ ਕੋਈ ਇੱਕੋ ਚੀਜ਼ ਪੂਰੀ ਕਰ ਸਕਦੀ ਹੈ ਤਾਂ ਉਹ ਪ੍ਰਮੇਸ਼ਰ ਦਾ ਨਾਮ ਜਪਣ ਕਰਕੇ ਹੈ। ਜੇ ਇਹਦੀ ਕੀਮਤ ਉੱਤੇ, ਮਹਿਮਾ ਉੱਤੇ ਸਾਡਾ ਵਿਸ਼ਵਾਸ਼ ਨਹੀਂ ਆਉਂਦਾ, ਤਾਂ ਫੇਰ ਗੱਲ ਅੱਗੇ ਕਿਵੇਂ ਚੱਲੇਗੀ। ਨਾਮ ਦੀ ਮਹਿਮਾ ਪੁੱਛੋ ਸੰਤਾਂ ਨੂੰ -

*ਨਾਮ ਕੀ ਮਹਿਮਾ ਸੰਤ ਰਿਦ ਵਸੈ॥* *ਅੰਗ - ੨੬੫*

ਸੰਸਾਰ ਨੂੰ ਨਹੀਂ ਇਸ ਗੱਲ ਦਾ ਪਤਾ।

ਸੋ ਗੁਰੂ ਦਸ਼ਮੇਸ਼ ਪਿਤਾ ਕਹਿਣ ਲੱਗੇ ਮਾਤਾ ਜੀਤੋ ਜੀ ਨੂੰ ਕਿ ਨਾਮ ਦੇ ਉਤੇ ਵਿਸ਼ਵਾਸ਼ ਹੋਣਾ ਚਾਹੀਦਾ ਤੇ ਉਸਦੀ ਮਹਿਮਾ 'ਤੇ ਵਿਸ਼ਵਾਸ਼ ਹੋਣਾ ਚਾਹੀਦਾ ਹੈ। ਦੂਸਰੇ ਇਹ ਹੈ ਮੰਤਰ। ਜੋ ਮੰਤਰ ਪ੍ਰਾਪਤ ਹੋ ਗਿਆ - ਸੰਸਾਰ ਦੇ ਅੰਦਰ ਅਨੇਕਾਂ ਨਾਮ ਨੇ, ਇਕ ਨਾਮ ਨਹੀਂ ਹੈ। ਗੁਰੂ ਨਾਨਕ ਪਾਤਸ਼ਾਹ ਜਦੋਂ ਕਾਸ਼ੀ ਵਿਚ ਗਏ ਤਾਂ ਉਥੇ ਸਵਾਲ ਕੀਤਾ ਗਿਆ, ਵਿਦਵਾਨ ਪੁਰਸ਼ਾਂ ਨੇ ਗੁਰੂ ਨਾਨਕ ਤੇ ਸਵਾਲ ਕਰਿਆ ਕਿ ਹੇ ਨਾਨਕ! ਕਿਰਪਾ ਕਰਕੇ ਇਹ ਤਾਂ ਦੱਸੋ ਕਿ ਪ੍ਰਮੇਸ਼ਰ ਦਾ ਨਾਮ, 'ਓਮ' ਕਹਿਣਾ ਜਾਂ 'ਹਰੇ ਰਾਮ' ਕਹਿਣਾ ਜਾਂ 'ਹਰੇ ਕ੍ਰਿਸ਼ਨ' ਕਹਿਣਾ ਜਾਂ 'ਗੋਬਿੰਦ' ਜਾਂ 'ਨਾਰਾਇਣ' ਕਹਿਣਾ ਜਾਂ 'ਸੋਹੰ' ਕਹਿਣਾ; ਅਨੇਕਾਂ ਨਾਮ ਨੇ ਪ੍ਰਮੇਸ਼ਰ ਦੇ। ਸਾਰਿਆਂ ਨਾਲੋਂ ਸ੍ਰੇਸ਼ਟ ਨਾਮ ਕਿਹੜਾ ਹੈ ਜਿਸਦਾ ਜਾਪ ਕਰਿਆ ਜਾਵੇ। ਮਹਾਰਾਜ ਕਹਿੰਦੇ, ਦੇਖੋ ਪ੍ਰੇਮੀਓ! ਜਿੰਨੇ ਵੀ ਨਾਮ ਨੇ, ਸਾਰੇ ਪ੍ਰਮੇਸ਼ਰ ਦੇ ਨਾਮ ਨੇ। ਕੋਈ ਵੀ ਨਾਮ ਜਪਿਆ ਜਾਵੇ ਲੇਕਿਨ ਧਿਆਨ ਪ੍ਰਮੇਸ਼ਰ ਵਿੱਚ ਹੋਣਾ ਚਾਹੀਦਾ ਹੈ, ਸਭ ਨਾਮ ਪ੍ਰਮੇਸ਼ਰ ਦੇ ਨੇ - ਜਿੰਨੇ ਵੀ ਨਾਮ ਨੇ -

*ਜੇਤਾ ਕੀਤਾ ਤੇਤਾ ਨਾਉ॥*
*ਵਿਣੁ ਨਾਵੈ ਨਾਹੀ ਕੋ ਥਾਉ॥* *ਅੰਗ - ੪*

ਸਾਰੇ ਹੀ ਉਸ ਦੇ ਨਾਮ ਨੇ। ਜੋ ਮੰਤਰ ਸਮਰੱਥ ਗੁਰੂ ਤੋਂ ਪ੍ਰਾਪਤ ਹੋ ਗਿਆ, ਉਹ ਮੰਤਰ ਤੈਨੂੰ ਤਾਰ ਦੇਵੇਗਾ। ਜਿਸ ਵੀ ਬੇੜੀ ਵਿੱਚ ਕੋਈ ਬੈਠ ਗਿਆ - ਸਵਾਲ ਇਹ ਹੁੰਦਾ ਹੈ ਕਿ ਉਸ ਬੇੜੀ ਦਾ ਜੋ ਮਲਾਹ ਹੈ, ਇੱਕ ਤਾਂ ਉਹਦੇ ਹੱਥ ਪੂਰੇ ਸਾਬਤ ਹੋਣੇ ਚਾਹੀਦੇ ਨੇ; ਦੂਸਰਾ ਇਹ ਹੈ ਕਿ ਉਸ ਦੇ ਨੇਤਰ ਦੂਰ ਤੱਕ ਦੇਖਣ ਵਾਲੇ ਹੋਣੇ ਚਾਹੀਦੇ ਨੇ; ਤੀਸਰਾ ਇਹ ਹੈ ਕਿ ਉਹਦੇ ਅੰਦਰ ਅਨੁਭਵ ਹੋਣਾ ਚਾਹੀਦਾ ਹੈ।

ਹੱਥ ਇਸ ਕਰਕੇ ਸਾਬਤ ਹੋਣੇ ਚਾਹੀਦੇ ਨੇ ਕਿ ਉਹ ਬੇੜੀ ਨੂੰ ਚੱਪੂ ਚਲਾ ਕੇ ਕੰਢੇ ਲਾ ਦੇਵੇ। ਅਨੁਭਵ ਇਸ ਵਾਸਤੇ ਹੋਣਾ ਚਾਹੀਦਾ ਹੈ ਕਿ ਭੰਵਰ ਆ ਰਿਹਾ ਹੈ, ਘੁੰਮਣ ਘੇਰੀ ਆ ਰਹੀ ਹੈ, ਐਥੋਂ ਮੈਂ ਬੇੜੀ ਬਚਾ

ਕੇ ਕਿਸ ਤਰ੍ਹਾਂ ਲੰਘਾਵਾਂ; ਲਹਿਰਾਂ ਉਠ ਰਹੀਆ ਨੇ, ਬੇੜੀ ਨੂੰ ਕਿਸ ਰੁਖ ਪਾਵੇ ਕਿ ਬੇੜੀ ਵਿੱਚ ਪਾਣੀ ਨਾ ਪੈ ਜਾਵੇ। ਉਹਦੀ ਦ੍ਰਿਸ਼ਟੀ ਐਸੀ ਹੋਣੀ ਚਾਹੀਦੀ ਹੈ ਕਿ ਕੰਢਾ ਕਿੱਥੇ ਕੁ ਹੈ, ਜਿੱਥੇ ਪੱਥਰ ਨਾ ਹੋਵੇ, ਜਿੱਥੇ ਆਰਾਮ ਦੇ ਨਾਲ ਮੈਂ ਬੇੜੀ ਨੂੰ ਕੰਢੇ ਲਾ ਦੇਵਾਂ। ਕਹਿੰਦੇ, ਬੇੜੀਆਂ ਸਾਰੀਆਂ ਹੀ ਲੰਘਾ ਦਿੰਦੀਆਂ ਨੇ। ਮਹਾਰਾਜ ਨੇ ਇਸ ਤਰ੍ਹਾਂ ਫੁਰਮਾਨ ਕਰਿਆ ਹੈ -

***ਧਾਰਨਾ - ਬਲਿਹਾਰੇ ਜਾਵਾਂ, ਜੇਤੇ ਤੇਰੇ ਨਾਮ ਨੇ।***

ਬਲਿਹਾਰ ਜਾਂਦੇ ਹਾਂ, ਹੇ ਪ੍ਰਭੂ! ਤੇਰੇ ਦੋ ਹਜ਼ਾਰ ਨਾਉਂ ਹਰ ਰੋਜ਼ ਸ਼ੇਸ਼ਨਾਗ ਉਚਾਰਨ ਕਰਦਾ ਹੈ, ਲੇਕਿਨ ਖਤਮ ਨਹੀਂ ਹੋਣ ਵਿੱਚ ਆਉਂਦਾ ਹੈ। ਸੋ ਨਾਮ ਤਾਂ ਬੇਅੰਤ ਨੇ -

***ਅਚੁਤ ਪਾਰਬ੍ਰਹਮ ਪਰਮੇਸਰੁ ਅੰਤਰਜਾਮੀ ॥***
***ਮਧੁਸੂਦਨ ਦਾਮੋਦਰ ਸੁਆਮੀ ॥***
***ਰਿਖੀਕੇਸ ਗੋਵਰਧਨ ਧਾਰੀ***
***ਮੁਰਲੀ ਮਨੋਹਰ ਹਰਿ ਰੰਗਾ ॥੧॥***
***ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥***
***ਜਗਦੀਸਰੁ ਹਰਿ ਜੀਉ ਅਸੁਰ ਸੰਘਾਰੇ ॥***
***ਜਗਜੀਵਨ ਅਬਿਨਾਸੀ ਠਾਕੁਰ***
***ਘਟ ਘਟ ਵਾਸੀ ਹੈ ਸੰਗਾ ॥੨॥***
***ਧਰਣੀਧਰ ਈਸ ਨਰਸਿੰਘ ਨਾਰਾਇਣ ॥***
***ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥***
***ਬਾਵਨ ਰੂਪੁ ਕੀਆ ਤੁਧੁ ਕਰਤੇ***
***ਸਭ ਹੀ ਸੇਤੀ ਹੈ ਚੰਗਾ ॥*** ***ਅੰਗ - ੧੦੮੨***

ਸੋ ਜਿੰਨੇ ਵੀ ਨਾਮ ਨੇ - ਸਾਰਿਆਂ ਤੋਂ ਅਸੀਂ ਬਲਿਹਾਰ ਜਾਂਦੇ ਹਾਂ। ਇਸ ਵਾਸਤੇ ਜੋ ਵੀ ਨਾਮ ਗੁਰੂ ਤੋਂ ਪ੍ਰਾਪਤ ਹੋ ਗਿਆ, ਉਹਦੇ ਉੱਤੇ ਵਿਸ਼ਵਾਸ਼ ਰੱਖੋ ਭਾਈ। ਬੰਦੇ ਡੋਲਦੇ ਨੇ ਕਿ ਉਹ ਨਾਮ ਜੇ ਮੈਨੂੰ ਮਿਲ ਜਾਏ ਤਾਂ ਮੈਂ ਤਰ ਜਾਵਾਂ। ਜੋ ਨਾਮ ਗੁਰੂ ਨੇ ਤੈਨੂੰ ਦੇ ਦਿਤਾ, ਉਹ ਤੈਨੂੰ ਤਾਰਨ ਨੂੰ ਸਮਰਥ ਹੈ - ਸਮਰੱਥ ਗੁਰੂ ਦਾ ਦਿੱਤਾ ਹੋਇਆ ਨਾਮ ਹੈ। ਇਹ ਬੜੀ confusion (ਉਲਝਣ) ਹੈ ਅੱਜ। ਕਹਿੰਦੇ, ਜੇ ਫਲਾਣੇ ਥਾਂ ਤੋਂ ਨਾਮ ਲਈਏ ਤਾਂ ਤਾਰ ਦਿੰਦਾ ਹੈ; ਔਹ ਨਾਮ ਲੈ ਲਈਏ; ਕੋਈ ਕਹਿੰਦਾ, 'ਸੋਹੰ' ਨਾਮ ਲੈ ਲਈਏ............। ਠੀਕ ਹੈ, 'ਸੋਹੰ' ਨਾਮ ਹੈ -

***ਨਾਨਕ ਸੋਹੰ ਹੰਸਾ ਜਪੁ ਜਾਪਹੁ***
***ਤ੍ਰਿਭਵਣ ਤਿਸੈ ਸਮਾਹਿ ॥*** ***ਅੰਗ - ੧੦੯੩***

ਦਸਮ ਦੁਆਰ ਦਾ ਨਾਮ ਹੈ ਪਰ ਇਹ ਨਾਮ ਜਿਸਨੂੰ ਪ੍ਰਾਪਤ ਹੈ, ਟਿਕੋ ਉਸ ਥਾਂ ਦੇ ਉੱਤੇ। ਕਿਸੇ ਨੂੰ 'ਅੱਲਾ' ਮਿਲਿਆ, ਕਿਸੇ ਨੂੰ 'ਖੁਦਾ' ਮਿਲਿਆ, ਕਿਸੇ ਨੂੰ 'ਹਰੇ ਰਾਮ' ਮਿਲਿਆ - ਜੋ ਨਾਮ ਮਿਲਿਆ ਹੈ, ਉਹ ਹੀ ਨਾਮ ਠੀਕ ਹੈ - ਸਾਰੇ ਹੀ ਨਾਮ ਨੇ। ਸੋ ਜੋ ਵੀ ਨਾਮ ਪ੍ਰਾਪਤ ਹੋ ਗਿਆ, ਉਸ 'ਤੇ ਭਰੋਸਾ ਰੱਖੋ।

ਐਸੀ ਸਾਖੀ ਆਉਂਦੀ ਹੈ ਕਿ ਇੱਕ ਮਹਾਤਮਾ ਸੀ, ਉਨ੍ਹਾਂ ਦੇ ਪਾਸ ਇੱਕ ਪ੍ਰੇਮੀ ਆਇਆ - ਸਿੱਧਾ, ਸਾਧਾਰਨ ਬੰਦਾ ਸੀ। ਸਾਧਾਰਣ ਉਹ ਹੁੰਦਾ ਹੈ ਜਿਸ ਦੇ ਮਨ ਦੇ ਅੰਦਰ ਤਰਕ ਨਾ ਹੋਵੇ, ਚੰਚਲਤਾਈ ਨਾ ਹੋਵੇ, ਕੁਤਰਕਾਂ ਨਾ ਹੋਣ। ਐਸਾ ਬੰਦਾ ਛੇਤੀ ਲੰਘ ਜਾਂਦਾ ਹੈ - ਭਗਤ 'ਧੰਨੇ' ਵਰਗਾ। ਜਿਹੜਾ ਚਲਾਕ ਹੈ, ਉਸ ਬੰਦੇ ਨੂੰ ਬੜੀ ਦੇਰ ਲਗਦੀ ਹੈ ਕਿਉਂਕਿ ਉਹਦਾ ਮਨ ਪਹਿਲਾਂ ਮੈਦਾਨ ਨਹੀਂ ਬਣਦਾ। ਟਿੱਬੇ ਟੋਏ ਢਾਹੁੰਣ ਨੂੰ ਕਿੰਨਾ ਚਿਰ ਲੱਗੇਗਾ - ਟਿੱਬੇ ਟੋਏ ਭਰਨ ਨੂੰ। ਟਿੱਬੇ ਢਾਹੁੰਣੇ ਨੇ, ਟੋਏ ਭਰਨੇ ਨੇ; ਕਿੰਨੀਆ ਉਹਦੇ ਅੰਦਰ ਮਨੌਤਾਂ ਨੇ, ਕਿੰਨੀਆ ਕਿਤਾਬਾਂ ਪੜ੍ਹੀਆਂ ਨੇ ਜਿਸ ਦੇ ਨਾਲ ਉਹਦੇ ਅੰਦਰ ਵੱਡੇ-ਵੱਡੇ ਟਿੱਲੇ ਉਸਰੇ ਖੜ੍ਹੇ ਨੇ। ਕੀ ਕਰੇਗਾ, ਉਹਦੀ ਤਾਂ ਸ਼ਰਧਾ ਹੀ ਨਹੀ ਬੱਝਦੀ। ਸੋ ਉਹ ਪ੍ਰੇਮੀ ਬੜਾ ਸਿੱਧਾ ਸੀ। ਸੰਤਾਂ ਦੇ ਕੋਲ ਆ ਗਿਆ। ਆਮ ਸੁਭਾਅ ਹੈ, ਸੰਤਾਂ

ਦੇ ਕੋਲ ਆਉਂਦੇ ਹੀ ਰਹਿੰਦੇ ਨੇ, ਜੀ ਮੈਨੂੰ ਨਾਮ ਦੇ ਦਿਉ।

ਪਹਿਲਿਆਂ ਸਮਿਆਂ ਦੇ ਅੰਦਰ ਮਹਾਤਮਾ ਦੀਖਿਆ ਐਨੀ ਛੇਤੀ ਨਹੀਂ ਸੀ ਕਰਿਆ ਕਰਦੇ; ਪਹਿਲਾਂ ਗਾਹਕ ਨੂੰ ਪਰਖਿਆ ਕਰਦੇ ਸੀ ਕਿ ਇਹਦੇ ਵਿੱਚ ਉਹ qualities (ਖੂਬੀਆਂ) ਵੀ ਹਨ, ਜਿਹਦੇ ਵਿੱਚ ਇਹ ਨਾਮ ਨੂੰ ਸੰਭਾਲ ਲਵੇ। ਜਿਵੇਂ ਸ਼ੇਰਨੀ ਦਾ ਦੁੱਧ ਸੋਨੇ ਦੇ ਬਰਤਨ ਵਿੱਚ ਰਿਹ ਸਕਦਾ ਹੈ। ਐਨਾ ਤੇਜ਼ ਹੁੰਦਾ ਹੈ ਕਿ ਬਾਕੀ ਬਰਤਨਾਂ ਵਿੱਚ ਗਲੀਆਂ ਕਰ ਦਿੰਦਾ ਹੈ। ਸੋ ਇਹ ਨਾਮ ਜਿਹੜੇ ਹਿਰਦੇ ਵਿੱਚ ਟਿਕਾਉਣਾ ਹੈ, ਮਹਾਤਮਾ ਉਹਦਾ ਜਾਇਜ਼ਾ ਲੈਂਦੇ ਸੀ, ਉਹਨੂੰ ਪੱਕਾ ਕਰਦੇ ਸੀ ਕਿ ਐਸਾ ਨਾ ਹੋਵੇ ਫੇਰ ਇਹ ਡੋਲਦਾ ਫਿਰੇ। ਸਾਡਾ ਖਿਆਲ ਹੈ ਕਿ ਹੁਣੇ ਮਹਾਤਮਾ ਕੋਲ ਗਏ, ਹੁਣੇ ਨਾਮ ਸਾਨੂੰ ਮਿਲ ਜਾਵੇ ਇਸ ਤਰ੍ਹਾਂ ਅਸੀਂ ਕਰ ਵੀ ਲਿਆ ਹੁਣ - ਅੰਮ੍ਰਿਤ ਛਕਣ ਆਉਂਦਾ ਹੈ, ਛਕਾ ਦਿੰਦੇ ਹਾਂ। ਬਿਲਕੁਲ ਨਹੀਂ, ਸਾਧ ਸੰਗਤਿ ਜੀ; ਤਕੜੇ ਹੋਇਆ ਕਰੋ। ਗਿਣਤੀਆਂ ਮਿਣਤੀਆਂ ਨਾ ਵਧਾਓ, ਪਰਖੋ ਪਹਿਲਾਂ, ਕਹੋ ਅਗਲੇ ਨੂੰ। ਕਕਾਰ ਵੇਚਣੇ ਨੇ? ਅਸੀਂ ਕੋਈ profit (ਨਫਾ) ਲੈਣਾ ਹੈ? ਨਾ ਕਰਿਆ ਕਰੋ ਇਹ ਗੱਲਾਂ। ਪਰਖੋ ਉਹਨੂੰ ਪਹਿਲਾਂ ਕਿ ਅਜੇ ਤੂੰ ਅੰਮ੍ਰਿਤ ਛਕਣ ਦੇ ਕਾਬਲ ਨਹੀਂ ਬਣਿਆ, ਤੇਰੀ ਰੁਚੀ ਅਜੇ ਸ਼ਰਾਬ ਵਿਚੋਂ ਨਹੀਂ ਨਿਕਲੀ, ਤੇਰੀ ਅਜੇ ਰੁਚੀ ਮਾਸ ਖਾਣ ਵਿਚੋਂ ਨਹੀਂ ਨਿਕਲੀ, ਨਿੰਦਿਆ ਕਰਨ 'ਚੋਂ ਨਹੀਂ ਹਟੀ। ਪਹਿਲਾਂ ਇਉਂ ਕਰ, ਛੇ ਮਹੀਨੇ ਪ੍ਰੈਕਟਸ ਕਰ, ਫੇਰ ਆ ਜਾਈਂ। ਬਾਣੀ ਪੜ੍ਹਿਆ ਕਰ, ਜਪੁਜੀ ਸਾਹਿਬ ਦੇ ਪਾਠ ਕਰਿਆ ਕਰ ਦਸ ਰੋਜ਼ - ਦੱਸ ਦਿਓ ਉਹਨੂੰ। ਕਰ ਲਏਗਾ, ਠੀਕ ਹੈ; ਗਾਹਕ ਹੋ ਗਿਆ, ਨਾਮ ਦੇ ਦਿਓ, ਨਹੀਂ ਤਾਂ ਚੁੱਪ ਕਰ ਰਹੋ। ਕਿਉਂਕਿ ਨਾਮ ਐਸਾ ਸਸਤਾ ਨਹੀਂ ਹੁੰਦਾ, ਬੜੀ ਮਹਿੰਗੀ ਚੀਜ਼ ਹੈ - ਨਾਮ।

ਸੋ ਕਦਰਦਾਨ ਨ ਹੋਣ ਕਰਕੇ, ਏਥੇ ਨਾਮ ਲੈ ਲਿਆ, ਓਥੇ ਜਾ ਕੇ ਹੋਰ ਲੈ ਲਿਆ। ਪਹਿਲੇ ਵਾਲਾ ਛੱਡ ਦਿੱਤਾ, ਫੇਰ ਦੋਸ਼ੀ ਬਣ ਜਾਂਦਾ ਹੈ। ਗੁਰੂ ਧਾਰਨ ਕਰ ਲਿਆ, ਜਾਂਦੇ ਹੀ ਸ਼ਰਾਬ ਪੀ ਲਈ, ਛੱਡ ਦਿੱਤਾ, ਦੋਸ਼ੀ ਬਣ ਗਿਆ - ਕਿਉਂਕਿ ਗਾਹਕ ਨਹੀਂ ਸੀ - ਕੱਚਾ ਸੀਗਾ। ਕੱਚੇ ਨੂੰ ਨਾਮ ਵਰਗੀ ਦਾਤ ਉਹਦੇ ਪੱਲੇ ਪਾ ਦਿਤੀ। ਗਿਣਤੀਆਂ ਮਿਣਤੀਆਂ ਨਾਲ ਤਾਂ ਕੁਝ ਨਹੀਂ ਬਣਨਾ। ਥੋੜ੍ਹੇ ਜਿਹੇ ਹੀ ਚੰਗੇ ਨੇ ਜਿਹੜੇ ਪੱਕੇ ਹੋਣ, ਨਿਹਚੇ ਵਾਲੇ ਹੋਣ ਤੇ ਬਹੁਤਾ ਜਿਹੜਾ ਰੰਗ ਪਾਉਣਾ ਹੈ, ਉਹ ਠੀਕ ਨਹੀਂ ਹੋਇਆ ਕਰਦਾ। ਨਾ ਕਿਸੇ ਵਿੱਚ ਐਨੀ ਤਾਕਤ ਹੈ ਕਿ ਸਾਰਿਆਂ ਦੇ ਪਾਪ ਕੱਟ ਦੇਵੇ। ਸੋ ਪਰਖੋ ਪਹਿਲਾਂ। ਗੁਰੂ ਮਹਾਰਾਜ ਜੀ ਪਰਖਿਆ ਕਰਦੇ ਸੀ।

ਬਹੁਤ ਸਾਰੇ ਮਹਾਤਮਾ ਐਸੇ ਸੀ ਜਿਹੜੇ ਬੜੀ-ਬੜੀ ਦੇਰ ਨਾਮ ਨਹੀਂ ਸੀ ਦਿੰਦੇ। ਮਹਾਰਾਜ ਜੀ (ਰਾੜਾ ਸਾਹਿਬ ਵਾਲਿਆਂ) ਕੋਲ ਆਉਣਾ - ਜੀ ਅੰਮ੍ਰਿਤ ਛਕਣਾ ਹੈ, ਮਹਾਰਾਜ। ਮਹਾਰਾਜ ਕਹਿੰਦੇ, ਇਉਂ ਕਰ, ਪਹਿਲਾਂ ਸਵਾ ਲੱਖ ਪਾਠ ਕਰ ਮੂਲਮੰਤਰ ਦਾ, ਫੇਰ ਆਈਂ। ਆਹੀ ਸੀ ਉਨ੍ਹਾਂ ਦੀ ਰੀਤ। ਸਵਾ ਲੱਖ ਪਾਠ ਕਰ ਲਿਆ, ਮਹਰਾਜ! ਮੈਂ ੩੩ ਮਾਲਾ ਰੋਜ਼ ਦੀਆਂ ਕਰ ਲਈਆਂ, ਹੁਣ ਤਾਂ ਕ੍ਰਿਪਾ ਕਰੋ। ਫੇਰ ਕਹਿ ਦੇਣਾ, ਛੇ ਮਹੀਨੇ ਹੋਰ ਕਰ। ਛੇ ਮਹੀਨੇ ਤੇ ਲਾ ਦੇਣਾ, ਫੇਰ ਸਾਲ ਤੇ ਲਾ ਦੇਣਾ, ਫੇਰ ਕਿਤੇ ਜਾ ਕੇ ਅੰਮ੍ਰਿਤ ਛਕਾਉਣਾ। ਫੇਰ ਜਿਹਨੇ ਛਕ ਲਿਆ, ਉਹ ਨਹੀਂ ਸੀ ਡੋਲਦਾ, ਉਹ ਪਹਿਲਾਂ ਹੀ ਨਾਮ ਜਪਣ ਲੱਗ ਜਾਂਦਾ ਸੀ। ਜਦੇ ਹੀ ਅੰਮ੍ਰਿਤ ਵੇਲੇ ਉਠ ਕੇ ਚੌਕੜਾ ਮਾਰ ਕੇ ਬੈਠਣ ਲਗ ਜਾਂਦਾ ਸੀ। ਫੇਰ ਨਹੀਂ ਸੀ ਉਹ ਕਹਿੰਦਾ ਕਿ ਮੇਰਾ ਮਨ ਡੋਲਦਾ ਹੈ, ਜੀ ਮੇਰਾ ਮਨ ਨੱਠਦਾ ਹੈ। ਉਸੇ ਵੇਲੇ ਨਾਮ ਦੀਆਂ ਜੋ ਅੰਦਰਲੀਆਂ ਅਵਸਥਾ ਨੇ, ਉਹ ਪ੍ਰਾਪਤ ਹੋ ਜਾਂਦੀਆਂ ਸੀ। ਅਨਹਦ ਸ਼ਬਦ, ਪ੍ਰਕਾਸ਼ ਬਗੈਰਾ ਵਿੱਚ ਬਿਰਤੀ ਚਲੀ ਜਾਂਦੀ ਸੀ। ਇਹ ਰਾਹ ਦੀਆਂ ਚੀਜ਼ਾਂ ਹੁੰਦੀਆਂ ਨੇ, ਨਾਮ ਅਗਾਹਾਂ ਪਿਆ ਹੈ। ਸੋ ਇਸ ਤਰ੍ਹਾਂ ਦੇ ਨਾਲ ਜਿਸਦੇ ਅੰਦਰ ਵਿਸ਼ਵਾਸ਼ ਹੋਵੇ, ਉਹ ਛੇਤੀ ਲੰਘ ਸਕਦਾ ਹੈ।

ਸੋ ਪ੍ਰੇਮੀ ਆ ਗਿਆ, ਆ ਕੇ ਮਸਤਕ ਨਿਵਾਇਆ। ਮਹਾਤਮਾ ਕਹਿਣ ਲੱਗੇ -

"ਕਿਵੇਂ ਆਇਆ ਹੈਂ ਪ੍ਰੇਮੀਆਂ?"

"ਮਹਾਰਾਜ! ਮੇਰੇ ਤੇ ਕ੍ਰਿਪਾ ਕਰੋ, ਮੈਨੂੰ ਨਾਮ ਦਿਉ।"

"ਐਨਾ ਸਸਤਾ ਨਾਮ? ਪਹਿਲਾਂ ਸੇਵਾ ਕਰ।"

''ਦੱਸੋ ਮਹਾਰਾਜ।''

ਮਹਾਤਮਾ ਕਹਿੰਦੇ, ''ਪਸ਼ੂਆਂ ਦੀ ਸੇਵਾ ਕਰੋ, ਇਨ੍ਹਾਂ ਦੇ ਖੁਰ ਗੋਹੇ ਨਾਲ ਨਾ ਲਿਬੜਣ ਦੇਈਂ, ਗੋਹੇ 'ਤੇ ਨਾ ਕੋਈ ਪਸ਼ੂ ਬੈਠੇ। ਇਹ ਸੇਵਾ ਤੂੰ ਕਰਿਆ ਕਰ, ਪੱਠੇ ਪਾਉਣ ਵਾਲੇ ਦੀ ਮਦਦ ਕਰਿਆ ਕਰ। ਸੋ ਜਦੋਂ ਤੂੰ ਨਾਮ ਦੇ ਕਾਬਲ ਹੋ ਜਾਵੇਂਗਾ, ਤੈਨੂੰ ਅਸੀਂ ਆਪੇ ਬੁਲਾ ਲਵਾਂਗੇ।'' ਅੱਠ ਸਾਲ ਲੰਘ ਗਏ, ਦਿ ਰਾਤ ਸੇਵਾ ਕਰਦਾ ਹੈ। ਮਹਾਤਮਾ ਬੜੇ ਪ੍ਰਸੰਨ ਨੇ ਕਿ ਐਸਾ ਪ੍ਰੇਮੀ ਆਇਆ ਹੈ; ਕਦੇ ਨਹੀਂ ਦੇਖਿਆ ਕਿ ਪਸ਼ੂਆਂ ਦੇ ਖੁਰਾਂ ਵਿੱਚ ਗੋਹਾ ਫਸਿਆ ਹੋਵੇ। ਹਰ ਵਕਤ ਸਾਵਧਾਨ ਰਹਿੰਦਾ ਹੈ ਇਹ ਤਾਂ ਮੇਰੇ ਗੁਰੂ ਦੇ ਪਸ਼ੂ ਨੇ, ਤੇ ਹੁਕਮ ਵਜਾਉਂਦਾ ਹੈ। ਅੱਠ ਸਾਲ ਲੰਘਣ ਤੋਂ ਬਾਅਦ ਇੱਕ ਦਿਨ ਮਨ 'ਚ ਖਿਆਲ ਆਇਆ ਕਿ ਕਿਤੇ ਗੁਰੂ ਜੀ ਭੁੱਲ ਨਾ ਗਏ ਹੋਣ, ਮੈਨੂੰ ਅਜੇ ਤੱਕ ਤਾਂ ਕੁਛ ਨਹੀਂ ਪ੍ਰਾਪਤ ਹੋਇਆ। ਸੇਵਾ ਕਰਦੇ ਕਰਦੇ ਕੀ ਹੁੰਦਾ ਹੈ - ਮਨ ਨਿਰਮਲ ਹੋ ਜਾਂਦਾ ਹੈ -

***ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ***
***ਹਰਿ ਕੈ ਨਾਮਿ ਨਿਵਾਸੁ ॥*** ***ਅੰਗ - ੬੩੯***

ਸੰਤਾਂ ਦੀ ਸਭਾ ਦੇ ਵਿਚ ਆ ਕੇ ਜਦੋਂ ਮਨ ਨੂੰ ਮਾਂਜਦਾ ਹਾਂ - ਸੇਵਾ ਦੇ ਨਾਲ, ਜਿੰਨੇ ਜਿੰਨੇ ਬਰਤਨ ਲਿਸ਼ਕਾਉਂਦੇ ਹਾਂ, ਓਨਾਂ ਹੀ ਮਨ ਲਿਸ਼ਕਦਾ ਜਾਂਦਾ ਹੈ।

ਗੁਰੂ ਦਸ਼ਮੇਸ਼ ਪਿਤਾ ਨੇ ਭਾਈ ਮਨੀ ਸਿੰਘ ਨੂੰ ਹੁਕਮ ਦਿੱਤਾ, ''ਪੁਰਖਾ! ਤੂੰ ਜਾ ਕੇ ਬਰਤਨ ਮਾਂਜਿਆ ਕਰ। ਜਿੰਨੇ ਪ੍ਰੇਮ ਦੇ ਨਾਲ ਬਰਤਨ ਚਮਕਾਏਂਗਾ, ਓਨੀ ਹੀ ਤੇਰੀ ਬੁੱਧੀ ਨਿਰਮਲ ਹੋਵੇਗੀ।'' ਫੇਰ ਕਿੱਥੇ ਪਹੁੰਚ ਗਏ ਆਪ, ਕਿੱਡੇ ਵੱਡੇ ਵਿਦਵਾਨ ਹੋਏ ਨੇ।

ਸੋ ਇਸੇ ਤਰ੍ਹਾਂ 'ਕਰਮ, ਉਪਾਸ਼ਨਾ, ਗਿਆਨ, ਵਿਗਿਆਨ' ਚਾਰ ਅਵਸਥਾ ਰੂਹਾਨੀ ਮਾਰਗ ਦੀਆਂ ਹੋਇਆ ਕਰਦੀਆਂ ਨੇ। ਪਹਿਲਾਂ ਕਰਮ ਹੁੰਦਾ ਹੈ - ਇਹ ਸੇਵਾ ਦੇ ਨਾਲ, ਬਾਣੀ ਪੜ੍ਹਨ ਦੇ ਨਾਲ, ਨੇਕ ਕੰਮ ਕਰਨ ਦੇ ਨਾਲ, ਬੁਰਾਈਆਂ ਤੋਂ ਰੋਕ ਪਾ ਕੇ ਮਨ ਦੀ ਮੈਲ ਲਹਿੰਦੀ ਹੈ। ਫੇਰ ਨਾਮ ਦੀ ਵਾਰੀ ਆ ਜਾਂਦੀ ਹੈ - ਉਪਾਸ਼ਨਾ ਦੀ, ਫੇਰ ਉਹਦੇ ਬਾਅਦ ਗਿਆਨ ਦੀ ਵਾਰੀ ਆਉਂਦੀ ਹੈ।

ਸੋ ਇਸ ਤਰ੍ਹਾਂ ਕਰਦੇ-ਕਰਦੇ ਉਸ ਪ੍ਰੇਮੀ ਨੂੰ ਅੱਠ ਸਾਲ ਲੰਘ ਗਏ। ਬਹੁਤ ਪਿਆਰ ਨਾਲ ਸੇਵਾ ਕਰਦਾ ਹੈ, ਕਦੇ ਸ਼ਿਕਾਇਤ ਨਹੀਂ ਕਰਦਾ। ਜੋ ਮਿਲ ਜਾਂਦਾ ਹੈ, ਉਹ ਖਾ ਕੇ ਸ਼ੁਕਰ ਕਰਦਾ ਹੈ। ਜਿਥੇ ਰੱਖਦੇ ਨੇ, ਉਥੇ ਹੀ ਰਹਿੰਦਾ ਹੈ। ਅੱਠ ਸਾਲ ਲੰਘ ਗਏ ਤੇ ਮਨ ਨਿਰਮਲ ਹੋ ਗਿਆ। ਅੱਜ ਮਨ ਵਿੱਚ ਖਿਆਲ ਆਇਆ ਕਿ ਮਹਾਂਪੁਰਸ਼ਾਂ ਨੂੰ ਬੇਨਤੀ ਕਰਕੇ ਯਾਦ ਕਰਾਈਏ। ਜਾ ਕੇ ਨਮਸਕਾਰ ਕਰੀ। ਕਹਿੰਦੇ, ''ਦੱਸੋ, ਕੀ ਮਨੋਰਥ ਹੈ?'' ਕਹਿੰਦਾ, ''ਮਹਾਰਾਜ! ਆਪ ਦਾ ਫ਼ੁਰਮਾਨ ਸੀ ਕਿ ਤੂੰ ਸੇਵਾ ਕਰ, ਫੇਰ ਤੈਨੂੰ ਅਸੀਂ ਨਾਮ ਦੇਵਾਂਗੇ।'' ਕਹਿੰਦੇ, ''ਇਉਂ ਕਰ, ਨਾਮ ਅੰਮ੍ਰਿਤ ਵੇਲੇ ਦਿਤਾ ਜਾਂਦਾ ਹੈ। ਅਸੀਂ ਅੱਠ ਵਜੇ ਵਿਹਲੇ ਹੋਵਾਂਗੇ ਆਪਣੇ ਭਜਨ ਬੰਦਗੀ ਤੋਂ, ਤੂੰ ਉਸ ਵੇਲੇ ਆ ਜਾਵੀਂ, ਪ੍ਰੇਮੀਆਂ।'' ਬਹੁਤ ਮਹਾਤਮਾ ਅੰਮ੍ਰਿਤ ਵੇਲੇ ਨਾਮ ਦਿੰਦੇ ਨੇ। ਸੋ ਉਸ ਵੇਲੇ ਜਦੋਂ ਆਇਆ ਤਾਂ ਰਾਤ ਨੂੰ ਹੀ ਸੁਨੇਹਾ ਆ ਗਿਆ - ਮਹਾਤਮਾ ਨੂੰ ਕਿ ਕੱਲ੍ਹ ਨੂੰ ਇਥੋਂ ਦੇ ਰਾਜੇ ਨੇ ਦਰਸ਼ਨ ਕਰਨ ਆਉਣਾ ਹੈ - ਆਪ ਇਜਾਜ਼ਤ ਦਿਓ। ਮਹਾਤਮਾ ਕਹਿੰਦੇ, ''ਠੀਕ ਹੈ, ਅੱਠ ਵਜੇ ਆ ਜਾਵੇ, ਸਾਢੇ ਅੱਠ ਆ ਜਾਵੇ, ਨੌਂ ਵਜੇ ਆ ਜਾਵੇ।'' ਸੋ ਹੁਕਮ ਲੈ ਲਿਆ ਕਿ ਮਹਾਰਾਜ! ਅਗਰ ਆਪ ਆਗਿਆ ਦਿਓ ਤੇ ਗੁਸਤਾਖੀ ਨਾ ਹੋਵੇ ਤਾਂ ਅਸੀਂ ਓਥੇ ਗਲੀਚੇ ਵਿਛਾ ਦੇਈਏ ਤਾਂ ਕਿ ਆਰਾਮ ਨਾਲ ਰਾਜਾ ਵੀ ਬੈਠ ਜਾਵੇ, ਰਾਣੀਆ ਵੀ ਨਾਲ ਹੋਣਗੀਆਂ, ਬੈਠ ਜਾਣ। ਆਪ ਜਾਣਦੇ ਹੀ ਹੋ ਕਿ ਉਨ੍ਹਾਂ ਦੇ ਕੱਪੜੇ ਬੜੇ ਕੀਮਤੀ ਹੁੰਦੇ ਨੇ, ਤੇ ਆਪ ਤਾਂ ਸਫ ਤੇ ਹੀ ਬੈਠ ਜਾਂਦੇ ਹੋ, ਅਸੀਂ ਭੁੰਜੇ ਹੀ ਬੈਠ ਜਾਂਦੇ ਹਾਂ। ਪਰ ਉਨ੍ਹਾਂ ਦਾ ਹੁਕਮ ਹੀ ਐਸਾ ਹੈ, ਸਾਨੂੰ ਬਜਾਉਣਾ ਪੈਂਦਾ ਹੈ - ਕਿਤੇ ਸਾਡੇ 'ਤੇ ਨਾਰਾਜ਼ ਨਾ ਹੋ ਜਾਣ। ਮਹਾਤਮਾ ਕਹਿੰਦੇ, ''ਕੋਈ ਗੱਲ ਨਹੀਂ।'' ਉਨ੍ਹਾਂ ਨੇ ਗਲੀਚੇ ਵਿਛਾ ਦਿੱਤੇ।

ਐਧਰ ਇਹ ਪ੍ਰੇਮੀ, ਜਦ ਅੱਠ ਕੁ ਵੱਜਣ ਲੱਗੇ, ਅੰਦਾਜ਼ੇ ਨਾਲ ਹਿਸਾਬ ਲਾਇਆ - ਸੂਰਜ ਵੱਲ ਦੇਖ

ਕੇ, ਤੇ ਕਹਿਣ ਲਗਿਆ ਕਿ ਮਹਾਂਪੁਰਸ਼ਾਂ ਨੇ ਤਾਂ ਮੈਨੂੰ ਬੁਲਾਇਆ ਸੀ - ਅੱਠ ਵਜੇ। ਇਹ ਉਸੇ ਵੇਲੇ ਉਠ ਕੇ ਦੌੜ ਕੇ ਜਾਣ ਲਗਿਆ, ਤੇ ਓਧਰੋਂ ਰਾਜੇ ਦਾ ਵੀ ਆਉਣ ਦਾ ਟਾਇਮ ਹੋ ਗਿਆ। ਮਹਾਤਮਾ ਆਪਣੀ ਕੁਟੀਆ ਦੇ ਦਰਵਾਜ਼ੇ ਵਿੱਚ ਖੜ੍ਹੇ ਨੇ। ਸਾਹਮਣੇ ਉਨ੍ਹਾਂ ਦੇ Carpet (ਗਲੀਚਾ) ਵਿਛਿਆ ਹੋਇਆ ਹੈ, ਅੰਦਰ ਵੀ ਗਲੀਚਾ ਵਿਛਿਆ ਹੋਇਆ ਹੈ ਤੇ ਇਹ ਪ੍ਰੇਮੀ ਦੌੜਿਆ ਆਉਂਦਾ ਹੈ। ਦੇਖਿਆ ਮਹਾਤਮਾ ਨੇ ਕ ਦੌੜਿਆ ਆ ਰਿਹਾ ਹੈ, ਤੇ ਧਿਆਨ ਕੀਤਾ ਕਿ ਇਹਦੇ ਤਾਂ ਪੈਰ ਗੋਹੇ ਨਾਲ ਲਿਬੜੇ ਹੋਏ ਨੇ। ਜਿਸ ਵਕਤ ਉਹਨੇ ਆ ਕੇ ਕਾਰਪੈਟ ਤੇ ਪੈਰ ਰੱਖਣਾ ਚਾਹਿਆ, ਉਸ ਵੇਲੇ ਮਹਾਤਮਾ ਦੇ ਮੁੱਖ ਤੋਂ ਨਿਕਲਿਆ, ਪਰ੍ਹੇ-ਪਰ੍ਹੇ-ਪਰ੍ਹੇ-ਪਰ੍ਹੇ-ਪਰ੍ਹੇ-ਪਰ੍ਹੇ।' ਉਥੇ ਹੀ ਮੱਥਾ ਟੇਕ ਦਿਤਾ - 'ਪਰ੍ਹੇ-ਪਰ੍ਹੇ-ਪਰ੍ਹੇ-ਪਰ੍ਹੇ-ਪਰ੍ਹੇ-ਪਰ੍ਹੇ' ਜਪਣਾ ਸ਼ੁਰੂ ਕਰ ਦਿੱਤਾ, ਦਿਨ ਰਾਤ ਇੱਕ ਕਰ ਦਿੱਤਾ, ਪੂਰੀ ਸ਼ਰਧਾ ਨਾਲ ਉਹਦਾ ਧਿਆਨ ਧਰਦਾ ਹੈ -

***ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਬਾਢ ਘਾਟ ਹੋਤ ਹੈ॥*** ***ਅਕਾਲ ਉਸਤਤਿ***

ਹਰ ਵਕਤ ਧਿਆਨ ਰਖਦਾ ਹੈ। ਸਤਿਸੰਗ ਕਰਦਾ ਸੀ, ਪਤਾ ਸੀ ਕਿ ਵਾਹਿਗੁਰੂ ਮੇਰੇ ਨਾਲ ਹੈ ਜਿਸ ਦਾ ਮੈਂ ਨਾਮ ਲੈਂਦਾ ਹਾਂ।

ਸਮਾਂ ਲੰਘਦਾ ਗਇਆ। ਨਾਮ ਵਿੱਚ ਸਿੱਧੀ ਹੋਇਆ ਕਰਦੀ ਹੈ। ਜਿਹਦਾ ਨਾਮ ਲੈਂਦੇ ਹਾਂ, ਉਹਦੇ ਵਿੱਚ ਨਾਮੀ ਵਸਦਾ ਹੈ। 'ਵਾਹਿਗੁਰੂ' ਮੰਤਰ ਹੈ, ਇਹਦੇ ਵਿੱਚ ਹੀ ਵਾਹਿਗੁਰੂ ਵਸਦਾ ਹੈ। ਇਹ ਉਨ੍ਹਾਂ ਨੂੰ ਦਿਸਦਾ ਹੈ ਜਿਹੜੇ ਬੰਦਗੀ ਕਰਕੇ ਵਾਹਿਗੁਰੂ ਅੱਖਰ ਤੋਂ ਪਿਛਲੇ ਪਾਸੇ ਲੰਘ ਜਾਂਦੇ ਨੇ - ਪਾਰ ਕਰ ਜਾਂਦੇ ਨੇ-

***ਏ ਅਖਰ ਖਿਰਿ ਜਾਹਿਗੇ.................॥*** ***ਅੰਗ - ੩੪੦***

ਇਹ ਤਾਂ ਖਿਰ ਜਾਣਗੇ ਅੱਖਰ। ਜਿਹੜਾ ਨਾ ਖਿਰਨ ਵਾਲਾ ਹੈ, ਉਹ ਇਹਦੇ ਪਿਛਲੇ ਪਾਸੇ ਖੜ੍ਹਾ ਹੈ, ਉਹ ਸ਼ਕਤੀ ਰੂਪ ਹੈ। ਨਿਹਚੇ ਵਿੱਚ ਵਸ ਜਾਏਗਾ, ਫੇਰ ਪ੍ਰਮੇਸ਼ਰ ਦਾ ਹੋ ਜਾਈਦਾ ਹੈ। ਐਸੀ ਹੀ ਅਵਸਥਾ ਇਸ ਪ੍ਰੇਮੀ ਦੀ ਹੋ ਗਈ। ਪ੍ਰਮੇਸ਼ਰ ਦੇ ਵਿੱਚ ਰਹਿਣਾ ਸ਼ੁਰੂ ਕਰ ਦਿੱਤਾ। ਅਜੇ ਗਿਆਨ ਦੀ ਪ੍ਰਾਪਤੀ ਨਹੀਂ ਹੋਈ।

ਸੋ ਅੱਜ ਮਹਾਤਮਾ ਨੇ ਬੁਲਾਇਆ, ਕਹਿਣ ਲੱਗੇ, "ਪ੍ਰੇਮੀਆਂ! 40 ਮੀਲ ਦੇ ਉਤੇ ਇੱਕ ਸਾਡਾ ਪ੍ਰੇਮੀ ਹੈ, ਤੂੰ ਉਥੇ ਜਾਹ। ਉਥੇ ਜਾ ਕੇ ਇਹ ਚਿੱਠੀ ਦਾ ਜਵਾਬ ਲੈ ਕੇ ਆ।" ਜਵਾਬ ਲਿਆਉਣ ਵਾਸਤੇ ਤਿਆਰ ਹੋ ਰਿਹਾ ਹੈ ਤੇ ਮਨ 'ਚ ਫੁਰਨਾ ਆ ਗਿਆ ਕਿ ਕਿਤੇ ਐਸਾ ਨਾ ਹੋਵੇ, ਮੇਰੀ ਨਾਮ ਦੀ ਲਿਵ ਲੱਗੀ ਹੋਈ ਟੁੱਟ ਜਾਵੇ। ਕਿਉਂਕਿ ਨਾਮ ਦੀ ਜੇ ਲਿਵ ਟੁੱਟ ਜਾਵੇ ਤਾਂ ਬਿਲਕੁਲ ਐਸੀ ਹੀ ਅਵਸਥਾ ਹੁੰਦੀ ਹੈ, ਜਿਵੇਂ ਫੁਰਮਾਨ ਕੀਤਾ ਹੈ -

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥***
***ਭਵਰੁ ਲੋਭੀ ਕੁਸਮ ਬਾਸੁ ਕਾ***
***ਮਿਲਿ ਆਪੁ ਬੰਧਾਵੈ ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ***
***ਦੇਖਿ ਦਰਸੁ ਅਘਾਵੈ ॥*** ***ਅੰਗ - ੭੦੮***

***ਆਖਾ ਜੀਵਾ ਵਿਸਰੈ ਮਰਿ ਜਾਉ ॥*** ***ਅੰਗ - ੯***

ਖਿਆਲ ਆ ਗਿਆ, ਕਿਤੇ ਲਿਵ ਨਾ ਟੁੱਟ ਜਾਵੇ। ਇਕਾਂਤ-ਪਸੰਦ ਸੀ, ਹਰ ਵਕਤ ਪ੍ਰਭੂ ਦੇ ਨਾਮ ਨਾਲ ਜੁੜਿਆ ਰਹਿੰਦਾ ਸੀ। ਸੋ ਅੰਦਰ ਫੁਰਨਾ ਹੋਇਆ ਕਿ ਪ੍ਰਮੇਸ਼ਰ ਹਰ ਵਕਤ ਇੰਤਜ਼ਾਰ ਕਰਦਾ ਹੈ ਕਿ ਜਿਹੜੇ ਮੇਰੇ ਨਾਲ ਅਭੇਦ ਅਵਸਥਾ ਦੇ ਮਹਾਤਮਾ ਹਰ ਵਕਤ ਜੁੜੇ ਰਹਿੰਦੇ ਨੇ, ਉਨ੍ਹਾਂ ਦੇ ਕੰਮ ਕਰਨ ਦਾ ਕਿਤੇ ਮੌਕਾ

ਮਿਲੇ, ਸੇਵਾ ਕਰਨ ਦਾ ਮੌਕਾ ਮਿਲੇ -

***ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥***
***ਜਹ ਜਹ ਕਾਜ ਕਿਰਤਿ ਸੇਵਕ ਕੀ***
***ਤਹਾ ਤਹਾ ਉਠਿ ਧਾਵੈ ॥੧॥***
***ਸੇਵਕ ਕਉ ਨਿਕਟੀ ਹੋਇ ਦਿਖਾਵੈ ॥***
***ਜੋ ਜੋ ਕਹੈ ਠਾਕੁਰ ਪਹਿ ਸੇਵਕੁ***
***ਤਤਕਾਲ ਹੋਇ ਆਵੈ ॥*** ***ਅੰਗ - ੪੦੩***

'ਤਤਕਾਲ' ਕਹਿੰਦੇ ਨੇ Immediately; ਉਸੇ ਵੇਲੇ ਗੱਲ ਹੋ ਜਾਂਦੀ ਹੈ। ਸਾਹਮਣੇ ਆ ਗਏ ਪ੍ਰਭੂ, ਕਹਿੰਦੇ, "ਪ੍ਰੇਮੀਆਂ! ਕੀ ਗੱਲ ਹੈ?" ਕਹਿੰਦਾ, "ਪਛਾਣਿਆ ਨਹੀਂ। ਇਹ ਚਿੱਠੀ ਲੈ ਕੇ ਜਾਣੀ ਹੈ, ਮੈਨੂੰ ਡਰ ਲਗਦਾ ਹੈ ਕਿ ਕਿਤੇ ਮੇਰੀ ਨਾਮ ਦੀ ਲਿਵ ਨਾ ਟੁੱਟ ਜਾਵੇ।" ਕਹਿੰਦੇ, "ਲਿਆ, ਮੈਂ ਹੁਣੇ ਹੀ ਲਿਆ ਦਿੰਦਾ ਹਾਂ।" ਜਵਾਬ ਲਿਆ ਕੇ ਦੇ ਦਿੱਤਾ ਪੰਜਾਂ ਮਿੰਟਾਂ ਵਿੱਚ, ਤੇ ਕਹਿੰਦਾ, "ਲੈ, ਸੰਤਾਂ ਨੂੰ ਦੇ ਆ।" ਓਥੋਂ ਵਿਦਾ ਹੋ ਕੇ ਆ ਗਿਆ। ਜਦ ਮਹਾਤਮਾ ਕੋਲ ਦੁਬਾਰਾ ਆਇਆ, ਕਹਿੰਦਾ -

"ਮਹਾਰਾਜ! ਮੈਂ ਜਵਾਬ ਲੈ ਆਇਆ ਹਾਂ।"

ਹੈਰਾਨ ਹੁੰਦੇ ਨੇ ਕਿ ਇਹ ਬੰਦਾ ਕਿਹੋ ਜਿਹਾ ਹੈ। ਕਹਿਣ ਲੱਗੇ -

"ਉਹ ਤਾਂ 40 ਮੀਲ ਤੇ ਹੈ?"

"ਹਾਂ ਜੀ, ਉਥੋਂ ਹੀ ਲਿਆਂਦਾ ਹੈ।"

"ਤੂੰ ਗਿਆ ਸੀ?"

"ਨਾ।"

"ਕੌਣ ਲਿਆਇਆ ਹੈ?"

"ਪਰ੍ਹੇ-ਪਰ੍ਹੇ।"

ਹੈਰਾਨ ਹੋ ਗਏ, ਇਹ ਪਰ੍ਹੇ-ਪਰ੍ਹੇ ਕੀ ਕਹਿੰਦਾ ਹੈ। ਫੇਰ ਚਿੱਠੀ ਫੜ ਲਈ, ਸਮਝ ਗਏ ਕਿ ਕੋਈ ਕੌਤਕ ਵਰਤ ਗਿਆ ਹੈ। ਆਪ ਅਰਾਧਨਾ ਵਿੱਚ ਜੁੜ ਗਏ। ਪ੍ਰਭੂ ਨੂੰ ਅਰਾਧਿਆ, ਲੀਨ ਹੋ ਗਏ ਅਤੇ ਪ੍ਰਭੂ ਨੂੰ ਬੇਨਤੀ ਕੀਤੀ -

"ਹੇ ਪ੍ਰਭੂ! ਇਹ ਕੀ ਕੌਤਕ ਹੈ?"

"ਇਹ ਮੈਂ ਹੀ ਜਵਾਬ ਲਿਆ ਕੇ ਦਿੱਤਾ ਹੈ।"

"ਇਹ ਪਰ੍ਹੇ-ਪਰ੍ਹੇ ਕਹਿੰਦਾ ਹੈ।"

"ਬੁਲਾ ਕੇ ਪੁੱਛ ਲੈ।"

ਉਸ ਪ੍ਰੇਮੀ ਨੂੰ ਬੁਲਾ ਲਿਆ ਤੇ ਕਹਿਣ ਲੱਗੇ -

"ਇਹ ਪਰ੍ਹੇ-ਪਰ੍ਹੇ ਕੀ ਹੈ?"

"ਮਹਾਂਪੁਰਸ਼ੋ! ਜਿਹੜਾ ਤੁਸੀਂ ਮੈਨੂੰ ਨਾਮ ਦਿੱਤਾ ਸੀ।"

"ਪਰ੍ਹੇ-ਪਰ੍ਹੇ ਅਸੀਂ ਦਿਤਾ ਸੀ?"

"ਹਾਂ ਜੀ।"

ਖਿਆਲ ਆ ਗਿਆ ਕਿ ਅਸੀਂ ਤਾਂ ਸਹਿਜ ਸੁਭਾਵ 'ਪਰ੍ਹੇ-ਪਰ੍ਹੇ, ਪਰ੍ਹੇ-ਪਰ੍ਹੇ' ਕਿਹਾ ਸੀ। ਉਸ ਵੇਲੇ ਅਰਾਧਨਾ ਕਰੀ, "ਹੇ ਪ੍ਰਭੂ! ਇਹ ਕਿਹੜਾ ਨਾਮ ਹੈ ਤੁਹਾਡਾ?" ਕਹਿੰਦੇ, ਅਸਲੀ ਨਾਮ ਤਾਂ ਮੇਰਾ ਇਹੀ ਹੈ ਕਿਉਂਕਿ ਮੈਨੂੰ 'ਅਪਰੰਪਰ' ਕਹਿੰਦੇ ਨੇ, ਮੈਂ ਪਰ੍ਹੇ ਤੋਂ ਪਰ੍ਹੇ ਹਾਂ - ਤ੍ਰਿਗੁਣ ਮਾਇਆ, ਮਾਇਆ ਦੇ ਸਾਰੇ ਦ੍ਰਿਸ਼ਾਂ, ਤਿੰਨਾਂ ਸਰੀਰਾਂ ਤੋਂ, ਪੰਜਾਂ ਤੱਤਾਂ ਤੋਂ, ਪੰਜਾਂ ਪ੍ਰਾਣਾਂ ਤੋਂ, ਪੰਜੇ ਗਿਆਨ ਇੰਦ੍ਰਿਆਂ ਤੋਂ, ਪੰਜੇ ਕਰਮ ਇੰਦ੍ਰਿਆਂ ਤੋਂ, ਮਨ, ਬੁੱਧ, ਚਿੱਤ, ਅਹੰਭਾਵ, ਜਿਥੇ ਜਾ ਕੇ ਸਾਰੀ ਪ੍ਰਕਿਰਤੀ ਮੁਕਦੀ ਹੈ, ਮਹਾਤਮਾ ਜੀ! ਉਸ ਤੋਂ ਪਰ੍ਹੇ ਮੈਂ ਹਾਂ, ਮੈਥੋਂ ਪਰ੍ਹੇ ਕੁਛ ਨਹੀਂ - ਮੈਂ ਹੀ ਮੈਂ ਹੀ ਹਾਂ। ਸੋ ਇਹਨੇ ਮੇਰਾ ਨਾਉਂ 'ਅਪਰੰਪਰ' ਜਪਿਆ ਹੈ।"

***ਅਪਰੰਪਰ ਪਾਰਬ੍ਰਹਮੁ ਪਰਮੇਸਰੁ***
***ਨਾਨਕ ਗੁਰੁ ਮਿਲਿਆ ਸੋਈ ਜੀਉ ॥ ਅੰਗ - ੫੯੯***

ਸੋ ਜੋ ਵੀ ਨਾਮ ਪ੍ਰਾਪਤ ਹੋ ਗਿਆ - ਇਹਦੇ ਵਿੱਚ ਨਾਵਾਂ ਦੀਆਂ ਗਿਣਤੀਆਂ ਮਿਣਤੀਆਂ ਕਰਨੀਆਂ, ਇਹ ਆਦਮੀ ਡਾਵਾਂਡੋਲ ਹੋ ਜਾਇਆ ਕਰਦਾ ਹੈ। ਕਿਸੇ ਨੇ ਕਹਿ ਦਿੱਤਾ ਕਿ ਉਹ ਨਾਮ ਠੀਕ ਹੈ ਜੀ, ਕਿਸੇ ਨੇ ਕਹਿ ਦਿੱਤਾ - ਇਹ ਨਾਮ ਠੀਕ ਹੈ, ਔਹ ਨਾਮ ਜਪੇ ਤੇ ਪਾਰ ਉਤਾਰਾ ਹੋਊ। ਕਿਸੇ ਤੋਂ ਨਹੀਂ ਹੋਣਾ, ਇਹ ਸਾਰੀ ਤੁਹਾਡੀ ਸ਼ਰਧਾ ਭਾਵਨਾ ਹੈ ਤੇ ਤੁਹਾਡੀ ਲਗਨ ਹੈ ਜਿਹਨੇ ਪਾਰ ਲੰਘਾਉਣਾ ਹੈ। ਮਹਾਤਮਾ ਨੇ ਨਾਮ ਦੇਣਾ ਹੈ, ਕ੍ਰਿਪਾ ਕਰਨੀ ਹੈ, ਪਰ ਅਗਲੇ ਪਾਸੇ ਵੀ ਕੋਈ ਚੀਜ਼ ਚਾਹੀਦੀ ਹੈ - ਸਾਂਭਣ ਵਾਸਤੇ। ਰਹਿਤਾਂ ਦੇ ਵਿੱਚ ਪੂਰਾ ਹੋਣਾ ਚਾਹੀਦਾ ਹੈ।

ਸੋ ਮਹਾਰਾਜ ਕਹਿਣ ਲੱਗੇ ਕਿ ਨਾਮ ਤੇ, ਮੰਤਰ ਤੇ - ਜੋ ਗੁਰੂ ਤੋਂ ਮਿਲਿਆ ਹੈ, ਉਸ ਉਤੇ ਵਿਸ਼ਵਾਸ਼ ਹੋਵੇ। ਦੂਸਰਾ ਇਹ ਹੁੰਦਾ ਹੈ ਕਿ ਗੁਰੂ ਦੇ ਬਚਨਾਂ ਤੇ ਵਿਸ਼ਵਾਸ਼ ਹੋਣਾ ਚਾਹੀਦਾ ਹੈ। ਜਦ ਤੱਕ ਗੁਰੂ ਦੇ ਬਚਨਾਂ ਤੇ ਵਿਸ਼ਵਾਸ਼ ਨਹੀਂ ਹੈ, ਓਨੀ ਦੇਰ ਤੱਕ ਫਿਲੌਸਫੀਆਂ, ਕਿਤਾਬਾਂ ਪੜ੍ਹ ਕੇ - ਪੜ੍ਹ ਲਓ ਜਿੰਨੀਆਂ ਪੜ੍ਹਨੀਆਂ ਨੇ; ਅਰਥ ਪੜ੍ਹਨੇ ਨੇ ਪੜ੍ਹ ਲਓ; ਜੋ ਕੁਛ ਕਰਨਾ ਹੈ ਕਰ ਲਓ - ਜਦੋਂ ਤੱਕ ਗੁਰੂ ਦਾ ਉਪਦੇਸ਼ ਨਹੀਂ ਕਮਾਇਆ ਜਾਂਦਾ, ਓਨੀਂ ਦੇਰ ਤੱਕ ਪਾਰ ਨਹੀਂ ਲੰਘਦਾ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਪ੍ਰੀਤਮ ਕੇ ਦੇਸ, ਕੈਸੇ,***
***ਬਾਤਨ ਸੇ ਜਾਈਏ - ੨***
***ਪੂਛਤ ਪਥਿਕ, ਤਿਹ ਮਾਰਗਿ ਨ ਧਾਰੈ ਪਗਿ,***
***ਪ੍ਰੀਤਮ ਕੈ ਦੇਸ ਕੈਸੇ ਬਾਤਨ ਸੇ ਜਾਈਐ॥***
***ਪੂਛਤ ਹੈ ਬੈਦ, ਖਾਤ ਔਖਧਿ ਨ ਸੰਜਮ ਸੈ,***
***ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ॥***
***ਪੂਛਤਿ ਸੁਹਾਗਨਿ ਹੈ, ਕਰਮਿ ਦੁਹਾਗਨਿ ਕੈ,***
***ਰਿਦੈ ਬਿਭਚਾਰ, ਕਤ ਸਿਹਜਾ ਬੁਲਾਈਐ॥***
***ਗਾਇ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦੁ,***
***ਗੁਰੁ ਉਪਦੇਸ ਗਹਿ ਜੌ ਲੌ ਨ ਕਮਾਈਐ॥ ਭਾਈ ਗੁਰਦਾਸ ਜੀ - ਕਬਿੱਤ - ੪੩੯***

ਸੁਣਦਾ ਤੁਰਿਆ ਜਾਂਦਾ ਹੈ ਗੀਤ। ਗੁਰੂ ਉਪਦੇਸ਼ ਦਿੰਦਾ ਹੈ ਕਿ ਨਿੰਦਿਆ ਨਾ ਕਰੀਂ, ਚੁਗਲੀ ਨਾ ਕਰੀਂ, ਈਰਖਾ ਨਾ ਕਰੀਂ - ਨਾਮ ਨਹੀਂ ਤੈਥੋਂ ਜਪ ਹੋਣਾ। ਪਰ ਇਹ ਕਮਾਉਂਦਾ ਨਹੀਂ ਹੈ। ਸੁਣਦਾ ਹੀ ਸੁਣਦਾ ਤੁਰਿਆ ਜਾਂਦਾ ਹੈ। ਮਹਾਰਾਜ ਕਹਿੰਦੇ, ਇਉਂ ਹੀ ਕੁਛ ਬਣਨਾ, ਪ੍ਰੇਮੀਆਂ! ਤੈਨੂੰ ਤਾਂ ਆਗਿਆ ਮੰਨਣੀ ਪੈਣੀ ਹੈ -

***ਸੇਵਕ ਸਿਖ ਪੂਜਣ ਸਭਿ ਆਵਹਿ***
***ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥***
***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ***
***ਜਿਨ ਸਤਿਗੁਰ ਕੀ ਆਗਿਆ***
***ਸਤਿ ਸਤਿ ਕਰਿ ਮਾਨੀ ॥ ਅੰਗ - ੬੬੯***

ਗਾਉਂਦੇ ਸੁਣਦੇ ਤਾਂ ਸਾਰੇ ਹੀ ਹਾਂ ਆਪਾਂ, ਪਰ ***'ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ।'*** ਜੇ ਆਗਿਆ ਹੀ ਨਹੀਂ ਮੰਨਣੀ, ਫਿਰ ਤਾਂ ਗੱਲ ਅਗਾਹਾਂ ਚੱਲਦੀ ਨਹੀਂ - ਏਥੇ ਹੀ ਟੁੱਟ ਜਾਂਦੀ ਹੈ। ਅਸੀਂ ਮਨ ਦੇ ਸਿੱਖ ਹਾਂ, ਗੁਰੂ ਦੇ ਸਿੱਖ ਨਹੀਂ, ਤੇ ਮਨ ਦਾ ਸਿੱਖ ਹੋਣ ਕਰਕੇ 'ਮਨਮੁਖ' ਕਹਾਉਂਦੇ ਹਾਂ। ਜੇ ਗੁਰੂ ਦੇ ਹੋਈਏ ਤਾਂ 'ਗੁਰਮੁਖ' ਕਹਾਈਏ। ਫੇਰ ਸ਼ਰਾਬਾਂ ਕਿਉਂ ਪੀਈਏ ਜੇ ਗੁਰੂ ਦੇ ਸਿੱਖ ਹੋਈਏ। ਕੇਸ ਰੱਖਣ ਨਾਲ ਤਾਂ ਸਿੱਖੀ ਨਹੀਂ ਮਿਲਦੀ, ਨਾਓਂ 'ਸਿੰਘ' ਧਰਾ ਕੇ ਸਿੱਖੀ ਨਹੀਂ ਮਿਲਦੀ। ਸਿੱਖੀ ਤਾਂ ਜਿੰਨੀ ਦੇਰ ਤੱਕ ਸਿੱਖ ਕਰਮ ਨਹੀਂ ਕਰਦਾ, ਓਨੀ ਦੇਰ ਤੱਕ ਸਿੱਖ ਕੋਈ ਕਿਵੇਂ ਬਣ ਗਿਆ? ਮਹਾਰਾਜ ਤਾਂ ਕਹਿੰਦੇ ਨੇ ਕਿ -

***ਧਰੈ ਕੇਸ ਪਾਹੁਲ ਬਿਨਾ ਭੇਖੀ ਮੂਰਖ ਸਿੱਖ॥***
***ਮੇਰਾ ਦਰਸ਼ਨ ਨਹੀਂ ਤਿਸ ਪਾਪੀ ਤਯਾਗੇ ਭਿਖ॥ ਪੰਨਾ - ੨੮੩ (ਸ੍ਰੀ ਗੁ. ਪ੍ਰ. ਸੂ. ਗ੍ਰੰਥ)***

ਉਹ ਤਾਂ ਭੇਖੀ ਹੈ, ਮੂਰਖ ਸਿੱਖ ਹੈ ਜਿਹੜਾ ਰੀਸ ਕਰਦਾ ਹੈ - ਸਿੱਖਾਂ ਦੀ। ਸੋ ਇਸ ਤਰ੍ਹਾਂ ਦੇ ਨਾਲ ਗੁਰੂ ਦਾ ਉਪਦੇਸ਼ ਕਮਾਉ। ਗੁਰੂ ਇਹ ਕਹਿੰਦਾ ਹੈ -

***ਤਜਿ ਅਭਿਮਾਨੁ ਲੇਹੁ ਮਨ ਮੋਲਿ॥***
***ਰਾਮ ਨਾਮੁ ਹਿਰਦੇ ਮਹਿ ਤੋਲਿ॥ ਅੰਗ - ੨੮੩***

ਪਹਿਲਾਂ ਅਭਿਮਾਨ ਛੱਡ ਦੇ। ਜੇ ਤੇਰੇ ਵਿੱਚ ਅਭਿਮਾਨ ਹੈ, ਨਾਮ ਤੇਰੇ ਹਿਰਦੇ ਵਿੱਚ ਫਲੀਭੂਤ ਨਹੀਂ ਹੋਣਾ। ਅਭਿਮਾਨ ਕਾਹਦਾ ਹੁੰਦਾ ਹੈ। ਛੇ ਕਿਸਮ ਦੇ ਅਭਿਮਾਨ ਨੇ ਮੋਟੇ-ਮੋਟੇ, ਤੇ ਕੋਈ ਨਹੀਂ ਇਨ੍ਹਾਂ ਤੋਂ ਬਚ ਸਕਦਾ; ਇਨ੍ਹਾਂ ਨੂੰ ਮਹਾਰਾਜ ਨੇ 'ਠੱਗ ਕਿਹਾ ਹੈ - 'ਠੱਗ' ਤੇ ਸਾਨੂੰ warning (ਚਿਤਾਵਨੀ) ਦਿੰਦੇ ਨੇ -

***ਧਾਰਨਾ - ਫਿਰਦੇ ਠਗਵਾੜੇ ਓਇ,***
***ਵੇਖੀਂ ਨ ਠੱਗਿਆ ਜਾਵੀਂ - ੨, ੨.***

ਮਹਾਰਾਜ ਕਹਿੰਦੇ, ਪੰਜ ਠੱਗ ਤੇਰੇ ਅੰਦਰ ਤੁਰੇ ਫਿਰਦੇ ਨੇ -

***ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥***
***ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ ॥ ਅੰਗ - ੧੨੮੮***

ਕਹਿੰਦੇ, ਕੋਈ ਨਹੀਂ ਬਚਿਆ ਇਨ੍ਹਾਂ ਤੋਂ, ਸਾਰਿਆਂ ਨੂੰ ਠੱਗ ਦਿਤਾ ਇਨ੍ਹਾਂ ਨੇ। ਇਕ-ਇਕ ਦੇ ਵਿੱਚ ਕਿੰਨੀ-ਕਿੰਨੀ ਤਾਕਤ ਹੈ।

ਬਾਬਾ ਫਰੀਦ ਜੀ ਤੁਰੇ ਜਾ ਰਹੇ ਨੇ ਤੇ ਜਾਂਦੇ-ਜਾਂਦੇ ਇੱਕ ਚੀਕ ਸੁਣੀ - ਆਪ ਨੇ। ਆਪ ਦਾ ਇੱਕ ਕਦਮ ਅੱਗੇ ਨਾ ਉਠ ਸਕਿਆ; ਬੜੀ ਦਰਦਨਾਕ ਚੀਕ ਸੁਣਾਈ ਦਿਤੀ। ਆਪ ਖੜ੍ਹੇ ਹੋ ਗਏ ਦਰਵਾਜ਼ੇ ਦੇ ਕੋਲ ਜਾ ਕੇ - ਦਰਵਾਜ਼ਾ ਅੰਦਰੋਂ ਬੰਦ ਹੈ। ਦਸਤਕ ਦਿੱਤੀ, ਕਾਫੀ ਸਮੇਂ ਤੋਂ ਬਾਅਦ ਦਰਵਾਜ਼ਾ ਖੁੱਲ੍ਹਿਆ। ਕੀ ਦੇਖਦੇ ਨੇ ਕਿ ਇਕ ਬੀਬੀ; ਨੇਤਰ ਲਾਲ ਹੋਏ ਪਏ ਨੇ, ਚਿਹਰੇ ਦਾ ਰੰਗ ਬਦਲਿਆ ਪਿਆ ਹੈ, ਤੇ ਹੱਥ ਵਿੱਚ ਹੰਟਰ ਹੈ। "ਬੇਟੀ! ਕੀ ਗੱਲ ਹੈ? ਏਥੇ ਕੌਣ ਹੈ ਐਨੇ ਦਰਦ ਦੇ ਅੰਦਰ ਜਿਹਨੇ ਚੀਕ ਮਾਰੀ ਹੈ। ਸਾਥੋਂ ਸਹਿ ਨਹੀਂ ਹੋਈ।" ਕਹਿਣ ਲੱਗੀ, "ਦਰਵੇਸ਼ ਸਾਈਂ! ਇਹ ਗ੍ਰਿਹਸਤੀਆਂ ਦੇ ਘਰ ਨੇ। ਤੁਸੀਂ ਕੀ ਲੈਣਾ ਹੈ? ਤੁਸੀਂ ਜਾ ਕੇ 'ਅੱਲਾ-ਅੱਲਾ' ਕਰੋ, ਤਸਬੀ ਫੇਰੋ; ਇਨ੍ਹਾਂ ਗੱਲਾਂ ਵਿੱਚ ਪੈਣ ਦੀ ਲੋੜ ਨਹੀਂ।"

ਕਹਿੰਦੇ, "ਬੇਟਾ! ਕੋਈ ਦੁੱਖ ਹੋਵੇ ਤਾਂ ਨਿਵਾਰਿਆ ਜਾ ਸਕਦਾ ਹੈ, ਕੋਈ ਵਿਘਨ ਹੋਵੇ ਤਾਂ ਕੱਟਿਆ ਜਾ ਸਕਦਾ ਹੈ - ਦੱਸ ਤਾਂ ਸਹੀ?"

ਕਹਿਣ ਲੱਗੀ, "ਬਾਬਾ ਜੀ! ਤੂੰ ਇੱਕ ਵੇਸਵਾ ਦੇ ਘਰ ਅੱਗੇ ਖੜ੍ਹਾ ਹੈਂ। ਏਥੇ ਹੁਸਨ ਦਾ ਸੌਦਾ ਹੁੰਦਾ ਹੈ ਤੇ ਤੂੰ ਸਾਧ ਸੰਤ ਹੈਂ, ਤੇਰਾ ਏਥੇ ਖੜ੍ਹਨਾ ਹੀ ਤੈਨੂੰ ਕਲੰਕਤ ਕਰਦਾ ਹੈ।" "ਬੇਟੀ! ਦੱਸ ਤਾਂ ਸਹੀਂ, ਗੱਲ ਕੀ ਐ?"

ਕਹਿੰਦੀ, "ਕੀ ਗੱਲ ਹੋਣੀ ਐਂ, ਇਹ ਅਸੀਂ ਕੱਜਲਾ ਪਾਉਂਦੇ ਹਾਂ ਤਾਂ ਕਿ ਸੁਹਣਾ ਲੱਗੀਏ ਤੇ ਗਾਹਕ ਦਾ ਮਨ ਟਿਕੇ। ਇਹ ਮੇਰੀ ਗੋਲੀ ਨੇ ਕੱਜਲਾ ਰਗੜਿਆ ਹੈ, ਸੁਰਮਾ ਰਗੜਿਆ ਹੈ; ਮੋਟਾ ਰਹਿ ਗਿਆ ਥੋੜ੍ਹਾ। ਇਹ ਮੈਂ ਪਾਇਆ ਤੇ ਜਿਹੜੀ ਮੈਂ ਧਾਰ ਬਣਾਈ ਸੀ - ਨੇਤਰਾਂ ਦੇ ਅੰਦਰ, ਉਹ ਪਾਣੀ ਬਹਿ ਕੇ ਫਿੱਕੀ ਪੈ ਗਈ। ਇਸ ਕਰਕੇ ਮੱਤ ਦੇਣ ਵਾਸਤੇ ਹੰਟਰ ਨਾਲ ਇਹਨੂੰ ਮੈਂ ਕੁੱਟ ਰਹੀ ਸੀ।"

ਫਰੀਦ ਜੀ ਕਹਿਣ ਲੱਗੇ ਕਿ ਬੇਟੀ! ਇਹ ਸਰੀਰ ਤਾਂ ਰਿਹਾ ਨਹੀਂ ਕਰਦਾ, ਕਿਉਂਕਿ ਇਹਦੀਆਂ ਤਿੰਨ ਅਵਸਥਾ ਨੇ -

***ਬਾਲ ਜੁਆਨੀ ਅਰੁ ਬਿਰਧਿ***
***ਫੁਨਿ ਤੀਨਿ ਅਵਸਥਾ ਜਾਨਿ ॥*** ***ਅੰਗ - ੧੪੨੮***

ਪਹਿਲੀ ਬਚਪਨ ਹੁੰਦਾ ਹੈ। ਬਚਪਨ ਨੂੰ ਜੁਆਨੀ ਖਾ ਜਾਂਦੀ ਹੈ, ਨਾਂ-ਨਿਸ਼ਾਨ ਨਹੀਂ ਬਚਪਨ ਦਾ ਰਹਿੰਦਾ; ਜੁਆਨੀ ਨੂੰ ਆ ਕੇ ਬੁਢੇਪਾ ਖਾ ਜਾਂਦਾ ਹੈ। ਬੰਦਾ ਲੋਚਦਾ ਹੈ ਕਿ ਮੁੜ ਕੇ ਜੁਆਨ ਹੋ ਜਾਵਾਂ, ਕਿਹੜੇ ਵਿਟਾਮਿਨ ਖਾਂਵਾਂ, ਕਿਹੜਾ ਰੰਗ ਬਾਜ਼ਾਰ 'ਚੋਂ ਖਰੀਦ ਕੇ ਦਾੜ੍ਹੀ ਨੂੰ ਲਾਵਾਂ, ਕਿਹੜਾ ਰੰਗ ਸਿਰ ਨੂੰ ਲਾਵਾਂ - ਧੌਲੇ ਨ ਨਜ਼ਰ ਆਉਣ। ਨਹੀਂ ਆਉਂਦੀ ਜੁਆਨੀ ਮੁੜ ਕੇ - ਇਕੋ ਵਾਰੀ ਆਉਂਦੀ ਹੈ। ਜੁਆਨੀ ਤੇ ਮਾਪੇ ਦੁਬਾਰਾ ਨਹੀਂ ਮਿਲਿਆ ਕਰਦੇ। ਲੰਘ ਗਈ ਸੋ ਲੰਘ ਗਈ। ਗੁਰੂ ਮਹਾਰਾਜ ਕਹਿੰਦੇ, ਇਹਦਾ ਕਾਹਦਾ ਮਾਣ ਹੈ। ਇਹ ਸਰੀਰ ਤਾਂ - 'ਇਤਨਾ ਕੁ ਲਾਗੈ ਠਨਕਾ' - ਐਨਾ ਵੀ ਨਹੀਂ ਸਹਿ ਸਕਦਾ। ਹੁਣ ਇਹਦੇ ਵਿਚ ਹੈ ਕੀ? ਕਿਹੜੇ ਭੁਲੇਖੇ ਦੇ ਵਿੱਚ ਪੈ ਗਈ ਬੀਬੀ ਤੂੰ?

***ਬਿਸਟਾ ਅਸਤ ਰਕਤੁ ਪਰੇਟੇ ਚਾਮ ॥***
***ਇਸੁ ਊਪਰਿ ਲੇ ਰਾਖਿਓ ਗੁਮਾਨ ॥*** ***ਅੰਗ - ੩੭੪***

ਦੇਹ ਅਧਿਆਸ ਹੋ ਗਿਆ। ਇਹ ਤਾਂ ਇਕ ਪਤਲੇ ਜਿਹੇ ਪਲਾਸਟਕ ਦੀ ਤਹਿ ਦੇ ਵਿਚ ਵਿਸ਼ਟਾ ਪਿਆ ਹੈ, ਮੂਤਰ ਪਿਆ ਹੈ, ਮੈਲ ਪਈ ਐ। ਸਾਢੇ ਤਿੰਨ ਕਰੋੜ ਰੋਮ ਹੈ, ਜਿਨ੍ਹਾਂ ਵਿਚੋਂ ਹਰ ਵਕਤ ਮੈਲ ਨਿਕਲਦੀ ਹੈ। ਇਹਦੀ ਸੁਹੱਪਣ ਕਾਹਦੀ ਹੈ, ਇਹਨੇ ਹੀ ਠੱਗ ਲਿਆ ਤੈਨੂੰ - ਠੱਗ ਨੇ। ਜੋਬਨ ਵਾਲੇ ਠੱਗ ਨੇ ਠੱਗ ਲਿਆ ਤੈਨੂੰ। ਇਹ ਜੋਬਨ ਸਦਾ ਨਹੀਂ ਕਾਇਮ ਰਹਿਣਾ - ਇਹ ਲੰਘ ਜਾਂਦਾ ਹੈ।

ਵੇਸਵਾ ਕਹਿਣ ਲੱਗੀ, "ਬਾਬਾ! ਤੂੰ ਆਪਣੇ ਪੈ। ਇਹ ਉਪਦੇਸ਼ ਕਿਸੇ ਸਤਿਸੰਗੀ ਨੂੰ ਦੇਈਂ, ਇਹ ਮੈਨੂੰ ਨਹੀਂ ਭਾਉਂਦਾ ਕਿਉਂਕਿ ਜਿਥੇ ਤੂੰ ਖੜ੍ਹਾ ਹੈਂ, ਇਹ ਉਪਦੇਸ਼ ਲੈਣ ਵਾਲੀ ਥਾਂ ਨਹੀਂ ਹੈ, ਇਹ ਤਾਂ ਪੈਸਿਆਂ ਦਾ ਥਾਂ ਹੈ - ਪੈਸੇ ਲੈਣੇ ਨੇ ਮੈਂ, ਪੈਸੇ ਕਮਾਉਣੇ ਨੇ, ਗੁਜ਼ਾਰਾ ਮੇਰਾ, ਤਾਂ ਹੋਣਾ ਹੈ। ਜਾਓ ਤੁਸੀਂ, ਆਪਣੀ ਦਰਵੇਸ਼ੀ ਕਿਤੇ ਹੋਰ ਦਿਖਾਓ।"

ਬਾਬਾ ਫਰੀਦ ਜੀ ਤੁਰ ਗਏ। ਸਮਾਂ ਲੰਘਦਾ ਗਿਆ। ਅੱਜ ਬਹੁਤ ਸਾਰੇ ਮੁਰੀਦਾਂ ਦੇ ਨਾਲ ਤੁਰੇ ਆ ਰਹੇ ਨੇ। ਝਾੜ ਨੇ - ਕਬਰਸਤਾਨ ਦੇ ਅੰਦਰ; ਇਕ ਸੰਘਣਾ ਝਾੜ ਹੈ - ਥੋੜ੍ਹਾ ਉੱਚਾ ਹੈ। ਕੀ ਦੇਖਦੇ ਨੇ - ਉਹਦੇ ਉਪਰ ਇਕ ਖੋਪੜੀ ਪਈ ਹੈ ਤੇ ਅੱਖਾਂ ਦੇ ਵਿਚੋਂ ਛੋਟੇ-ਛੋਟੇ ਬੱਚੇ ਚੁੰਝਾਂ ਕੱਢ-ਕੱਢ ਕੇ ਦੇਖ ਰਹੇ ਨੇ - ਆਲ੍ਹਣਾ ਬਣਾਇਆ ਹੋਇਆ ਹੈ ਵਿਚ। ਜਿਹੋ ਜਿਹਾ ਬਈਏ ਚਿੜੀ ਦਾ ਆਲ੍ਹਣਾ ਹੁੰਦਾ ਹੈ, ਉਹੋ ਜਿਹਾਂ ਆਲ੍ਹਣਾ ਬਣਿਆ ਹੋਇਆ ਹੈ। ਉਸੇ ਵੇਲੇ ਅੰਤਰ ਧਿਆਨ ਹੋ ਗਏ, ਵਾਚਿਆ ਭੂਤਕਾਲ ਕਿ ਕੌਣ ਹੈ? ਦੇਖਿਆ, ਤਾਂ ਉਹ ਹੰਟਰ ਵਾਲੀ ਬੀਬੀ ਸਾਮ੍ਹਣੇ ਖੜ੍ਹੀ ਹੈ। ਹੁਸਨ ਦੀ ਤਾਰੀਫ ਕਰ ਰਹੀ ਹੈ, ਉਹਨੂੰ ਕਾਇਮ ਰੱਖਣਾ ਚਾਹੁੰਦੀ ਹੈ। ਬਜਦ ਵਿੱਚ ਆ ਗਏ। ਉਸ ਵੇਲੇ ਬਜਦ ਵਿੱਚ ਆ ਕੇ ਆਪ ਦੇ ਮੁੱਖ ਤੋਂ ਇਸ ਤਰ੍ਹਾਂ ਫੁਰਮਾਨ ਹੋਇਆ -

***ਧਾਰਨਾ - ਜਿਹੜੀਆਂ ਕੱਜਲ ਰੇਖ ਨ ਸੀ ਸਹਿੰਦੀਆਂ,***
***ਪੰਛੀਆਂ ਨੇ ਪਾ ਲਏ ਆਲ੍ਹਣੇ।***

***ਫਰੀਦਾ ਜਿਨ੍ ਲੋਇਣ ਜਗੁ ਮੋਹਿਆ***
***ਸੇ ਲੋਇਣ ਮੈ ਡਿਠੁ ॥***
***ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥*** ***ਅੰਗ - ੧੩੭੮***

ਮੁਰੀਦ ਕਹਿਣ ਲੱਗੇ, "ਮੁਰਸ਼ਦ! ਇਹ ਸਿਜਦਾ ਕਿਸ ਵਾਸਤੇ ਆਪ ਨੇ ਕੀਤਾ?" ਕਹਿਣ ਲੱਗੇ, "ਪ੍ਰੇਮੀਓਂ! ਇੱਕ ਦਿਨ ਅਸੀਂ ਆ ਰਹੇ ਸੀ। ਇਹ ਬੀਬੀ, ਆਪਣੀ ਇੱਕ ਨੌਕਰਾਣੀ ਨੂੰ ਇਸ ਵਾਸਤੇ ਬੇ-ਰਹਿਮੀ ਨਾਲ ਕੁੱਟ ਰਹੀ ਸੀ ਕਿ ਮੇਰੀ ਕੱਜਲ ਦੀ ਰੇਖ ਖਰਾਬ ਹੋ ਗਈ, ਪਾਣੀ ਨਿਕਲ ਆਇਆ ਮੇਰੀਆਂ ਅੱਖਾਂ ਵਿਚੋਂ - ਸੁਰਮੇ ਦੀ ਧਾਰ ਖਰਾਬ ਹੋ ਗਈ। ਅਸੀਂ ਅੱਲਾ ਤਾਲਾ ਦੀ, ਬੇਅੰਤ ਕੁਦਰਤ ਨੂੰ ਦੇਖ ਕੇ ਸਿਜਦਾ ਕਰ ਰਹੇ ਹਾਂ। ਹੇ ਅੱਲਾ ਤਾਲਾ! ਉਹੀ ਖੋਪੜੀ ਹੈ ਤੇ ਅੱਜ ਕੀ ਹੋਇਆ ਕਿ ਇਹਦੇ ਵਿੱਚ ਪੰਛੀਆਂ ਨੇ ਆਲ੍ਹਣੇ ਪਾਏ ਹੋਏ ਨੇ; ਛੋਟੇ-ਛੋਟੇ ਬੱਚੇ ਅੱਖਾਂ ਵਿਚੋਂ ਚੁੰਝਾਂ ਕੱਢ-ਕੱਢ ਝਾਕ ਰਹੇ ਨੇ।"

ਇਹ ਜੋਬਨ ਦਾ ਅਖੀਰ ਹੋਇਆ ਕਰਦਾ ਹੈ। ਫਰੀਦ ਜੀ ਕਹਿੰਦੇ ਨੇ ਕਿ -

***ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥*** ***ਅੰਗ - ੧੩੭੯***

ਮੈਂ ਨਹੀਂ ਡਰਦਾ, ਜੇ ਮੇਰੀ ਪਿਆਰੇ ਨਾਲੋਂ ਪ੍ਰੀਤ ਨਾ ਜਾਵੇ, ਜੋਬਨ ਜਾਂਦਾ ਹੈ ਜਾਣ ਦੇ -

***ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ***
***ਸੁਕਿ ਗਏ ਕੁਮਲਾਇ ॥*** ***ਅੰਗ - ੧੩੭੯***

ਕਿੰਨੇ ਹੀ ਜੋਬਨ ਸੁੱਕ ਗਏ। ਪ੍ਰੀਤ ਤਾਂ ਸੁੱਕਿਆ ਨਹੀਂ ਕਰਦੀ, ਪ੍ਰੀਤ ਸਦਾ ਰਿਹਾ ਕਰਦੀ ਹੈ। ਸੋ, 'ਠੱਗ' ਹੈ - ਇਹ ਵੀ।

***ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥*** ***ਅੰਗ - ੧੨੮੮***

ਜਾਤ ਵੀ ਠੱਗ ਹੈ, ਪੈਸਾ-ਟਕਾ ਵੀ ਠੱਗ ਹੈ, ਆਦਮੀ ਨੂੰ ਪੋਲੂਟਣ (ਮਲੀਨ) ਕਰ ਦਿੰਦਾ ਹੈ। ਬਹੁਤਾ ਪੈਸਾ ਬੈਂਕ ਵਿੱਚ ਜਮ੍ਹਾਂ ਹੈ, ਕਿਸੇ ਨਾਲ ਗੱਲ ਹੀ ਨਹੀਂ ਕਰਦਾ।

ਗੁਰੂ ਮਹਾਰਾਜ ਇੱਕ ਬਹੁਤ ਵੱਡੇ ਧਨੀ ਕੋਲ ਚਲੇ ਗਏ ਜਿਸ ਨੇ ਆਪਣਾ ਉਦੇਸ਼ ਪੈਸਾ ਜੋੜਨਾ ਹੀ ਰੱਖਿਆ ਸੀ। ਓਥੇ ਜਾ ਕੇ ਰਾਜ ਦੇ ਵਿੱਚ ਹਾਲ ਦੇਖਿਆ ਤੇ ਲੋਕਾਂ ਤੋਂ ਪੁੱਛਣ ਲੱਗੇ-

"ਇਹ ਕਿਸ ਦਾ ਰਾਜ ਹੈ?"

ਕਾਰੂੰ ਦਾ ਰਾਜ ਹੈ - ਕਾਰੂੰ ਬਾਦਸ਼ਾਹ ਦਾ।"

"ਐਨੂ ਖਸਤਾ ਹਾਲਤ ਕਿਉਂ ਹੈ?"

ਇਹ ਫਾਰਸ ਦੀ ਬਾਤ ਹੈ - ਇਰਾਨ ਦੀ। ਕਹਿੰਦੇ, ਮਹਾਰਾਜ! ਕੋਈ ਵੀ ਸਿੱਕਾ ਸਰਕੂਲੇਸ਼ਨ ਵਿਚ ਨਹੀਂ ਆਉਂਦਾ ਤੇ ਐਨੀ ਮਾੜੀ ਗੱਲ ਹੈ ਕਿ ਬਹੁਤ ਬੇ-ਰਹਿਮ ਬਾਦਸ਼ਾਹ ਹੈ। ਇਕ ਵਾਰ ਇਹਦੇ ਅਮੀਰਾਂ ਵਜੀਰਾਂ ਨੇ ਇਹ ਗੱਲ ਕਹੀ ਕਿ ਅਸੀਂ ਸਿੱਕਾ ਸਾਰਾ ਖੋਹ ਲਿਆ ਹੈ ਪਬਲਿਕ ਤੋਂ, ਹੁਣ ਕਿਸੇ ਦੇ ਪਾਸ ਨਹੀਂ ਹੈ। ਬਾਦਸ਼ਾਹ ਕਹਿਣ ਲੱਗਿਆ, ਨਹੀਂ ਹੈਗਾ। ਇਨ੍ਹਾਂ ਨੇ ਇੱਕ ਬਹੁਤ ਖੂਬਸੂਰਤ ਵੇਰਵਾ ਇਕ ਰੁਪਏ ਤੋਂ ਵੇਚਣੀ ਕਰਕੇ ਬਾਜ਼ਾਰ ਵਿੱਚ ਢੰਡੋਰਾ ਫਿਰਾ ਦਿੱਤਾ। ਇੱਕ ਨੌ-ਜਵਾਨ ਬੱਚਾ ਮਾਂ ਦੇ ਕੋਲ ਆਇਆ ਤੇ ਕਹਿਣ ਲੱਗਾ -

"ਮਾਤਾ! ਮੈਂ ਇੱਕ ਔਰਤ ਖਰੀਦਣੀ ਹੈ।"

"ਬੇਟਾ! ਪੈਸਾ ਤਾਂ ਕੋਈ ਹੈ ਨਹੀਂ।"

"ਇੱਕ ਰੁਪਿਆ ਦੇਹ, ਨਹੀਂ ਤਾਂ ਮੈਂ ਮਰ ਜਾਊਂਗਾ।"

"ਬੇਟਾ! ਉਹ ਗੱਲ ਤੂੰ ਕਰਾਉਣ ਲੱਗਿਆ -

"ਦਰਵੇਸ਼ ਸਾਂਈਂ! ਇਹ ਕਿਸ ਤਰ੍ਹਾਂ ਨਾਲ ਚਲੀ ਜਾਏਗੀ, ਜਦ ਸਰੀਰ ਹੀ ਨਹੀਂ ਨਾਲ ਜਾਂਦਾ?"

"ਕਾਰੂੰ! ਜਿਥੇ ੪● ਗੰਜ ਤੇਰੇ ਜੋੜੇ ਹੋਏ ਜਾਣਗੇ, ਉਥੇ ਨਾਲ ਇਹ ਵੀ ਰੱਖ ਲਈਂ। ਇਹ ਨਹੀਂ ਜਾਊ ਥੋੜ੍ਹੀ ਜਿਹੀ ਚੀਜ਼?"

ਨੇਤਰ ਖੋਲ੍ਹ ਦਿਤੇ ਤੇ ਮਹਾਰਾਜ ਕਹਿੰਦੇ -

***ਕੀਚੈ ਨੇਕਨਾਮੀ ਜੋ ਦੇਵੈ ਖੁਦਾਇ॥***
***ਜੋ ਦੀਸੈ ਜਿਮੀਂ ਪਰ ਸੁ ਹੋਸੀ ਫਨਾਇ॥***
***ਦਾਯਮ ਨ ਦੌਲਤ ਕਸੇ ਬੇਸ਼ੁਮਾਰ॥***
***ਨ ਰਹਿੰਗੇ ਕਰੋੜੀ ਨ ਰਹਿੰਗੇ ਹਜ਼ਾਰ॥***
***ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ॥***
***ਦੇਵੈ ਦਿਲਾਵੈ ਰਜਾਵੈ ਖੁਦਾਇ॥***
***ਹੋਤਾ ਨ ਰਾਖੈ ਅਕੇਲਾ ਨ ਖਾਇ॥***
***ਤਹਕੀਕ ਦਿਲ ਦਾਨੀ ਵਹੀ ਭਿਸਤ ਜਾਇ॥*** ***ਨਸੀਹਤਨਾਮਾ***

ਮਹਾਰਾਜ ਕਹਿੰਦੇ, "ਉਲਟ ਰਸਤੇ ਵਿੱਚ ਪਿਆ ਹੋਇਆ ਹੈਂ ਤੇ ਪਰਜਾ ਦੀ ਤੂੰ ਸੰਭਾਲ ਨਹੀਂ ਕਰਦਾ। ਪਰਜਾ ਤੇਰੀ ਨੂੰ ਚੋਰ, ਡਾਕੂ ਲੁੱਟ ਰਹੇ ਨੇ; ਕੱਪੜਾ ਉਨ੍ਹਾਂ ਕੋਲ ਨਹੀਂ ਹੈ, ਕੁਛ ਵੀ ਨਹੀਂ ਹੈ।"

ਸੋ, ਧਨ ਹੋ ਜੇ, ਸਾਧ ਸੰਗਤਿ ਜੀ! ਇਸ ਤਰ੍ਹਾਂ ਦੇ ਨਾਲ ਸਾਰੀ ਜ਼ਿੰਦਗੀ ਆਦਮੀ - ਕੀ ਛੋਟਾ, ਕੀ ਵੱਡਾ - ਧਨ ਦੇ ਪਿੱਛੇ ਬਰਬਾਦ ਕਰ ਦਿੰਦਾ ਹੈ -

***ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ॥***
***ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥*** ***ਅੰਗ - ੧੩੬੫***

ਲੱਖ ਕ੍ਰੋੜ ਕਹਿੰਦੇ ਨੇ - 100 ਖਰਬ ਰੁਪਿਆ। ਐਨੇ ਵਾਲੇ ਵੀ ਜਦੋਂ ਸੰਸਾਰ ਤੋਂ ਜਾਂਦੇ ਨੇ, ਨੰਗੇ ਪੈਰੀਂ ਤੇ ਖਾਲੀ ਹੱਥ ਜਾਂਦੇ ਨੇ। ਫੇਰ ਇਹ ਕਿੱਡਾ ਠੱਗ ਹੈ, ਸਾਰੀ ਜ਼ਿੰਦਗੀ ਪਰਮੇਸ਼ਰ ਦਾ ਨਹੀਂ ਲੈਣ ਦਿੰਦਾ।

ਸੋ ਇਸ ਤਰ੍ਹਾਂ ਰਾਜਸੀ ਸ਼ਕਤੀ ਕਿੰਨੀ ਮਾੜੀ ਹੁੰਦੀ ਹੈ। ਇੱਕ ਵਾਰੀ ਆਦਮੀ ਦੇ ਹੱਥ ਵਿੱਚ ਆ ਜਾਵੇ, ਲੱਖ ਬੰਦਾ ਮਾਰਨਾ ਪੈ ਜਾਵੇ - ਮਾਮੂਲੀ ਗੱਲ ਹੈ - ਕੁਰਸੀ ਵਾਸਤੇ ਮਾਰ ਦਿੰਦਾ ਹੈ। ਕ੍ਰੋੜ ਮਾਰਨਾ ਪੈ ਜਾਵੇ, ਕਿੱਡਾ ਹੀ ਵੱਡੇ ਤੋਂ ਵੱਡਾ ਪਾਪ ਕਰਨਾ ਹੈ ਜਾਵੇ, ਕਰ ਦਿੰਦਾ ਹੈ। ਪਿਓ ਨੂੰ ਮਾਰ ਦਿੱਤਾ ਔਰੰਗਜ਼ੇਬ ਨੇ। ਕਿੱਥੇ ਪਿਆ ਹੈ ਪਿਉ? ਪਿਆ ਹੈ ਔਰੰਗਜ਼ੇਬ ਦੀ ਕੈਦ ਵਿੱਚ। ਪਿਆ ਹੈ ਔਰੰਗਜ਼ੇਬ ਦੀ ਕੈਦ ਵਿੱਚ। ਗਰਮੀ ਦਾ ਮਹੀਨਾ ਹੈ ਤੇ ਜਿਹਨੇ ਵੱਡੇ-ਵੱਡੇ ਕੰਮ ਕਰੇ ਨੇ ਤੇ ਰਿਆਇਆ ਦੇ ਅੰਦਰ ਬੇਅੰਤ ਪਰਉਪਕਾਰ ਦੇ ਕੰਮ ਕਰਕੇ ਪਿਆਸਿਆਂ ਨੂੰ ਪਾਣੀ ਦੇ ਵਾਸਤੇ ਖੂਹ ਲਵਾਏ ਤੇ ਅੱਜ ਉਹ ਇਕ ਘੁੱਟ ਦੇ ਵਾਸਤੇ ਤਰਸ ਰਿਹਾ ਤੇ ਕਹਿ ਰਿਹਾ ਹੈ ਕਿ ਤੂੰ ਮੈਨੂੰ ਇੱਕ ਪਿਆਲਾ ਪਾਣੀ ਦਾ ਹੋਰ ਦੇ ਦੇ। ਔਰੰਗਜ਼ੇਬ ਨੇ ਜਵਾਬ ਦਿੱਤਾ, "ਐ ਬਾਦਸ਼ਾਹ! ਤੇਰੇ ਵਾਸਤੇ ਹੋਰ ਪਾਣੀ ਨਹੀਂ ਹੈ। ਤੂੰ ਜਿਹੜੀ ਸਿਆਹੀ ਦੇ ਨਾਲ ਚਿੱਠੀ ਲਿਖ ਰਿਹਾ ਹੈਂ, ਇਸਦੇ ਸੂਫ ਨੂੰ ਚੂਸ ਲੈ ਤਾਂ ਕਿ ਤੇਰੀ ਪਿਆਸ ਬੁਝ ਜਾਵੇ।" ਕਿੱਡਾ ਵੱਡਾ ਜ਼ੁਲਮ ਹੈ - ਇਕ ਪਾਣੀ ਦਾ ਪਿਆਲਾ ਨਹੀਂ ਦੇ ਸਕਿਆ। ਭਰਾ ਨੂੰ ਕਤਲ ਕਰਾ ਦਿਤਾ, ਦੂਜੇ ਭਰਾ ਦੀਆਂ ਅੱਖਾਂ ਕਢਾ ਦਿਤੀਆਂ, ਕਿੰਨੇ ਪੀਰ ਮਾਰ ਦਿੱਤੇ, ਕਿੰਨੇ ਸਾਧੂਆਂ ਦਾ ਖ਼ੂਨ ਕਰ ਦਿਤਾ, ਦੂਜੇ ਭਰਾ ਦੀਆਂ ਅੱਖਾਂ ਕਢਾ ਦਿਤੀਆਂ, ਕਿੰਨੇ ਪੀਰ ਮਾਰ ਦਿਤੇ, ਕਿੰਨੇ ਸਾਧੂਆਂ ਦਾ ਖ਼ੂਨ ਕਰ ਦਿਤਾ। ਅਖੀਰ ਜਦ ਅੰਤ ਸਮਾਂ ਆਇਆ, ਡਰ ਰਿਹਾ; ਪੰਧਨਾਮਾ ਲਿਖ ਰਿਹਾ ਹੈ; ਪੁੱਤਰਾਂ ਨੂੰ ਚਿੱਠੀ ਲਿਖ ਰਿਹਾ ਹੈ ਕਿ ਐ ਪੁਤਰੋ! ਮੈਂ ਜ਼ਿੰਦਗੀ ਦੇ ਅੰਦਰ ਪਾਪ ਹੀ ਪਾਪ ਕੀਤੇ ਨੇ ਤੇ ਮੈਂ ਇਬਾਦਤ ਨਹੀਂ ਕੀਤੀ। ਬੜਾ ਭੁਲੇਖਾ ਮੈਂ ਖਾਧਾ, ਮੈਂ ਛਲ ਦੇ ਨਾਲ ਦੁਨੀਆਂ ਦੇ ਵਿੱਚ ਨੇਕ ਬੰਦਾ ਕਹਾਉਂਦਾ ਰਿਹਾ। ਹੁਣ ਮੇਰਾ ਕੀ ਹਾਲ ਹੋਵੇਗਾ ਜਦੋਂ ਦਰਗਾਹ ਵਿੱਚ ਜਾਵਾਂਗਾ? ਮੇਰੀ ਜ਼ਮੀਰ ਮੇਰੇ ਤੇ ਲਾਹਨਤਾਂ ਪਾ ਰਹੀ ਹੈ। ਕਿੱਡਾ ਭੁਲੇਖਾ ਦਿਤਾ ਰਾਜਸੀ ਸ਼ਕਤੀ ਨੇ - ਖਾਲੀ ਹੱਥੀਂ ਚਲਿਆ ਗਿਆ।

ਸੋ ਇਸ ਤਰ੍ਹਾਂ ਦੇ ਨਾਲ ਮਾਹਰਾਜ ਕਹਿਣ ਲੱਗੇ ਕਿ ਇਹ ਮਾਣ ਜਿਹੜਾ ਹੈ, ਇਹ ਸਭ ਤੋਂ ਵੱਡੀ

ਦੇ ਵਿਚ ਨੁਕਸ ਹੈ। ਇਸੇ ਤਰ੍ਹਾਂ ਦੇ ਨਾਲ ਜਦ ਤੱਕ ਅਸੀਂ ਅੰਦਰਲੀਆਂ ਰਹਿਤਾਂ ਨਹੀਂ ਪੂਰੀਆਂ ਕਰਦੇ, ਬਾਹਰਲੀਆਂ ਤੇ ਅੰਦਰਲੀਆਂ ਰਹਿਤਾਂ ਨੂੰ ਪੂਰੀ ਤਰ੍ਹਾਂ ਨਹੀਂ ਮੰਨਦੇ, ਓਨੀ ਦੇਰ ਤੱਕ ਨਾਮ ਦੀ ਚੜ੍ਹਾਈ ਨਹੀਂ ਆਦਮੀ ਕਰ ਸਕਦਾ। ਇਹੀ ਵਜਹ ਹੈ ਕਿ ਨਾਮ ਜਪਦੇ ਨੇ, ਫੇਰ ਥੱਲੇ ਰਹਿ ਜਾਂਦੇ ਨੇ, ਜਪਦੇ ਨੇ ਫੇਰ ਥੱਲੇ ਰਹਿ ਜਾਂਦੇ ਨੇ। ਮਹਾਰਾਜ ਕਹਿੰਦੇ -

***ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ***
***ਹਿਰਦਾ ਸੁਧੁ ਨ ਹੋਈ ॥***
***ਅਨਦਿਨੁ ਕਰਮ ਕਰਹਿ ਬਹੁਤੇਰੇ***
***ਸੁਪਨੈ ਸੁਖੁ ਨ ਹੋਈ ॥*** ***ਅੰਗ - ੭੩੨***

'ਹਰਿ ਹਰਿ' ਤਾਂ ਕਰਦਾ ਹੈ, ਲੇਕਿਨ ਕਪਟ ਹੈ ਹਿਰਦੇ ਦੇ ਅੰਦਰ। ਸੋ ਇਹ ਸਾਰੀ ਜੋ ਸਿੱਖਿਆਂ ਗੁਰੂ ਮਹਾਰਾਜ ਨੇ ਦਿਤੀ ਹੈ - ਗੁਰੂ ਗ੍ਰੰਥ ਸਾਹਿਬ ਦੇ ਅੰਦਰ; ਨੋਟ ਕਰਨ ਦੀ ਕੋਸ਼ਿਸ਼ ਕਰੋ ਕਿ ਮਹਾਰਾਜ ਕਹਿੰਦੇ ਕੀ ਨੇ। ਜਦ ਗੁਰੂ ਧਾਰਨ ਕਰ ਲਿਆਂ, ਇਸ ਰਸਤੇ ਤੇ ਚਲ ਪਏ, ਫੇਰ ਸਾਨੂੰ ਪੂਰੀ ਸਾਵਧਾਨੀ ਦੇ ਨਾਲ ਅੱਗੇ ਵਧਣਾ ਚਾਹੀਦਾ ਹੈ ਤੇ ਮਹਾਰਾਜ ਕਹਿੰਦੇ ਨੇ -

***ਮਿਥਿਆ ਨਾਹੀ ਰਸਨਾ ਪਰਸ।*** ***ਅੰਗ - ੨੭੪***

ਨਾ ਹਾਸੇ ਵਿੱਚ, ਨਾ ਮਖੌਲ ਵਿਚ, ਨਾ ਕਿਸੇ ਨੂੰ ਗਲਤ ਗੱਲ ਕਰਨ ਵਿਚ; ਰਸਨਾ ਦੇ ਨਾਲ ਛੂਹਣੀ ਹੀ ਨਹੀਂ ਚਾਹੀਦੀ ਝੂਠੀ ਗੱਲ। ਜਦ ਛੂਹੇਗੀ, ਅੰਦਰਲੇ ਨੂੰ ਪਤਾ ਹੁੰਦਾ ਹੈ ਕਿ ਮੈਂ ਝੂਠ ਬੋਲਦਾ ਹਾਂ। ਜਦ ਅੰਦਰਲੇ ਨੂੰ ਪਤਾ ਲਗ ਗਿਆ, ਨਾਮ ਦੀ ਤਾਰ ਉਸੇ ਵੇਲੇ ਟੁੱਟ ਜਾਊ - ਕਰਕੇ ਦੇਖ ਲਿਓ ਕਿ ਨਾਮ ਚਲਦਾ ਹੈ ਕਿ ਨਹੀਂ; ਇਮਾਨਦਾਰੀ ਦੇ ਨਾਲ ਦੱਸਿਉ। ਇਕ ਵਾਰੀ ਝੂਠ ਬੋਲ ਲਓ, ਕਦੇ ਨਹੀਂ ਚਲਦਾ। ਕਿਉਂਕਿ ਸੱਚ ਜਿਹੜਾ ਹੈ, ਉਹ ਵਾਹਿਗੁਰੂ ਅਲੋਪ ਹੋ ਜਾਏਗਾ -

***ਮਨ ਮਹਿ ਪ੍ਰੀਤਿ ਨਿਰੰਜਨ ਦਰਸ॥*** ***ਅੰਗ - ੨੭੪***

ਫੇਰ ਮਨ ਦੇ ਵਿਚ ਪ੍ਰੀਤ ਹੋਣੀ ਚਾਹੀਦੀ ਹੈ ਵਾਹਿਗੁਰੂ ਦੇ ਦਰਸ਼ਨਾਂ ਦੀ। ਕਿਸਨੂੰ ਪ੍ਰੀਤ ਹੈ? ਕੌਣ ਹੈ ਜਿਹੜਾ ਪਿਆਰ ਦੇ ਵਿਚ ਰਹਿੰਦਾ ਹੈ। ਕੋਈ ਵਿਰਲਾ ਪੁਰਸ਼ ਹੈ - ਕੋਈ ਵਿਰਲਾ; ਸਾਰੇ ਨਹੀਂ ਹਨ -

***ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥***
***ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥*** ***ਅੰਗ - ੧੦੯੪***

ਕੋਈ ਨਹੀਂ ਕਹਿੰਦਾ ਹੈ ਕਿ ਮੇਰਾ ਤੂੰ ਸੀਸ ਲੈ ਲੈ, ਵਾਹਿਗੁਰੂ ਪਿਆਰੇ ਦੇ ਮੈਨੂੰ ਇਕ ਵਾਰੀ ਦਰਸ਼ਨ ਕਰਾ ਦੇ। ਤੀਬਰਤਾ ਨਹੀਂ ਹੈ ਅੰਦਰ, ਬੁਝਿਆਂ ਹੋਇਆ ਦੀਵਾ ਹੈ। ਜਿਵੇਂ ਬੁਝਿਆਂ ਹੋਇਆ ਧੂਣਾ ਹੁੰਦਾ ਹੈ, ਉਹਦੇ ਉਪਰ ਪਾਣੀ ਪਾ ਦਿਓ, ਐਵੇਂ ਧੂੰਆਂ ਜਿਹਾ ਨਿਕਲਦਾ ਰਹਿੰਦਾ ਹੈ; ਐਹੋ ਜਿਹਾ ਹਾਲ ਹੈ ਸਾਡਾ। ਪ੍ਰੀਤ ਨਹੀਂ ਹੈ ਅੰਦਰ ਕਿ ਕੋਈ ਪ੍ਰੀਤ ਲਗੀ ਹੋਈ ਹੈ। ਪ੍ਰੀਤ ਹੋਰ ਚੀਜ਼ ਹੁੰਦੀ ਹੈ -

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*** ***ਅੰਗ - ੨੭੪***
✥☛↰✥⮋ ☛”✥ ⁂▼⬆⊘⮋ –

***ਸਾਧ ਕੀ ਟਹਲ ਸੰਤਸੰਗਿ ਹੇਤ॥*** ***ਅੰਗ - ੨੭੪***

ਦੋਇ ਚੀਜ਼ਾਂ - ਸਾਧ ਸੰਗਤ ਦੀ ਟਹਲ ਤੇ ਬੰਦਗੀ ਕਰਨ ਵਾਲਿਆਂ ਨਾਲ ਪਿਆਰ; ਇਹ ਦੋਇ ਚੀਜ਼ਾਂ ਨਹੀਂ ਸਾਡੇ ਕੋਲ - ਨਾ ਅਸੀਂ ਸੇਵਾ ਦੇ ਵਿਚ ਹਾਂ ਤੇ ਨਾ ਸਾਡੇ ਹਿਰਦੇ ਵਿਚ ਪਿਆਰ ਆਉਂਦਾ ਹੈ। ਬੰਦਗੀ ਕਰਨ ਵਾਲਿਆਂ ਨੂੰ ਦੇਖ ਕੇ ਪਿਆਰ ਵਿਰਲੇ-ਵਿਰਲੇ ਨੂੰ ਆਉਂਦਾ ਹੈ, ਬਾਕੀ ਤਾਂ ਤਰਕ ਕਰਦੇ ਨੇ। ਜੇ ਨਹੀਂ ਪਿਆਰ ਆਉਂਦਾ, ਤਰਕ ਤਾਂ ਨਾ ਕਰੋ; ਤਰਕ ਕਰਨ ਦੇ ਨਾਲ ਛੇ ਕਲਾ ਵੈਰਾਗ ਦੀਆਂ ਨਸ਼ਟ ਹੋ ਜਾਂਦੀਆਂ ਨੇ-

***ਕਰਨ ਨ ਸੁਨੈ ਕਾਹੂ ਕੀ ਨਿੰਦਾ॥*** ***ਅੰਗ - ੨੭੪***

ਕਿਸੇ ਦੀ ਨਿੰਦਿਆ ਕੰਨਾਂ ਦੇ ਨਾਲ ਸੁਣ ਵੀ ਨਾ, ਕਰਨੀ ਤਾਂ ਇੱਕ ਪਾਸੇ ਰਹੀ। attitude of mind (ਮਨ ਦਾ ਰੁਖ) ਕੀ ਹੋਣਾ ਚਾਹੀਦਾ ਹੈ? ਕਹਿੰਦੇ ਇਹ ਸਮਝ ਸੱਚੀ ਮੁੱਚੀਂ ਹੀ ਦਿਲੋਂ; ਉਪਰੋਂ ਨਾ ਕਰਿ, by words (ਸ਼ਬਦਾਂ ਨਾਲ) ਨ ਕਹਿ ਕੇ -

***ਹਉ ਅਪਰਾਧੀ ਗੁਨਹਗਾਰੁ ਹਉ ਬੇਮੁਖ ਮੰਦਾ॥***

***ਭਾਈ ਗੁਰਦਾਸ ਜੀ, ਵਾਰ ੩੬/੨੧***

↔▼✵9 ✡🚹▼✵9© ✜🚹☛” ⬆✤⬇ 1↰ ⬆⮍ ⬆⬅✫ –

***ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਅੰਗ - ੭੨੮***

ਫੇਰ ਹੋਏਗਾ ਕੀ? ਕਬੀਰ ਸਾਹਿਬ ਕਹਿੰਦੇ, ਹੋਣਾ ਕੀ ਹੈ - ਸਾਡੇ ਬਰਾਬਰ ਖੜ੍ਹ ਜਾਵੇਂਗਾ ਆ ਕੇ; ਅਸੀਂ ਵੀ ਏਥੇ ਹੀ ਖੜ੍ਹੇ ਹਾਂ। ਸਾਡੇ ਨਾਲ ਜੇ ਖੜ੍ਹਨਾ ਹੈ - ਸਾਧੂ ਸੰਤਾਂ ਦੇ ਨਾਲ, ਗੁਰੂਆਂ ਦੇ ਨਾਲ, ਤਾਂ ਇਹ attitude of mind ਕਰ ਲੈ -

***ਕਬੀਰ ਸਭ ਤੇ ਹਮ ਬੁਰੇ***
***ਹਮ ਤਜਿ ਭਲੋ ਸਭੁ ਕੋਇ ॥***
***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥ ਅੰਗ - ੧੩੬੪***

ਜਿਹੜਾ ਕਹਿੰਦਾ ਹੈ -ਜੀ ਮੈਂ ਤਾਂ ਐਉਂ ਹਾਂ, ਮੇਰਾ ਤਾਂ ਇਉਂ ਹੈ, ਮੇਰਾ ਫਲਾਣਾ ਜੀ, ਮੈਂ ਬੜਾ ਚੰਗਾ ਜਾਂ ਜੀ; ਆਪਣੀ ਵਡਿਆਈ ਆਪਣੇ ਮੂੰਹੋਂ ਕਰੀ ਜਾਣੀ; ਕਹਿੰਦੇ ਨਹੀ, ਫੇਰ ਤੇਰਾ ਸਾਡਾ ਸਾਥ ਨਹੀਂ ਹੈ। ਤੂੰ ਦਿਲੋਂ ਸਮਝ - 'ਹਮ ਨਹੀਂ ਚੰਗੇ ਬੁਰਾ ਨਹੀਂ ਕੋਇ॥' ਇਉਂ ਕਹਿ -

***ਸਭ ਤੇ ਜਾਨੈ ਆਪਸ ਕਉ ਮੰਦਾ॥ ਅੰਗ - ੨੭੪***

ਮੰਨ ਲਉ ਆਦਮੀ ਮੰਦਾ? ਬਿਲਕੁਲ ਮੰਨਣ ਨੂੰ ਤਿਆਰ ਨੀਂ; ਤਾ ਹੀ ਨਹੀਂ ਸਾਡੀ ਤਾਰ ਜੁੜਦੀ, ਕਿਉਂਕਿ ਇਹ ਗੱਲਾਂ ਅਸੀਂ ਅਪਨਾਉਂਦੇ ਨਹੀਂ ਹਾਂ ਜੀਵਨ 'ਚ। ਜਦ ਤਾਂਈ ਜੀਵਨ ਵਿਚ ਨਹੀਂ ਅਪਨਾਉਂਦੇ, ਓਨਾਂ ਚਿਰ ਗੱਲ ਨਹੀਂ ਬਨਿਆ ਕਰਦੀ। ਐਸਾ ਫੁਰਮਾਨ ਹੈ -

***ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ.***
***ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ॥***
***ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂੰ ਕੋ,***
***ਦ੍ਰਬ ਦ੍ਰਬ ਕਹੈ ਕੋਊ ਦ੍ਰਬਹਿ ਨ ਬਿਲਾਸ ਹੈ॥***
***ਚੰਦਨ ਚੰਦਨ ਕਹੈ ਪ੍ਰਗਟੈ ਨ ਸੁਭਾਸ ਬਾਸੁ,***
***ਚੰਦ ਚੰਦ ਕਹੈ ਉਜਿਆਰੋ ਨ ਪ੍ਰਗਾਸ ਹੈ॥***
***ਤੈਸੇ ਗਿਯਾਨ ਗੋਸਟਿ ਕਰਤ ਨ ਰਹਤ ਪਾਵੈ,***
***ਕਰਨੀ ਪ੍ਰਧਾਨ ਭਾਨ ਉਦਤਿ ਅਕਾਸ ਹੈ॥ ਕਬਿਤ, ਭਾਈ ਗੁਰਦਾਸ ਜੀ***

ਗਿਆਨ ਦੀਆਂ ਗੱਲਾਂ ਕਰੀ ਜਾਣੀਆਂ, ਗਿਆਨ-ਗੋਸ਼ਟ ਕਰਨੀ; ਇਹਦੇ ਨਾਲ ਤਾਂ ਅਵਸਥਾ ਨਹੀਂ ਪ੍ਰਾਪਤ ਹੋਣੀ। ਇਹ ਪ੍ਰਾਪਤ ਉਦੋਂ ਹੋਣੀ ਹੈ ਜਿਸ ਵਕਤ ਕਰਨੀ ਵਿਚ ਓਥੇ ਆ ਜਾਣਾ ਹੈ, ਰਹਿਤ ਵਿਚ ਆ ਜਾਣਾ ਹੈ -

***ਅਵਰ ਉਪਦੇਸੈ ਆਪਿ ਨ ਕਰੈ ॥***
***ਆਵਤ ਜਾਵਤ ਜਨਮੈ ਮਰੈ ॥ ਅੰਗ - ੨੬੯***

ਦੂਸਰਿਆਂ ਨੂੰ ਉਪਦੇਸ਼ ਕਰਦਾ ਹੈ, ਗਿਆਨ-ਗੋਸ਼ਟ ਕਰਦਾ ਹੈ; ਆਪ ਕਰਦਾ ਨਹੀਂ -

***ਔਰਨ ਕੱਹ ਉਪਦੇਸਤ ਹੈ***
***ਪਸੁ ਤੋਹਿ ਪ੍ਰਬੋਧ ਨਾ ਲਾਗੂ॥ (ਸ਼ਬਦ ਹਜ਼ਾਰੇ) ਪਾਤਸ਼ਾਹੀ ੧੦***

ਮਹਾਰਾਜ ਕਹਿੰਦੇ, ਬਾਕੀਆਂ ਨੂੰ ਤਾਂ ਉਪਦੇਸ਼ ਕਰੀ ਜਾਂਦਾ ਹੈ, ਤੈਨੂੰ ਭੋਰਾ ਜਿੰਨਾ ਵੀ ਗਿਆਨ ਨਹੀਂ ਆਇਆ। ਸੋ ਇਸ ਤਰ੍ਹਾਂ ਦੇ ਨਾਲ ਜਦ ਤੱਕ ਅਸੀਂ ਗੁਰੂ ਦੀ ਦੱਸੀ ਹੋਈ ਰਹਿਤ ਤੇ ਨਹੀਂ ਚਲਦੇ, ਓਨਾਂ ਚਿਰ ਗੱਲ ਨਹੀਂ ਚੱਲਦੀ।

***ਕਰਨ ਨ ਸੁਨੈ ਕਾਹੂ ਕੀ ਨਿੰਦਾ ॥***
***ਸਭ ਤੇ ਜਾਨੈ ਆਪਸ ਕਉ ਮੰਦਾ ॥***

***ਗੁਰ ਪ੍ਰਸਾਦਿ ਬਿਖਿਆ ਪਰਹਰੈ ॥***
***ਮਨ ਕੀ ਬਾਸਨਾ ਮਨ ਤੇ ਟਰੈ ॥*** ***ਅੰਗ - ੨੭੪***

ਜਿਹੜਾ ਮਾਇਆ ਦਾ ਭੁਲੇਖਾ ਪਿਆ ਹੋਇਆ ਹੈ, ਇਹ ਗੁਰੂ ਦੀ ਕ੍ਰਿਪਾ ਨਾਲ ਛੁਟਦਾ ਹੈ। ਜਿਹੜੀਆਂ ਮਨ ਦੇ ਅੰਦਰ ਬੇਅੰਤ ਵਾਸ਼ਨਾਵਾਂ ਨੇ, ਉਹ ਜਿੰਨਾਂ ਚਿਰ ਨਹੀਂ ਛੱਡਦਾ, ਓਨੀ ਦੇਰ ਤਕ ਪਰਮੇਸ਼ਰ ਦਾ ਭਜਨ ਕਰੇਗਾ ਕਿ ਵਾਸ਼ਨਾ ਦਾ ਭਜਨ ਕਰੇਗਾ? ਉਹ ਵਾਸ਼ਨਾ ਦਾ ਭਜਨ ਹੁੰਦਾ ਹੈ। ਰੱਬ ਦਾ ਜਿੰਨਾਂ ਚਿਰ ਪਿਆਰ ਨਹੀਂ ਹਿਰਦੇ ਵਿੱਚ ਆਉਂਦਾ, ਦ੍ਰਿੜ੍ਹਤਾ ਨਹੀਂ ਆਉਂਦੀ, ਓਨੀ ਦੇਰ ਤੱਕ ਗੱਲ ਨਹੀਂ ਚਲਿਆਂ ਕਰਦੀ। ਸੋ ਵਾਸ਼ਨਾ ਕਿਥੇ ਤੱਕ ਆਦਮੀ ਦੇ ਨਾਲ ਜਾਂਦੀ ਹੈ?

ਇਕ ਵਾਰੀ ਸ੍ਰੀ ਰਾਮ ਚੰਦਰ ਜੀ ਮਹਾਰਾਜ ਰੂਹਾਨੀ ਦਰਬਾਰ ਲਾਈ ਬੈਠੇ ਨੇ, ਵਸਿਸ਼ਟ ਆਦਿ ਸਾਰੇ ਵੱਡੇ-ਵੱਡੇ ਮਹਾਂਪੁਰਸ਼ ਬੈਠੇ ਨੇ। ਵਿਚਾਰ ਹੋ ਰਹੀ ਹੈ ਰੂਹਾਨੀ। ਅਚਾਨਕ ਆਪ ਨੇ ਹੱਥ ਤੇ ਹੱਥ ਮਾਰ ਕੇ ਤਾੜੀ ਮਾਰੀ ਤੇ ਉੱਚੀ-ਉੱਚੀ ਹੱਸ ਪਏ। ਸਾਰੇ ਹੈਰਾਨ ਹੋ ਗਏ ਕਿ ਐਨੇ ਜ਼ੋਰ ਦੀ ਹੱਸੇ ਨੇ। ਉਸ ਵੇਲੇ ਪੁਛਿਆ ਵਸ਼ਿਸ਼ਟ ਜੀ ਨੇ -

"ਹੇ ਰਾਮ ਜੀ! ਕਿਰਪਾ ਕਰਕੇ ਇਹ ਤਾਂ ਦੱਸੋ ਕਿ ਆਪ ਦੇ ਹੱਸਣ ਦਾ ਕੀ ਕਾਰਨ ਹੈ?"

"ਵਸ਼ਿਸ਼ਟ ਜੀ! ਤੁਸੀਂ ਤਾਂ ਜਾਣਦੇ ਹੋ, ਤ੍ਰਿਕਾਲਦਰਸ਼ੀ ਪੁਰਸ਼ ਹੋਂ?"

"ਨਹੀਂ ਮਹਾਰਾਜ, ਆਪ ਪ੍ਰਗਟ ਕਰਕੇ ਦੱਸੋ।"

"ਅਸੀਂ ਇਸ ਕੀੜੇ ਨੂੰ ਦੇਖ ਕੇ ਹੱਸੇ ਸੀ। ਕੀੜੇ ਦੀਆਂ ਪਿਛਲੀਆਂ ਦੋ ਲੱਤਾਂ ਟੁੱਟੀਆਂ ਹੋਈਆਂ ਨੇ।" "ਮਹਾਰਾਜ! ਇਹਦੇ ਵਿਚ ਹੱਸਣ ਦੀ ਕੀ ਗੱਲ ਹੈ? ਇਹ ਉਪਰ ਨੂੰ ਚੜ੍ਹਦਾ ਹੈ, ਗਿਰ ਜਾਂਦਾ ਹੈ। ਇਹਦੇ ਉਤੇ ਤਾਂ ਨਹੀਂ ਸਤਿਪੁਰਸ਼ ਹੱਸਿਆ ਕਰਦੇ। ਅਣਜਾਣ ਬੰਦੇ ਤਾਂ ਜ਼ਰੂਰ ਹਸਣਗੇ ਦੇਖ ਕੇ, ਕਿ ਚੜ੍ਹ ਨਹੀਂ ਹੁੰਦਾ। ਵਿਚੋਂ ਭੇਦ ਖੋਲ੍ਹੋ।"

"ਵਸ਼ਿਸ਼ਟ ਜੀ! ਇਹ ਜਿਹੜਾ ਕੀੜਾ ਹੈ - ਇਹ ਵਾਹਿਗੁਰੂ ਦੀ ਕੁਦਰਤ ਐਨੀ ਬੇਅੰਤ-ਬੇਅੰਤ ਹੈ ਜਿਸ ਦਾ ਕੋਈ ਪਤਾ ਨਹੀਂ ਕਿ ਕਦ ਸ੍ਰਿਸ਼ਟੀ ਸ਼ੁਰੂ ਹੋਈ ਹੈ - ਕੁਛ ਨਹੀਂ ਪਤਾ, ਕੋਈ ਪਤਾ ਨਹੀਂ ਇਹ ਕਦ ਤੱਕ ਸ੍ਰਿਸ਼ਟੀ ਨੇ ਰਹਿਣਾ ਹੈ, ਅਟੇ-ਸਟੇ ਸੰਸਾਰ ਲਾਉਂਦਾ ਹੈ। ਇਹ ਤਾਂ ਵਾਹਿਗੁਰੂ ਆਪ ਹੀ ਜਾਣਦਾ ਹੈ ਜਿਹਨੇ ਇਹ ਪਸਾਰਾ ਪਸਾਰਿਆ।"-

***ਤਿਸੁ ਭਾਵੈ ਤਾ ਕਰੇ ਬਿਸਥਾਰੁ॥***
***ਤਿਸੁ ਭਾਵੈ ਤਾ ਏਕੰਕਾਰੁ॥*** ***ਅੰਗ - ੨੯੪***

ਉਹ ਕਿਸੇ ਟਾਈਮ ਦੇ ਅੰਦਰ ਨਹੀਂ। ਗਿਣੇ ਨੇ ਟਾਈਮ ਵਿਸ਼ੇਸ਼ਕ ਸਾਸ਼ਤ੍ਰ ਨੇ। ਮਹਾਰਾਜ ਨੇ ਵੀ ਫੁਰਮਾਨ ਕਰਿਆ ਹੈ -

***ਕਾਲ ਪਾਇ ਬ੍ਰਹਮਾ ਬਹੁ ਧਰਾ॥***
***ਕਾਲ ਪਾਇ ਸਿਵਜੂ ਅਵਤਰਾ॥*** ***ਕਬਿਓ ਵਾਚ ਬੇਨਤੀ ਚੌਪਈ, ਪਾਤਸ਼ਾਹੀ ੧੦***

ਕਾਲ ਦੇ ਨਾਲ ਹੀ ਬ੍ਰਹਮਾ ਦੀ ਉਤਪਤੀ ਹੋਈ ਹੈ, ਕਾਲ ਦੇ ਨਾਲ ਹੀ ਸ਼ਿਵ ਜੀ, ਕਾਲ ਦੇ ਨਾਲ ਹੀ ਵਿਸ਼ਨੂੰ ਜੀ -

***ਸਕਲ ਕਾਲ ਕਾ ਕੀਆ ਤਮਾਸਾ॥*** ***ਕਬਿਓ ਬਾਚ ਬੇਨਤੀ ਚੌਪਈ, ਪਾਤਸ਼ਾਹੀ ੧੦***

ਸਾਰਾ ਕਾਲ ਦਾ ਹੀ ਤਮਾਸ਼ਾ ਹੋ ਰਿਹਾ ਹੈ, ਟਾਈਮ ਦੀ ਬਾਤ ਚੱਲ ਰਹੀ ਹੈ। ਉਨ੍ਹਾਂ ਨੇ ਕਾਲ ਚੱਕਰ ਬਣਾਏ ਹੋਏ ਨੇ ਕਿ ਜਦ ਚਾਰ ਅਰਬ ੩੨ ਕਰੋੜ ਸਾਲ ਲੰਘ ਜਾਂਦੇ ਨੇ, ਉਸ ਵੇਲੇ ਬ੍ਰਹਮਾ ਦਾ ਇਕ ਦਿਨ ਹੋ ਜਾਂਦਾ ਹੈ। ਜਦ ਰਾਤ ਪੈ ਜਾਂਦੀ ਹੈ, ਉਸੇ ਵੇਲੇ ਇਹ ਸਾਰਾ ਕੁਛ ਜੋ ਦਿਸਦਾ ਹੈ ਆਪਾਂ ਨੂੰ, ਸਭ ਖਤਮ ਹੋ ਜਾਂਦਾ ਹੈ - ਉਸ ਵੇਲੇ ਕੁਛ ਵੀ ਨਹੀਂ ਰਹਿੰਦਾ। ੪ ਅਰਬ ੩੨ ਕਰੋੜ ਸਾਲ ਇਵੇਂ ਰਹਿੰਦਾ ਹੈ। ਤੇ ਫੇਰ ੩੬੫ ਦਿਨਾਂ ਦਾ ਉਹਦਾ ਇਕ ਸਾਲ ਹੈ, ਉਹਦੀ ਸੌ ਸਾਲ ਦੀ ਉਮਰ ਹੈ ਤੇ ਇਸ ਤਰ੍ਹਾਂ ੩੬.੫੦੦ ਵਾਰੀ ਉਹਦੀ ਜ਼ਿੰਦਗੀ ਦੇ ਅੰਦਰ ਇਹ ਸੰਸਾਰ ਬਣਦਾ ਹੈ ਤੇ ਐਨੀ ਹੀ ਵਾਰੀ ਇਹ ਜਾਂਦਾ ਹੈ ਤੇ ਨਵਾਂ ਬ੍ਰਹਮਾ ਆ ਜਾਂਦਾ ਹੈ

–

***ਕੋਟਿ ਬ੍ਰਹਮੇ ਜਗੁ ਸਾਜਣ ਲਾਏ॥*** ***ਅੰਗ – ੧੧੫੬***

ਮਹਾਰਾਜ ਕਹਿੰਦੇ, ਕਰੋੜਾਂ ਬ੍ਰਹਮਾ ਆ ਚੁੱਕੇ ਨੇ, ਇਕ ਦੋ ਚਾਰ ਨਹੀਂ ਹਨ। ਬਹੁਤ ਵੱਡੀ ਗਿਣਤੀ ਕਰੀ ਹੈ। ਇਸ ਤਰ੍ਹਾਂ ਫੁਰਮਾਇਆ ਹੈ –

***ਏਕ ਸ਼ਿਵ ਭਏ, ਏਕ ਗਏ, ਏਕ ਫੇਰ ਭਏ,***
***ਰਾਮ ਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ॥***
***ਬ੍ਰਹਮਾ ਅਰੁ ਬਿਸਨੁ ਕੇਤੇ, ਬੇਦ ਔ ਪੁਰਾਨ ਕੇਤੇ,***
***ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਏ ਹੈਂ॥***
***ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ,***
***ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ॥***
***ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ,***
***ਭੂਮ ਹੀ ਤੇ ਹੁਇਕੈ ਫੇਰ ਭੂਮ ਹੀ ਮਿਲਏ ਹੈਂ॥*** ***ਅਕਾਲ ਉਸਤਤਿ***

ਐਡੀਆਂ ਐਡੀਆਂ ਉਮਰਾਂ ਵਾਲੇ – ਸ਼ਿਵ ਜੀ ਦੀ ਉਮਰ ਇਸੇ ਕਾਲ ਚੱਕਰ ਦੇ ਹਿਸਾਬ ਨਾਲ ੧੯ ਕ੍ਰੋੜ ਖਰਬ ਸਾਲ ਦੀ ਹੈ। ੧੯ ਲੱਖ ਖਰਬ ਸਾਲ ਦੀ, ਸਾਲਾਂ ਦੇ ਹਿਸਾਬ, ਬ੍ਰਹਮਾ ਦੀ ਉਮਰ ਹੈ। ਸੋ ਕਹਿਣ ਲੱਗੇ, "ਅਸੀਂ ਵਾਹਿਗੁਰੂ ਦੀ ਬੇਅੰਤਤਾ ਦੇ ਉਤੇ ਕੁਰਬਾਨ ਜਾਂਦੇ ਹਾਂ ਕਿ ਇਹ ਜਿਹੜਾ ਕੀੜਾ ਹੈ, ਅੱਜ ਤੋਂ ਪਹਿਲਾਂ ੧੪ ਵਾਰੀ ਇੰਦਰ ਦੇਵਤਾ ਬਣ ਕੇ ਤਖਤ ਤੇ ਬੈਠ ਚੁੱਕਿਆ ਹੈ – ਸਵਰਗ ਲੋਕ ਦਾ ਰਾਜਾ ਬਣ ਕੇ। ਪਰ ਭੋਗਾਂ ਦੀ ਵਾਸ਼ਨਾ ਇਹਦੇ ਮਨ ਦੇ ਅੰਦਰ ਐਨੀ ਡੂੰਘੀ ਜਾ ਚੁੱਕੀ ਹੈ, ਇਹਨੂੰ ਪਤਾ ਹੈ ਕਿ ਮੈਂ ਚੌਰਾਸੀ ਭੋਗ ਰਿਹਾ ਹਾਂ ਤੇ ਛੇਤੀ ਛੇਤੀ ਚੌਰਾਸੀ ਭੋਗ ਕੇ ਮਨੁੱਖ ਬਣਾਂ। ਉਸ ਤੋਂ ਬਾਅਦ ਮੈਂ ਫੇਰ ਉਹੀ ਕੰਮ ਕਰਾਂ ਤੇ ਮੈਂ ਸਵਰਗ ਲੋਕ ਦਾ ਰਾਜਾ ਬਣਾਂ। ਇਸ ਮੂੜ ਨੂੰ ਇਹ ਨਹੀਂ ਪਤਾ ਕਿ ਕਿੰਨੀ ਵਾਰੀ ਅੱਗੇ ਗਿਰ ਚੁੱਕਿਆ ਹਾ ਤੇ ਹੁਣ ਪਰਮਪਦ ਦੀ ਪ੍ਰਾਪਤੀ ਕਰਾਂ ਜਿਥੋਂ ਫੇਰ ਨਾ ਆਉਣਾ ਪਵੇ; ਆਪਣੇ ਸਰੂਪ ਦਾ ਗਿਆਨ ਕਰਾਂ, ਆਪਣੇ ਸਰੂਪ ਵਿੱਚ ਸਮਾਈ ਕਰਾਂ।"

ਸੋ, ਇਸ ਤਰ੍ਹਾਂ ਵਾਸ਼ਨਾ ਜਿਹੜੀ ਹੈ, ਇਹ ਨਹੀਂ ਹਟਿਆ ਕਰਦੀ, ਸਾਧ ਸੰਗਤਿ ਜੀ! ਵਾਸ਼ਨਾ ਹੀ ਹੈ ਜਿਹੜੀ ਮਨ ਨੂੰ ਟਿਕਣ ਨਹੀਂ ਦਿੰਦੀ। ਨਵਾਬ ਦੌਲਤ ਖਾਨ ਨੇ ਜਦੋਂ ਨਮਾਜ਼ ਪੜ੍ਹੀ ਤਾਂ ਪੁੱਛਿਆਂ ਗੁਰੂ ਨਾਨਕ ਪਾਤਸ਼ਾਹ ਨੂੰ ਕਿ ਤੁਸੀਂ ਸਾਡੇ ਨਾਲ ਨਮਾਜ਼ ਨਹੀਂ ਪੜ੍ਹੀ – ਪੜ੍ਹਨ ਵਾਸਤੇ ਆਏ ਸੀ। ਮਹਾਰਾਜ ਕਹਿੰਦੇ, ਅਸੀਂ ਤਾਂ ਪੜ੍ਹ ਲਈ ਤੇ ਤੁਸੀਂ ਨਹੀਂ ਪੜਹੀ। ਕਾਜ਼ੀ ਕਹਿਣ ਲੱਗਿਆ, ਨਵਾਬ ਸਾਹਿਬ ਜੀ! ਦੇਖੋ, ਨਾਨਕ ਜੀ ਕੀ ਕਹਿ ਰਿਹਾ ਹੈ। ਨਵਾਬ ਫੇਰ ਕਹਿਣ ਲੱਗਿਆ, ਨਾਨਕ ਜੀ! ਮੈਂ ਨਮਾਜ਼ ਪੜ੍ਹੀ ਹੈ। ਮਹਾਰਾਜ ਕਹਿੰਦੇ, ਤੂੰ ਤਾਂ ਜਦੋਂ ਅੱਧਾ ਕਲਮਾ 'ਇਲਇੱਲਾ' ਕਿਹਾ ਤੇ 'ਲਾਇੱਲਾ' ਵੀ ਨਹੀਂ ਤੈਂ ਕਹਿਣ ਦਿਤਾ, ਤੂੰ ਤਾਂ ਇਸ ਤੋਂ ਪਹਿਲਾਂ ਹੀ ਨਿਕਲ ਕੇ ਕਾਬਲ ਕੰਧਾਰ ਘੋੜੇ ਖਰੀਦਣ ਲੱਗ ਪਿਆ। ਤੇਰਾ ਸਰੀਰ ਉਠਦਾ ਬੈਠਦਾ ਰਿਹਾ ਲੇਕਿਨ ਤੂੰ ਤਾਂ ਏਥੇ ਨਹੀਂ ਸੀ। ਤੂੰ ਤਾਂ ਨਮਾਜ਼ੀ ਨਹੀਂ ਬਣਿਆ, ਤੇਰੇ ਸਰੀਰ ਨੇ ਇਕ ਡਰਾਮਾ ਜਿਹਾ ਕਰਿਆ ਹੈ। ਕਾਜ਼ੀ ਕਹਿਣ ਲੱਗਿਆ, ਫੇਰ ਮੇਰੇ ਨਾਲ ਪੜ੍ਹ ਲੈਂਦਾ ਹੈ। ਮਹਾਰਾਜ ਕਹਿੰਦੇ, ਤੇਰੇ ਘਰ ਦੇ ਅੰਦਰ ਘੋੜੀ ਸੂਈ ਸੀ, ਵਛੇਰੀ ਛੋਟੀ ਹੈ, ਤੇ ਘਰ 'ਚ ਖੂਹ ਤੇ ਮੌਣ ਨਹੀਂ ਹੈ, ਉਹਦੇ ਉਤੇ ਮੰਜਾ ਦੇਣਾ ਭੁੱਲ ਗਿਆ ਤੇ ਤੂੰ ਤਾਂ ਓਥੇ ਮੌਣ ਤੇ ਖੜ੍ਹਾ ਵਛੇਰੀ ਮੋੜਦਾ ਰਿਹਾ ਹੈਂ। ਮਨ ਨਹੀਂ ਟਿਕਦਾ। ਉਸ ਵੇਲੇ ਸਵਾਲ ਕਰਿਆ ਕਿ ਹੇ ਨਾਨਕ! ਆਪ ਕਿਰਪਾ ਕਰਕੇ ਇਹ ਦੱਸੋ ਕਿ ਮਨ ਕਿਵੇਂ ਟਿਕੇ। ਭਜਨ ਕਰਦੇ ਹਾਂ, ਤਸਬੀ ਫੇਰਦੇ ਹਾਂ, ਨਮਾਜ਼ ਪੜ੍ਹਦੇ ਹਾਂ; ਜਦੋਂ ਕੁਰਾਨ ਸਰੀਫ ਪੜ੍ਹਦੇ ਹਾਂ, ਮਨ ਐਵੇਂ ਜਿਵੇਂ ਕਰਦਾ ਹੈ ਸੈਰਾਂ ਸਪਾਟੇ। ਇਹ ਤਾਂ ਟਿਕਦਾ ਹੀ ਨਹੀਂ ਹੈ। ਕਿਰਪਾ ਕਰਕੇ ਇਹਦੀ ਕੋਈ ਜੁਗਤਿ ਦੱਸੋ।

ਗੁਰੂ ਨਾਨਕ ਕਹਿਣ ਲੱਗੇ, ਮਨ ਜਿਹੜਾ ਹੈ, ਇਹ ਵਾਸ਼ਨਾ ਦਾ ਬੰਨ੍ਹਿਆ ਹੋਇਆ ਦੌੜਦਾ ਫਿਰਦਾ ਹੈ। ਜਦ ਤੱਕ ਵਾਸ਼ਨਾ ਤੇ ਕੰਟਰੋਲ ਨਹੀਂ ਕਰਦੇ, ਮਨ ਤੇ ਕੰਟਰੋਲ ਨਹੀਂ ਹੁੰਦਾ। ਕੰਮ ਸਾਰਾ ਹੀ ਮਨ ਦਾ ਹੈ –

***ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥***

*ਮਨ ਹੀ ਮਨ ਸਿਉ ਕਹੈ ਕਬੀਰਾ*
*ਮਨ ਸਾ ਮਿਲਿਆ ਨ ਕੋਇ॥* *ਅੰਗ - ੩੪੨*

ਜੇ ਮਨ ਨੇ ਹੀ ਸਾਥ ਨ ਦਿਤਾ, ਫੇਰ ਭਜਨ ਕਾਹਦਾ ਕਰ ਲਵਾਂਗੇ। ਇਹ mechanical process ਹੋ ਜਾਏਗਾ ਜਦ ਤੱਕ ਮਨ ਸਾਥ ਨਹੀਂ ਦਿੰਦਾ -

*ਜਾਪ ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ*
*ਪੂਦਨਾ ਸਦੀਵ ਤੁਹੀ ਤੁਹੀ ਉਚਰਤ ਹੈ।* *ਅਕਾਲ ਉਸਤਤਿ, ਕਬਿੱਤ - ੮੪*

ਕਹਿੰਦੇ, ਇਹ ਜਾਨਵਰ ਸਦਾ 'ਤੂੰਹੀ-ਤੂੰਹੀ-ਤੂੰਹੀ-ਤੂੰਹੀ' ਕਹੀ ਜਾਂਦਾ ਹੈ। ਇਵੇਂ ਜਿਵੇਂ ਤੂੰ ਕਰੀ ਜਾਹ, ਕੀ ਫਰਕ ਪੈਂਦਾ ਹੈ ਐਂ ਕਰਨ ਨਾਲ। ਉਹ ਵੀ ਜਾਨਵਰ ਜਿਉਂਦੈ, ਤੂੰ ਵੀ ਜਿਊਨਾ ਹੈਂ। ਤੇਰਾ ਇਹ ਮਨ ਸਾਥ ਦੇਵੇ, ਫੇਰ ਗੱਲ ਬਣਦੀ ਹੈ। ਸੋ ਮਹਾਰਾਜ ਕਹਿਣ ਲੱਗੇ, "ਨਵਾਬ ਸਾਹਿਬ! ਮਨ ਜਿਹੜਾ ਹੈ, ਇਹ ਵਾਸ਼ਨਾ ਦਾ ਬੰਨ੍ਹਿਆ ਪਿਆ ਹੈ - ਪੁੱਤਰ ਵਾਸ਼ਨਾ, ਲੋਕ ਵਾਸ਼ਨਾ, ਧੰਨ ਵਾਸ਼ਨਾ, ਅਹੁਦੇ ਦੀ ਵਾਸ਼ਨਾ, ਉਸਤਤ ਦੀ ਵਾਸ਼ਨਾ, ਸਾਸ਼ਤਰ ਦੀ ਵਾਸ਼ਨਾ, ਅਨੁਸ਼ਠਾਨ ਵਾਸ਼ਨਾ। ਵਾਸ਼ਨਾ ਤਾਂ ਜਦ ਤੋਂ ਬੱਚਾ ਪੈਦਾ ਹੁੰਦਾ ਹੈ - ਬੱਚੇ ਨੂੰ ਵਾਸ਼ਨਾ ਦੁੱਧ ਦੀ ਹੈ - ਓਦੋਂ ਤੋਂ ਹੀ ਵਾਸ਼ਨਾ ਲਗ ਜਾਂਦੀ ਹੈ -

*ਲਿਵ ਛੁੜਕੀ ਲਗੀ ਤ੍ਰਿਸਨਾ*
*ਮਾਇਆ ਅਮਰੁ ਵਰਤਾਇਆ॥* *ਅੰਗ - ੯੨੧*

ਇਹ ਮਰਦੇ ਦਮ ਤੱਕ ਨਹੀਂ ਹਟਦੀ; ਜਦ ਤੱਕ ਆਦਮੀ ਦਾ ਜਨਾਜ਼ਾ ਨਹੀਂ ਨਿਕਲਦਾ, ਉਸ ਵੇਲੇ ਤੱਕ ਨਹੀਂ ਜਾਂਦੀ। ਫੇਰ ਮਰ ਜਾਂਦਾ ਹੈ, ਉਸ ਵੇਲੇ ਵਾਸ਼ਨਾ ਦੀ ਪੰਡ ਨਾਲ ਜਾਂਦੀ ਹੈ। ਫੇਰ ਕੀ ਹੁੰਦਾ ਹੈ? ਮਹਾਰਾਜ ਕਹਿੰਦੇ -

*ਜੁਗਿ ਜੁਗਿ ਮੇਰੁ ਸਰੀਰ ਕਾ*
*ਬਾਸਨਾ ਬਧਾ ਆਵੈ ਜਾਵੈ॥* *ਭਾਈ ਗੁਰਦਾਸ ਜੀ, ਵਾਰ ੧/੧੫*
*ਜੈਸੀ ਮਨਸਾ ਤੈਸੀ ਦਸਾ॥* *ਅੰਗ - ੧੩੪੨*

ਕਹਿੰਦੇ, ਇਹਦਾ ਬੰਨ੍ਹਿਆ ਹੋਇਆ ਫੇਰ ਜੰਮ ਪਏਗਾ -

*ਅੰਤਿ ਕਾਲਿ ਜੋ ਮੰਦਰ ਸਿਮਰੈ*
*ਐਸੀ ਚਿੰਤਾ ਮਹਿ ਜੇ ਮਰੈ॥*
*ਪ੍ਰੇਤ ਜੋਨਿ ਵਲਿ ਵਲਿ ਅਉਤਰੈ॥* *ਅੰਗ - ੫੨੬*

ਪ੍ਰੇਤ ਬਣ ਜਾਏਗਾ ਕਿਉਂਕਿ ਵਾਸ਼ਨਾ ਮੰਦਰਾਂ ਦੀ ਆ ਗਈ, ਮਕਾਨਾਂ ਦੀ, ਪ੍ਰਾਪਰਟੀ ਦੀ ਆ ਗਈ। ਸੋ ਵਾਸ਼ਨਾ ਨਾਲ ਬੰਨ੍ਹਿਆ ਜਾਂਦਾ ਹੈ। ਮਹਾਰਾਜ ਕਹਿੰਦੇ -

*ਮਨ ਕੀ ਬਾਸਨਾ ਮਨ ਤੇ ਟਰੈ॥*
*ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥*
*ਨਾਨਕ ਕੋਟਿ ਮਧੇ ਕੋ ਐਸਾ ਅਪਰਸ॥* *ਅੰਗ - ੨੭੪*

ਇੰਦ੍ਰੀਆਂ - ਸ਼ਬਦ, ਸਪਰਸ਼, ਰੂਪ, ਰਸ, ਗੰਧ - ਪੰਜੇ ਇੰਦ੍ਰੀਆਂ ਦੇ ਪੰਜ ਹੀ ਵਿਸ਼ੇ ਨੇ। ਇਨ੍ਹਾਂ ਦੇ ਉਤੇ ਕੰਟਰੋਲ ਕਰੇ ਤੇ ਪੰਜ ਜਿਹੜੇ ਦੋਖ ਨੇ - ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਇਹ ਤੋਂ ਰਹਿਤ ਹੋਵੇ। ਫੇਰ ਮਹਾਰਾਜ ਕਹਿੰਦੇ, ਸਾਰੇ ਬੰਦੇ ਥੋੜ੍ਹੀ ਨੇ ਪ੍ਰੇਮੀਓ! 'ਨਾਨਕ ਕੋਟਿ ਮਧੇ ਕੋ ਐਸਾ ਅਪਰਸ॥' ਕਰੋੜਾਂ ਵਿਚੋਂ ਇਕ ਹੈ ਜਿਹਦਾ ਨਾਮ ਚਲਦਾ ਹੈ। ਬਾਕੀ ਠੀਕ ਹੈ ਆਪਣੀ ਮਿਹਨਤ ਕਰਦੇ ਨੇ, ਜਨਮ ਲੰਘ ਜਾਂਦਾ ਹੈ। ਕਦੇ ਮਨ ਲਗ ਗਿਆ, ਕਦੇ ਨਾ ਲੱਗਿਆ। ਦੂਸਰਾ ਇਹ ਹੈ ਕਿ ਜੇ ਹਿਰਦੇ ਵਿੱਚ ਕਪਟ ਹੋਵੇ - ਉਤੋਂ ਉਤੋਂ ਕੀਰਤਨ ਕਰਦਾ ਹੈ, ਰੋਣ ਵੀ ਲਗ ਜਾਂਦਾ ਹੈ; ਕੋਈ ਔਖਾ ਨਹੀਂ ਹੈ। ਭਾਵੁਕ ਗੱਲ ਛੇੜ ਲਓ, ਆਦਮੀ ਰੋ ਪੈਂਦਾ ਹੈ। ਇਹਦੇ ਨਾਲ ਇਹ ਤਾਂ ਨਹੀਂ ਹੈ ਕਿ ਇਹਦੀ ਸਾਰੀ ਜ਼ਿੰਦਗੀ ਇਸ ਤਰ੍ਹਾਂ ਦੀ ਹੋ ਗਈ। ਉਹ ਤਾਂ ਭਾਵੁਕ ਹੈ, emotion (ਵਲਵਲਾ, ਤਰੰਗ) ਹੈ; emotion ਵਿਚ ਆ ਜਾਂਦਾ ਹੈ। ਚਿੱਠੀ ਪੜ੍ਹਦੇ ਹੀ ਬੰਦਾ ਰੋਣ ਲਗ ਜਾਂਦਾ ਹੈ। ਮਹਾਰਾਜ ਕਹਿੰਦੇ, ਜੇ ਅੰਦਰੋਂ ਕਪਟ ਨਹੀਂ ਜਾਂਦਾ, ਹਿਰਦਾ ਅੰਦਰੋਂ ਨਰਮ ਨਹੀਂ ਹੁੰਦਾ, ਹਿਰਦਾ ਨਹੀਂ ਅੰਦਰੋਂ ਭਿੱਜਦਾ, ਉਹ ਕਠੋਰ ਰਹਿੰਦਾ ਹੈ; ਫੇਰ ਤਾਂ ਨਹੀਂ ਰੱਬ ਮਿਲਦਾ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਹਿਰਦੇ ਹੋਵੇ ਕਪਟ ਵਿਕਾਰ,***
***ਨਹੀਓਂ ਰੱਬ ਮਿਲਦਾ - ੨***

***ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ***
***ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥***
***ਜਿਨਾ ਅੰਤਰਿ ਕਪਟੁ ਵਿਕਾਰੁ ਹੈ***
***ਤਿਨਾ ਰੋਇ ਕਿਆ ਕੀਜੈ ॥*** ***ਅੰਗ - ੪੫੦***

ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਦਾ ਦਰਬਾਰ ਲਗਿਆ ਹੋਇਆ ਹੈ। ਬਹੁਤ ਹੀ ਮਿੱਠੀ ਸੁਰ ਦੇ ਨਾਲ ਗਾਇਆ ਜਾ ਰਿਹਾ ਹੈ, ਕੀਰਤਨ ਹੋ ਰਿਹਾ ਹੈ। ਐਸਾ ਪ੍ਰਸੰਗ ਲਾਇਆ ਹੋਇਆ ਹੈ ਰਾਗੀ ਸਿੰਘਾਂ ਨੇ ਕਿ ਸੰਗਤ ਦੇ ਨੇਤਰਾਂ 'ਚੋਂ ਜਲ ਆ ਰਿਹਾ ਹੈ, ਆਪ ਦੇ ਭੀ ਜਲ ਆ ਰਿਹਾ ਹੈ। ਕੀਰਤਨ ਦੀ ਸਮਾਪਤੀ ਹੋਈ ਤੇ ਸਾਰਿਆਂ ਨੇ ਬੜੀ ਪ੍ਰਸੰਸਾ ਕੀਤੀ ਕਿ ਸੱਚੇ ਪਾਤਸ਼ਾਹ! ਇਹ ਤਾਂ ਤੁਸੀਂ ਬਹੁਤ ਰਹਿਮਤ ਕੀਤੀ ਹੋਈ ਹੈ ਇਨ੍ਹਾਂ ਰਾਗੀਆਂ ਦੇ ਉਤੇ। ਦੇਖੋ ਕਿੱਡੇ ਪਿਆਰ ਦੇ ਨਾਲ ਇਨ੍ਹਾਂ ਨੇ ਵੈਰਾਗ ਦਾ ਨਕਸ਼ਾ ਬੰਨ੍ਹ ਕੇ ਰੱਖ ਦਿਤਾ ਤੇ ਇਕ ਵਾਰੀ ਤਾਂ ਇਉਂ ਲਗਦਾ ਸੀ ਕਿ ਇਹ ਮਾਇਆ ਕੁਛ ਨਹੀਂ ਹੈ, ਇਹਦੇ ਵਲੋਂ ਪੂਰੀ ਤਰ੍ਹਾਂ ਮੁੱਖ ਮੋੜ ਕੇ ਆਪ ਦੇ ਚਰਨਾਂ ਵਿਚ ਹੀ ਰਹਿਣਾ ਸ਼ੁਰੂ ਕਰ ਦੇਈਏ। ਫੇਰ ਦੇਖੋ, ਰਾਗੀ ਕਿੰਨੇ ਚੰਗੇ ਨੇ - ਸਾਡੇ ਵੀ ਨੇਤਰਾਂ 'ਚੋਂ ਜਲ ਆ ਰਿਹਾ ਹੈ ਤੇ ਇਨ੍ਹਾਂ ਦੇ ਵੀ। ਮਹਾਰਾਜ ਮੁਸਕਰਾ ਪਏ, ਕੋਈ ਗੱਲ ਨਹੀਂ ਕਰੀ। ਐਨੇ ਨੂੰ ਇਕ ਸਿੰਘ ਖੜਾ ਹੋ ਗਿਆ, ਕਹਿੰਦਾ, "ਸੱਚੇ ਪਾਤਸ਼ਾਹ! ਮੈਂ ਆਪ ਦੇ ਦਰਸ਼ਨ ਕਰਨ ਆਇਆ ਸੀ ਤੇ ਮੇਰੇ ਕਿਸੇ ਪ੍ਰੇਮੀ ਨੇ ਗਹਿਣੇ ਚੁੱਕ ਲਏ। ਘਰ ਵਾਲੀ ਵੀ ਮੇਰੇ ਨਾਲ ਸੀ, ਅਸੀਂ ਬੰਨ੍ਹ ਕੇ ਰੱਖੇ ਹੋਏ ਸੀ ਤੇ ਸਾਡੀ ਗਹਿਣਿਆਂ ਦੀ ਪੋਟਲੀ ਚੁੱਕ ਲਈ ਕਿਸੇ ਨੇ। ਆਪ ਤ੍ਰਿਕਾਲਦਰਸ਼ੀ ਹੋ, ਕ੍ਰਿਪਾ ਕਰੋ। ਕੋਈ ਬਾਹਰ ਨਹੀਂ ਗਿਆ, ਏਥੇ ਹੀ ਹੈ ਜਿਹਨੇ ਚੁੱਕੇ ਨੇ। ਅਸੀਂ ਉਸ ਵੇਲੇ ਤੋਂ ਹੀ ਭਾਲ ਕਰ ਰਹੇ ਹਾਂ। ਮਹਾਰਾਜ ਮੁਸਕਰਾ ਪਏ, ਕਹਿੰਦੇ, "ਪ੍ਰੇਮੀਓ! ਟੋਹਲੋ ਹੁਣ।" ਕਿਸੇ ਨੇ ਨਾ ਦੱਸਿਆ। ਆਪ ਦੇ ਸਹਿਜ ਸੁਭਾਅ ਮੁੱਖ 'ਚ ਨਿਕਲ ਗਿਆ, "ਕਹੀ ਏਥੇ ਹੀ ਹੈ।" ਸਾਰੇ ਕਹਿਣ ਲੱਗੇ, ਮਹਾਰਾਜ! ਇਹ ਰਮਜ਼ ਸਾਡੀ ਸਮਝ ਵਿਚ ਨਹੀਂ ਪਈ। ਮਹਾਰਾਜ ਕਹਿੰਦੇ, "ਇਕ ਪਿੰਡ ਦਾ ਸਰਦਾਰ ਸੀਗਾ, ਉਹਦੀ ਕਹੀ ਗੁਆਚ ਗਈ ਤੇ ਓਥੇ ਢੰਢੋਰਚੀ ਜਿਹੜਾ ਸੀ - ਢੋਲ ਵਾਲਾ, ਉਹਨੂੰ ਬੁਲਾ ਕੇ ਕਿਹਾ ਕਿ ਤੂੰ ਇਹ ਕਹਿ ਕਿ ਜਿਹਦੇ ਘਰ ਕਹੀ ਹੋਏਗੀ, ਉਹਦੇ ਐਨੇ ਹੰਟਰ ਲਗਣਗੇ, ਐਨਾ ਜੁਰਮਾਨਾ ਹੋਏਗਾ ਤੇ ਥੋੜ੍ਹੀ ਦੇਰ ਦੀ ਮੁਹਲਤ ਹੈ। ਐਨੀ ਦੇਰ ਵਿਚ ਫਲਾਣੀ ਥਾਂ ਤੇ ਕਹੀ ਰੱਖ ਆਉ, ਫੇਰ ਕੋਈ ਕਿਸੇ ਨੂੰ ਸਜ਼ਾ ਨਹੀਂ ਹੋਵੇਗੀ।" ਉਹਨੇ ਜ਼ੋਰ-ਜ਼ੋਰ ਦੀ, ਗਲਾ ਪਾੜ-ਪਾੜ ਕੇ - ਦੇਖੋ, ਸੁਣੋ ਤੁਸੀਂ ਧਿਆਨ ਦੇ ਨਾਲ ਕਿ ਕਹੀ ਗੁਆਚ ਗਈ ਹੈ ਪਿੰਡ ਦੇ ਮੁਖੀ ਦੀ। ਫਲਾਣੀ ਥਾਂ ਰੱਖ ਆਉ, ਨਹੀਂ ਆਹ ਸਜਾ ਹੋਊ, ਐਨੇ ਕੋਰੜੇ ਲੱਗਣਗੇ; ਫੇਰ ਨ ਕਿਹੋ, ਦੱਸਿਆ ਨਹੀਂ ਹੈ' - ਸਾਰੇ ਪਿੰਡ 'ਚ ਫਿਰ ਆਇਆ। ਕਹਿੰਦੇ, "ਫਿਰ ਆਇਆ?" ਕਹਿੰਦਾ, "ਹਾਂ ਜੀ, ਫਿਰ ਆਇਆ?" ਫੇਰ ਦੇਖੋ ਤਾਂ ਰੱਖ ਆਇਆ ਹੈ ਕੋਈ ਓਥੇ?" ਕਹਿੰਦੇ, "ਨਾ ਮਹਾਰਾਜ! ਓਥੇ ਤਾਂ ਕਿਸੇ ਨੇ ਨਹੀਂ ਰੱਖੀ।" ਕਹਿੰਦੇ, "ਫੇਰ ਕੀ ਹੈ, ਘਰ ਦੀ ਤਲਾਸ਼ੀ ਲਓ ਸਾਰਿਆਂ ਦੀ।" ਤਲਾਸ਼ੀ ਲਈ ਤਾਂ ਜਿਹੜਾ ਢੋਲ ਪਿੱਟਦਾ ਸੀ, ਉਹਦੇ ਘਰ ਕਹੀ ਪਈ।

ਸੋ ਮਹਾਰਾਜ ਕਹਿੰਦੇ, "ਕਹੀ ਏਥੇ ਹੀ ਹੈ।" ਕਹਿੰਦੇ, "ਮਹਾਰਾਜ! ਸਾਡੇ ਤਾਂ ਕੁਛ ਵੀ ਨਹੀਂ ਪੱਲੇ ਪਿਆ, ਆਪ ਕ੍ਰਿਪਾ ਕਰਕੇ ਦੱਸੋ ਤਾਂ ਸਹੀ ਕਿ ਕੀ ਗੱਲ ਹੋਈ।

ਮਹਾਰਾਜ ਕਹਿੰਦੇ, "ਗੱਲ ਕਾਹਦੀ ਹੈ ਪ੍ਰੇਮੀਓਂ, ਇਹ ਜਿਹੜੇ ਰੋ-ਰੋ ਕੇ ਕੀਰਤਨ ਕਰਦੇ ਸੀ, ਇਨ੍ਹਾਂ ਦੇ ਘਰ ਪੋਟਲੀ ਪਈ ਹੈ। ਜਾਓ, ਜਾ ਕੇ ਚੁੱਕ ਲਿਆਓ, ਬੰਦੇ ਨੂੰ ਲੈ ਜਾਓ ਇਕ ਨੂੰ ਨਾਲ।"

ਨਾਲ ਲੈ ਗਏ। ਕਹਿੰਦੇ, "ਦੱਸ ਕਿੱਥੇ ਹੈ?" ਕੱਢ ਕੇ ਦਿਤੀ। ਆ ਕੇ ਚਰਨਾਂ ਤੇ ਢਹਿ ਪਏ। ਮਹਾਰਾਜ ਕਹਿੰਦੇ, "ਇਹ ਕੰਮ ਕਰਦੇ ਹੋ? ਨਾਲੇ ਤਾਂ ਰੋ-ਰੋ ਕੇ ਕੀਰਤਨ ਕਰਦੇ ਹੋ, ਸੰਗਤਾਂ ਨੂੰ ਵੀ ਰੁਆ ਦਿਤਾ। ਤੁਸੀਂ ਆਸਾ ਦੀ ਵਾਰ ਨਹੀਂ ਪੜ੍ਹਦੇ?"

***ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥*** ***ਅੰਗ - ੪੫੦***

ਕੀ ਬਣਦਾ ਹੈ ਰੋਏ ਤੇ, ਅੰਦਰ ਤਾਂ ਕਪਟ ਵਿਕਾਰ ਭਰਿਆ ਪਿਆ ਹੈ -

***ਹਰਿ ਕਰਤਾ ਸਭੁ ਕਿਛੁ ਜਾਣਦਾ***
***ਸਿਰਿ ਰੋਗ ਹਥੁ ਦੀਜੈ ॥***
***ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ***
***ਹਰਿ ਭਗਤਿ ਹਰਿ ਲੀਜੈ ॥*** ***ਅੰਗ - ੪੫੦***

ਏਥੇ ਤਾਂ ਹਿਰਦੇ ਦੀ ਸ਼ੁੱਧੀ ਦੀ ਲੋੜ ਹੈ ਪਹਿਲਾਂ। ਇਨ੍ਹਾਂ ਚੀਜ਼ਾਂ ਤੋਂ ਸਾਰੀਆਂ ਤੋਂ ਬਚੋ, ਜੇ ਪਾਰ ਲੰਘਣੈ; ਨਹੀਂ ਲੰਘ ਨਹੀਂ ਸਕਦਾ -

***ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ***
***ਹਿਰਦਾ ਸੁਧੁ ਨ ਹੋਈ॥*** ***ਅੰਗ - ੭੩੨***

ਕੌੜਾ ਬੋਲਦਾ ਹੈ, ਫਿੱਕਾ ਬੋਲਦਾ ਹੈ। ਇਕ ਤਾਂ ਨਹੀਂ ਦੋਸ਼ ਹੈ, ਬੇਅੰਤ ਦੋਸ਼ ਨੇ -

***ਅਨਦਿਨੁ ਕਰਮ ਕਰਹਿ ਬਹੁਤੇਰੇ***
***ਸੁਪਨੈ ਸੁਖੁ ਨ ਹੋਈ ॥ ੧ ॥***
***ਗਿਆਨੀ ਗੁਰ ਬਿਨੁ ਭਗਤਿ ਨ ਹੋਈ ॥***
***ਕੋਰੈ ਰੰਗੁ ਕਦੇ ਨ ਚੜੈ***
***ਜੇ ਲੋਚੈ ਸਭੁ ਕੋਈ ॥***
***ਜਪੁ ਤਪ ਸੰਜਮ ਵਰਤ ਕਰੇ***
***ਪੂਜਾ ਮਨਮੁਖ ਰੋਗੁ ਨ ਜਾਈ ॥*** ***ਅੰਗ- ੭੩੨***

ਚਲਦਾ ਮਨ ਦੇ ਪਿੱਛੇ ਹੈ -

***ਅੰਤਰਿ ਰੋਗੁ ਮਹਾ ਅਭਿਮਾਨਾ***
***ਦੂਜੈ ਭਾਇ ਖੁਆਈ॥*** ***ਅੰਗ - ੭੩੨***

ਅੰਦਰ ਅਭਿਮਾਨ ਦਾ ਰੋਗੁ ਲਗਿਆ ਹੋਇਆ ਹੈ ਤੇ ਦ੍ਵੈਤ ਵਿਚ ਰਹਿੰਦਾ ਹੈ -

***ਬਾਹਰਿ ਭੇਖ ਬਹੁਤੁ ਚਤੁਰਾਈ***
***ਮਨੂਆ ਦਹ ਦਿਸਿ ਧਾਵੈ॥*** ***ਅੰਗ - ੭੩੨***

ਬਾਹਰ ਤਾਂ ਬਹੁਤ ਸੋਹਣਾ ਭੇਖ ਕਰ ਲਿਆ, ਵਧੀਆ ਤੋਂ ਵਧੀਆ ਭੇਖ ਕਰ ਲਿਆ ਕਿ ਦੇਖਣ ਵਾਲਾ ਇਕ ਵਾਰੀ ਤਾਂ ਭੇਖ ਵਿਚ ਭੁੱਲ ਜਾਵੇ। ਬੜੀ ਚਤੁਰਾਈ ਹੈ, ਗੱਲਬਾਤ ਦੇ ਵਿਚ ਬੜੀ ਹੁਸ਼ਿਆਰੀ ਹੈ, '***ਮਨੂਆ ਦਹਦਿਸਿ ਧਾਵੈ॥***' ਮਨ ਦੌੜਦਾ ਫਿਰਦਾ ਹੈ।

***ਹਉਮੈ ਬਿਆਪਿਆ ਸਬਦੁ ਨ ਚੀਨੈ***
***ਫਿਰਿ ਫਿਰਿ ਜੂਨੀ ਆਵੈ॥*** ***ਅੰਗ - ੭੩੨***

ਤੇ ਸ਼ਬਦ ਨੂੰ ਚੀਨਦਾ ਨਹੀਂ ਹੈ, ਨਾਮ ਦੇ ਨਾਲ ਸੁਰਤਿ ਨਹੀਂ ਲਗਦੀ। ਮਹਾਰਾਜ ਕਹਿੰਦੇ, ਫੇਰ ਬਾਰ-ਬਾਰ ਆਉਂਦਾ ਹੈ; ਜੰਮਦਾ ਮਰਦਾ ਹੈ, ਜੰਮਦਾ ਮਰਦਾ ਹੈ। ਸੋ ਮਹਾਰਾਜ ਸਮਝਾਉਂਦੇ ਨੇ ਮਾਤਾ ਜੀ ਨੂੰ ਕਿ ਨਾਮ ਦੇ ਅੰਦਰ ਜਦ ਤਕ ਪੂਰਾ ਨਹੀਂ ਮਿਲਦਾ, ਓਨੀ ਦੇਰ ਤੱਕ ਜੇ ਨਾਮ ਦੀ ਗੱਲ ਕਰੋ ਤਾਂ ਕਿਸੇ ਦੇ ਪੱਲੇ ਨਹੀਂ ਪੈਂਦੀ ਕਿਉਂਕਿ ਸੰਸਾਰ ਨੇ ਅਜੇ ਸਮਝਿਆ ਨਹੀਂ ਕਿ-

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥*** ***ਅੰਗ - ੮੧***

ਜੇ ਐਨੀ ਹੀ ਗੱਲ ਪੈ ਜਾਵੇ ਹਿਰਦੇ ਦੇ ਅੰਦਰ ਤਾਂ ਫੇਰ ਕਿਹੜਾ ਹੈ ਜਿਹੜਾ ਐਡੀ ਅਮੋਲ ਚੀਜ਼ ਨੂੰ

ਭੁੱਲੇ। ਸੋ ਉਹਦੇ ਵਾਸਤੇ ਤਾਂ ਗੁਣ ਹੋਣੇ ਚਾਹੀਦੇ ਨੇ -

*ਧਾਰਨਾ - ਜਿਥੇ ਮਿਲੇ ਨਾ ਸੌਦਾਗਰ ਪੂਰਾ,*
*ਗਠੜੀ ਨ ਖੋਲ੍ਹੀ ਨਾਮ ਦੀ - ੨, ੨.*
*ਰਾਮ ਪਦਾਰਥੁ ਪਾਇ ਕੈ*
*ਕਬੀਰਾ ਗਾਂਠਿ ਨ ਖੋਲ੍ਹ॥*
*ਨਹੀ ਪਟਣੁ ਨਹੀ ਪਾਰਖੂ*
*ਨਹੀ ਗਾਹਕੁ ਨਹੀ ਮੋਲੁ॥* *ਅੰਗ - ੧੩੬੫*
*ਕਬੀਰ ਰਾਮ ਰਤਨੁ ਮੁਖੁ ਕੋਥਰੀ*
*ਪਾਰਖ ਆਗੈ ਖੋਲਿ॥*
*ਕੋਈ ਆਇ ਮਿਲੈਗੋ*
*ਗਾਹਕੀ ਲੇਗੋ ਮਹਗੇ ਮੋਲਿ॥* *ਅੰਗ - ੧੩੭੬*

ਕੋਈ ਆ ਜਾਏਗਾ, ਕਦੇ ਆ ਜਾਏਗਾ; ਉਹਨੇ ਫੇਰ ਸੀਸ ਦੇ ਕੇ ਲੈ ਲੈਣਾ ਹੈ। ਗਾਹਕ ਹੀ ਨਹੀਂ ਹੈ ਕੋਈ ਨਾਮ ਦਾ, ਚੁੱਕੀ ਫਿਰੋ ਨਾਸਤਕਾਂ ਕੋਲ।

ਇਕ ਪੰਡਤ ਜੀ ਬੜੇ ਵਿਦਵਾਨ ਸੀ - ਕਥਾ ਕਰਿਆ ਕਰਦੇ ਸੀ - ਮਹਾਂਭਾਰਤ ਦੀ ਕਥਾ ਸੁਣਾਉਣੀ ਲੇਕਿਨ ਲਾਲਚ ਸੀ ਮਨ ਦੇ ਅੰਦਰ। ਕੋਈ ਅਮੀਰ ਬੰਦਾ ਦੇਖਣਾ, ਫੇਰ ਕਹਿਣਾ ਕਿ ਇਹਨੂੰ ਕਥਾ ਸੁਣਾਈਏ, ਇਹ ਚੰਗੀ ਭੇਟਾ ਚਾੜ੍ਹੇਗਾ। ਕੁਦਰਤੀ ਹੁੰਦਾ ਹੈ ਲਾਲਚ। ਸੋ ਉਨ੍ਹਾਂ ਨੇ ਇਕ ਸ਼ਹਿਰ ਦੇ ਅੰਦਰ ਇਕ ਚੰਗਾ ਸੇਠ ਜਿਹੜਾ ਸਾਰਿਆਂ ਨਾਲੋਂ ਵੱਡਾ ਸੀ, ਉਹਨੂੰ ਕਿਹਾ ਕਿ ਸੇਠ ਜੀ! ਜੇ ਕਹੋ ਤਾਂ ਕਥਾ ਸੁਣਾਈਏ - ਮਹਾਂਭਾਰਤ ਦੀ ਕਥਾ? ਕਹਿਣ ਲੱਗੇ, ਵਾਹ ਪੰਡਤ ਜੀ ਵਾਹ, ਅਸੀਂ ਤਾਂ ਉਡੀਕਦੇ ਸੀ ਕਿ ਕੋਈ ਵਿਦਵਾਨ ਆਵੇ, ਸਾਡਾ ਟਾਈਮ ਵੀ ਲੰਘੇ ਤੇ ਕਥਾ ਵੀ ਸੁਣੀਏ। ਪੰਡਤ ਜੀ ਨੇ ਕਥਾ ਸ਼ੁਰੂ ਕਰ ਦਿਤੀ ਤੇ ਨਾਲੇ ਕਹਿਣ ਲੱਗੇ ਕਿ ਦੇਖੋ, ਧਿਆਨ ਨਾਲ ਸੁਣਿਓ ਤੇ ਜਿਹੜੇ ਬਚਨ ਆਉਂਦੇ ਨੇ, ਇਹ ਮੰਨਣ ਦਾ ਯਤਨ ਕਰਿਓ।

ਕਹਿੰਦੇ, ਫਿਕਰ ਨਾ ਕਰੋ ਪੰਡਤ ਜੀ, ਅਸੀਂ ਪੂਰੀ ਤਰ੍ਹਾਂ ਮੰਨਾਂਗੇ। ਉਸ ਵੇਲੇ ਜਦੋਂ ਕਥਾ ਦਾ ਮੱਧ ਦਾ ਭੋਗ ਪਾਇਆ, ਪੰਡਤ ਜੀ ਦੇਖਦੇ ਨੇ ਕਿ ਇਨ੍ਹਾਂ ਨੇ ਤਾਂ ਇਕ ਕੌਡੀ ਵੀ ਨਹੀਂ ਚਾੜ੍ਹੀ ਕਿਸੇ ਨੇ, ਇਹ ਕਿਹੋ ਜਿਹੇ ਲੋਕ ਨੇ। ਹੋਰ ਥਾਵਾਂ ਤੇ ਮੈਂ ਭੋਗ ਪਾਉਂਦਾ - ਬਸਤਰ ਚਾੜ੍ਹਦੇ ਨੇ, ਰਾਸ਼ਨ ਚਾੜ੍ਹਦੇ ਨੇ; ਘਰ ਦੇ ਆਉਂਦਾਂ ਫੇਰ ਮੈਂ; ਪੈਸੇ ਦਿੰਦੇ ਨੇ, ਗਹਿਣੇ ਦਿੰਦੇ ਨੇ, ਹੋਰ ਬੜਾ ਕੁਛ ਦਿੰਦੇ ਨੇ; ਇਨ੍ਹਾਂ ਨੇ ਤਾਂ ਕੁਛ ਵੀ ਨਹੀਂ ਕਰਿਆ। ਕਹਿੰਦਾ, ਚਲੋ, ਸੇਠ ਸਿਆਣਾ ਹੈ, ਇਕੋ ਵਾਰੀ ਦੇ ਦਏਗਾ ਸਭ ਕੁਛ। ਫੇਰ ਕਥਾ ਕਰਦੇ ਰਹੇ, ਅਖੀਰ ਭੋਗ ਪਾ ਦਿਤਾ। ਉਨ੍ਹਾਂ ਨੇ ਭੋਗ ਤੇ ਵੀ ਕੁਛ ਨਾ ਚਾੜ੍ਹਿਆ। ਪੰਡਤ ਜੀ ਬੜੇ ਨਿਰਾਸ਼ ਹੋਏ ਤੇ ਨਾਲ ਬਚਨ ਬੜੇ ਪਿਆਰ ਦੇ ਕਰ ਚੁੱਕੇ ਸੀ ਤੇ ਉਨ੍ਹਾਂ ਨੇ ਕਿਹਾ ਕਿ ਜੇ ਮੈਂ ਹੁਣ ਕਹਿੰਦਾ ਹਾਂ ਤਾਂ ਸਾਰੀ ਸੰਗਤਿ ਬੈਠੀ ਹੈ, ਇਨ੍ਹਾਂ ਦੇ ਮਨ ਵਿਚ ਆਊ ਕਿ ਪੰਡਤ ਲਾਲਚੀ ਹੈ, ਤੇ ਹੋਵੇ ਨ ਤਾਂ ਮੈਂ ਫੇਰ ਆ ਜਾਵਾਂਗਾ; ਸ਼ਾਇਦ ਇਹ ਗੁਪਤ ਦਾਨ ਕਰਨਾ ਚਾਹੁੰਦੇ ਹੋਣ। ਉਹ ਥੋੜ੍ਹੇ ਦਿਨਾਂ ਦੇ ਬਾਅਦ ਆ ਗਏ। ਆ ਕੇ ਕਹਿਣ ਲੱਗੇ -

"ਸੇਠ ਜੀ, ਕਥਾ ਕਿਹੋ ਜਿਹੀ ਲੱਗੀ?"

"ਪੰਡਤ ਜੀ ਕਥਾ! ਬੱਸ ਕੀ ਪੁੱਛਦੇ ਹੋ ਤੁਸੀਂ, ਬਹੁਤ ਹੀ ਵਧੀਆ ਲੱਗੀ।"

"ਮੰਨੀ ਵੀ ਹੈ ਕੋਈ?"

"ਹਾਂ, 100% ਮੰਨੀ ਹੈ।"

"ਜੇ ਤੁਹਾਨੂੰ ਵਧੀਆਂ ਲਗੀ ਤਾਂ ਤੁਸੀਂ ਕੁਛ ਭੇਟਾ ਨਹੀਂ ਕਰਿਆ।"

"ਦੇਖੋ ਪੰਡਤ ਜੀ! ਮੈਂ ਤੁਹਾਨੂੰ ਦੱਸਾਂ ਸੱਚੀ ਗੱਲ। ਇਹ ਦੇਖ ਲਉ ਕਿ ਕ੍ਰਿਸ਼ਨ ਮਹਾਰਾਜ ਆਏ ਤੇ ਪਾਂਡਵਾਂ ਨੇ ਵੀ ਮੰਗਿਆ ਤੇ ਹੋਰ ਵੀ ਜਿੰਨੇ ਵੱਡੇ-ਵੱਡੇ ਪੁਰਸ਼ ਸੀ, ਸਾਰਿਆਂ ਨੇ ਸਮਝੌਤਾ ਕਰਾਉਣ ਦੀ ਕੋਸ਼ਿਸ਼ ਕਰੀ ਕਿ ਪੰਜ ਪਿੰਡ ਦੇ ਦਿਉ; ਜੇ ਜ਼ਿਆਦਾ ਨਹੀਂ ਦੇਣੇ ਤਾਂ ਪੰਜ ਪਿੰਡ ਤਾਂ ਦੇ ਦਿਉ। ਦੁਰਯੋਧਨ ਨੇ ਕਿਹਾ ਕਿ ਜਿੰਨਾਂ ਸੂਈ ਦੇ ਨੱਕੇ ਦਾ ਥਾਂ ਹੁੰਦਾ ਹੈ, ਮੈਂ ਤਾਂ ਐਨਾ ਵੀ ਨਹੀਂ ਦੇਣਾ।" ਕਹਿੰਦਾ, "ਮੈਂ ਤਾਂ ਇਹ ਗੱਲ ਪੱਕੀ ਬੰਨ੍ਹ ਲਈ ਲੜ ਕਿ ਚਾਹੇ ਕੋਈ ਕੁਛ ਕਥਾ ਕਰੀ ਜਾਏ, ਚਾਹੇ ਕੋਈ ਮੰਗੀ ਜਾਵੇ; ਅਸੀਂ ਤਾਂ ਧੇਲਾ ਵੀ ਨਹੀਂ ਦੇਣਾ ਕਿਸੇ ਨੂੰ।" ਕਹਿੰਦਾ, "ਐਡੀ ਥੋੜ੍ਹੀ ਗੱਲ ਹੈ - ਮੈਂ ਤਾਂ ਕਥਾ ਮੰਨ ਲਈ।"

ਪੰਡਤ ਜੀ ਨੇ ਕਿਹਾ ਕਿ ਇਹ ਤਾਂ ਮੇਰੀ ਹੀ ਗਲਤੀ ਹੈ; ਮੈਂ ਪਹਿਲਾਂ ਸੌਦਾਗਰ ਦੇਖਿਆ ਹੀ ਨਹੀਂ। ਕਹਿੰਦਾ, "ਚਲੋ, ਬੀਬੀ ਚੰਗੀ ਹੋਣੀ ਹੈ, ਉਸ ਤੋਂ ਪੁੱਛਦੇ ਹਾਂ।" ਬੀਬੀ ਜੀ ਕੋਲ ਚਲਿਆ ਗਿਆ। ਕਹਿੰਦਾ -

"ਬੀਬੀ ਜੀ! ਕਥਾ ਕਿਹੋ ਜਿਹੀ ਲੱਗੀ?"

"ਮੈਨੂੰ ਤਾਂ ਬਹੁਤ ਵਧੀਆਂ ਲੱਗੀ, ਕੁਛ ਨਾ ਪੁੱਛ। ਪੰਡਤ ਜੀ! ਮੇਰੇ ਤਾਂ ਕਈ ਸ਼ੰਕੇ ਦੂਰ ਹੋ ਗਏ।"

"ਫੇਰ ਤੁਸੀਂ ਭੇਟਾ ਤਾਂ ਕੁਛ ਨਹੀਂ ਕਰੀ।"

"ਭੇਟਾ ਤਾਂ ਮੈਂ ਜੀ ਭਰ ਕੇ ਕਰੂੰ।"

"ਕਦ? ਦੇਖੋ, ਤੁਹਾਨੂੰ ਸਾਰਿਆਂ ਨਾਲੋਂ ਵਧੀਆ ਪ੍ਰਸੰਗ ਕੀਹਦਾ ਲੱਗਿਆ?"

"ਦ੍ਰੋਪਤੀ ਦਾ ਲੱਗਿਆ। ਮੈਂ ਵੀ ਫੈਸਲਾ ਕਰ ਲਿਆ ਕਿ ਚਾਰ ਪਤੀ ਤਾਂ ਮੇਰੇ ਅੱਗੇ ਹੀ ਹੈਗੇ, ਜਿੱਦਣ ਪੰਜਵਾਂ ਬਣ ਗਿਆ ਪੰਡਿਤ ਜੀ ਓਦਣ ਦਊਂ ਭੇਟਾ।"

ਪੰਡਿਤ ਜੀ ਕਹਿਣ ਲੱਗੇ, ਇਹ ਵੀ ਮੂਰਖ ਹੀ ਹੈ, ਇਹ ਕਿਧਰਲੇ ਪਾਸੇ ਸੋਚਣ ਲੱਗ ਗਏ। ਉਹ ਪਤੀਬ੍ਰਤਾ ਇਸਤਰੀ ਸੀ ਉਹਨੇ ਬਚਨ ਮੰਨਿਆ ਤੇ ਇਹ ਪੰਜ ਪਤੀ ਕਰਨੇ ਚਾਹੁੰਦੀ ਹੈ। ਕਹਿੰਦਾ ਕਿ ਚਲੋ, ਲੜਕਾ ਸਿਆਣਾ ਹੈ, ਉਹਦੇ ਕੋਲ ਚਲਦੇ ਹਾਂ। ਲੜਕੇ ਕੋਲ ਚਲਿਆ ਗਿਆ, ਜਾ ਕੇ ਕਹਿੰਦਾ -

"ਛੋਟੇ ਸੇਠ ਜੀ, ਕਥਾ ਕਿਹੋ ਜਿਹੀ ਲੱਗੀ?"

"ਪੰਡਤ ਜੀ! ਮੈਨੂੰ ਤਾਂ ਗਿਆਨ ਹੋ ਗਿਆ, ਜਿਹੜੇ ਕ੍ਰਿਸ਼ਨ ਮਹਾਰਾਜ ਨੇ ਬਚਨ ਕਰੇ ਨੇ, ਮੇਰੇ ਉਤੇ ੧੦੦% ਅਸਰ ਹੋ ਗਿਆ, ਆਤਮਾ ਨੂੰ ਮੈਂ ਸਮਝ ਗਿਆ।"

"ਫੇਰ ਤੁਸੀਂ ਭੇਟਾ ਨਹੀਂ ਕੁਛ ਕਰਿਆ।"

"ਭੇਟਾ ਮੈਂ ਕਰੂੰਗਾ।"

"ਫੇਰ ਤੂੰ ਸਮਝਿਆ ਕੀ ਹੈਂ?"

"ਮੈਂ ਇਹ ਸਮਝਿਆ ਕਿ ਆਤਮਾ ਨਹੀਂ ਮਰਦੀ, ਸਰੀਰ ਮਰਦਾ ਹੈ ਤੇ ਮੇਰਾ ੧੦੦% ਨਿਹਚਾ ਹੋ ਗਿਆ। ਇਹ ਜਿਹੜਾ ਸਾਡਾ ਬੁੜ੍ਹਾ ਹੈ ਨਾ, ਇਹ ਮੈਨੂੰ ਧੇਲਾ ਨਹੀਂ ਦਿੰਦਾ। ਹੁਣ ਮੈਂ ਇਹਨੂੰ ਮਾਰ ਦੇਣਾ ਹੈ, ਆਤਮਾ ਤਾਂ ਮਰਦੀ ਨਹੀਂ, ਮੈਨੂੰ ਪਾਪ ਨਹੀਂ ਲਗਣਾ। ਫੇਰ ਦਊਂ ਤੈਨੂੰ।"

ਸੋ ਮਹਾਰਾਜ ਕਹਿੰਦੇ - 'ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ਹ॥ ਨਹੀਂ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲ॥' ਨ ਬਜ਼ਾਰ ਹੈ, ਨਾ ਪਾਰਖੂ ਹੈ, ਨਾ ਦੁਕਾਨ ਹੈ, ਨਾ ਮੁੱਲ ਦੇਣ ਵਾਲਾ ਹੈ। ਮੁੱਲ ਕੀ ਹੈ ਉਹਦਾ? ਮੁੱਲ ਮਹਾਰਾਜ ਦਸਦੇ ਨੇ-

***ਧਾਰਨਾ - ਮਰਨਾ ਕਬੂਲ ਲੈ,***
***ਜੀਵਨ ਦੀ ਛੱਡ ਦੇ ਆਸਾ - ੨.***

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥***
***ਹੋਹੁ ਸਭਨਾ ਕੀ ਰੇਣੁਕਾ***
***ਤਉ ਆਉ ਹਮਾਰੈ ਪਾਸਿ ॥*** ***ਅੰਗ - ੧੧੦੨***
***ਜਉ ਤਉ ਪ੍ਰੇਮ ਖੇਲਣ ਕਾ ਚਾਉ ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ ॥***
***ਇਤੁ ਮਾਰਗਿ ਪੈਰੁ ਧਰੀਜੈ ॥***
***ਸਿਰੁ ਦੀਜੈ ਕਾਣਿ ਨ ਕੀਜੈ ॥*** ***ਅੰਗ- ੧੪੧੨***

ਜੋ ਮੁੱਲ ਹੈ ਗਾਹਕ ਦੇ ਪਾਸ, ਉਹ ਹੈ ਆਪਣਾ ਆਪ, ਹਉਮੈ ਨੂੰ ਖਤਮ ਕਰਨਾ। ਜੇ 'ਮੈਂ' ਰਹੇ, ਤੇ ਨਾਲ 'ਨਾਮ ਰਹੇ'; ਦੋਇ ਨਹੀਂ ਰਹਿਣੇ ਇਕ ਥਾਂ ਪ੍ਰੇਮੀਆਂ -

***ਹਉਮੈ ਨਾਵੈ ਨਾਲਿ ਵਿਰੋਧੁ ਹੈ***
***ਦੁਇ ਨ ਵਸਹਿ ਇਕ ਠਾਇ॥*** ***ਅੰਗ - ੫੬੦***

ਦੋਇ ਨਹੀਂ ਇਕੱਠੇ ਰਹਿੰਦੇ; ਜਾਂ ਹਉਮੈ ਰਹੇਗੀ - ਮੈਂ ਰਹੇਗੀ ਜਾਂ ਨਾਮ ਰਹੇਗਾ। ਸੋ ਇਸ ਤਰ੍ਹਾਂ - ***'ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ। ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ॥'*** ਪਾਰਖੂ ਨੂੰ ਇਹ ਗੱਲ ਦੱਸ ਦੇ ਕਿ ਐਥੇ ਬਿਰਤੀ ਟਿਕਾਏ ਤੇ ਆਹ ਹੁੰਦਾ ਹੈ, ਐਥੇ ਬਿਰਤੀ ਟਿਕਾਏ ਤੇ ਆਹ ਹੁੰਦਾ ਹੈ; ਤ੍ਰਿਕੁਟੀ ਐਉਂ ਟੁੱਟਦੀ ਹੈ, ਦਸਵੇਂ ਦੁਆਰ ਵਿਚ ਬਿਰਤੀ ਇਉਂ ਪਹੁੰਚਦੀ ਹੈ। ਜਦ ਗਾਹਕ ਹੀ ਨਹੀਂ ਹੈ, ਉਹਨੂੰ ਪਤਾ ਹੀ ਨਹੀਂ ਹੈ ਕਿ ਦਸਵਾਂ ਦੁਆਰ ਕਾਸ ਨੂੰ ਕਹਿੰਦੇ ਨੇ। 'ਹਾਂ ਹਾਂ ਹਾਂ ਹਾਂ' ਕਰੀ ਜਾਂਦਾ ਹੈ। ਉਹਨੇ ਨਾ ਐਧਰ ਹੋਣਾ ਹੈ, ਨਾ ਓਧਰ ਹੋਣਾ ਹੈ; ਉਹ ਤਾਂ ਥਕੇਵਾਂ ਹੀ ਤੇਰੇ ਪੱਲੇ ਪੈਂਦਾ ਹੈ; ਇੰਤਜ਼ਾਮ ਕਰ - 'ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ॥' ਇਕੋ ਹੀ ਬਹੁਤ ਹੈ, ਉਹਨੇ ਸਿਰ ਦੇ ਕੇ ਲੈ ਲੈਣਾ ਹੈ, ਤੇਰਾ ਬਣ ਜਾਣਾ ਹੈ, ਸਭ ਕੁਛ ਅਰਪਣ ਕਰ ਦੇਣਾ ਹੈ ਉਹਨੇ।

ਸੋ ਇਸ ਤਰ੍ਹਾ ਗਾਹਕ ਨਾ ਹੋਣ ਕਰਕੇ ਨਾਮ ਨਹੀਂ ਚਲ ਰਿਹਾ। ਹੁਣ ਪੰਜ ਪਿਆਰੇ ਅੰਮ੍ਰਿਤ ਛਕਾ ਕੇ ਆਉਂਦੇ ਨੇ; ਬੇਅੰਤ ਨੂੰ ਅੰਮ੍ਰਿਤ ਛਕਾਇਆ ਹੈ। ਕਿੰਨੇ ਕੁ ਨੇ ਜਿਹੜੇ ਨਾਮ ਜਪਦੇ ਨੇ - ਵਿਰਲੇ ਪੁਰਸ਼ ਨੇ। ਸੰਤ ਤਾਂ ਇਹ ਹੀ ਕਹਿੰਦੇ ਹੁੰਦੇ ਨੇ ਕਿ ਤੂੰ ਬੀਮਾਰ ਹੈਂ, ਅੰਮ੍ਰਿਤ ਛਕ ਲੈ; ਗੁਰੂ ਤੇਰਾ ਰਾਖਾ ਹੋ ਜਾਏਗਾ। ਚੱਲ ਤੇਰਾ ਐਨਾ ਹੀ ਸਹੀ। ਓਥੇ ਦਿੰਦੇ ਨੇ ਨਾ। ਅੰਮ੍ਰਿਤ ਕੀ ਹੁੰਦਾ ਹੈ? ਗੁਰੂ ਧਾਰਨ ਕਰਾਉਂਦੇ ਨੇ; ਗੁਰੂ ਧਾਰਨ ਕਰਾ ਕੇ ਪੰਜ ਪਿਆਰੇ ਨਾਮ ਦਿੰਦੇ ਨੇ। ਉਹ ਨਾਮ ਵਾਲੀ ਗੱਲ ਤਾਂ ਗਈ ਆਈ, ਨਾ ਕੋਈ ਜਪਦਾ ਹੈ; ਵਿਰਲਾ ਵਿਰਲਾ ਪੁਰਸ਼ ਹੈ ਕੋਈ, ਕਿਉਂਕਿ ਲਗਨ ਨਹੀਂ ਹੈ। ਅਸੀਂ ਤਾਂ ਇਉਂ ਕਰਦੇ ਹਾਂ - ਫਲਾਣਾ ਸਿਆਂ, ਤੂੰ ਨਹੀਂ ਅੰਮ੍ਰਿਤ ਛਕਦਾ, ਕੀ ਗੱਲ ਹੈ?

ਏਥੇ ਇਕ ਪ੍ਰੇਮੀ ਮੇਰੇ ਕੋਲ ਆਇਆ; ਕਹਿੰਦਾ, ਜੀ ਮੈਨੂੰ ਅੰਮ੍ਰਿਤ ਛਕਣ ਨੂੰ ਕਹਿੰਦੇ ਨੇ। ਮੈਂ ਕਿਹਾ, "ਫਿਰ ਤੇਰਾ ਮਨ ਕੀ ਕਹਿੰਦਾ ਹੈ?" ਕਹਿੰਦਾ, "ਮੈਂ ਤੁਹਾਨੂੰ ਪੁੱਛਣ ਆਇਆ ਹਾਂ।" ਮੈਂ ਕਿਹਾ, "ਮੈਂ ਤਾਂ ਕੁਛ ਨਹੀਂ ਕਹਿੰਦਾ। ਜੇ ਮੇਂ ਤੈਨੂੰ ਕਹਿ ਦਿਤਾ ਕਿ ਤਕੜਾ ਹੋ ਕੇ ਛਕੀਂ ਤਾਂ ਮੇਰੇ ਨਾਲ ਉਹ ਨਰਾਜ਼ ਹੋਣਗੇ ਜਿਹੜੇ ਛਕਾ ਰਹੇ ਨੇ। ਜੇ ਮੈਂ ਕਹਿ ਦਿਤਾ, 'ਛਕ ਲੈ, ਛਕ ਲੈ' ਤਾਂ ਮੇਰੀ ਵੀ ਉਹੀ ਗੱਲ ਹੋ ਜਾਏਗੀ। ਤੇਰੇ ਅੰਦਰ ਰੁਚੀ ਹੈ ਨਾਮ ਜਪਣ ਦੀ? ਗੁਰੂ ਧਾਰਨ ਨੂੰ ਤੇਰਾ ਮਨ ਮੰਨਿਆ? ਜੇ ਤਾਂ ਮੰਨ ਗਿਆ, ਫੇਰ ਤਾਂ ਕੀਮਤ ਦੇ ਦੇ; ਜੇ ਤੇਰਾ ਮਨ ਹੀ ਨਹੀਂ ਮੰਨਿਆ ਤੇ ਸ਼ਰਾਬ ਦੀ ਬੋਤਲ ਨੂੰ ਦੇਖ ਕੇ ਫੇਰ ਨੱਠ ਕੇ ਓਥੇ ਨੂੰ ਚਲਿਆ ਗਿਆ, ਕਿਧਰੇ ਜਪੁਜੀ ਸਾਹਿਬ ਗਿਆ; ਹੋਰ ਤਕੜਾ ਹੋ ਜਾ। ਜੇ ਜਨਮ ਲੰਘ ਵੀ ਗਿਆ, ਫੇਰ ਵਾਰੀ ਆ ਜਾਏਗੀ। 50-60 ਕ੍ਰੋੜ ਸਾਲ ਬਾਅਦ, ਫੇਰ ਛਕ ਲਈਂ ਆ ਕੇ, ਹਾਲੇ ਕੁੱਤਾ ਬਿੱਲਾ ਬਣ ਕੇ ਦੇਖ ਲੈ ਕਿਉਂਕਿ -

***ਗੁਰ ਮੰਤ੍ਰ ਹੀਣਸ੍ਹ ਜੋ ਪ੍ਰਾਣੀ***
***ਧ੍ਰਿਗੰਤ ਜਨਮ ਭ੍ਰਸਟਣਹ ॥***
***ਕੂਕਰਹ ਸੂਕਰਹ ਗਰਧਭਹ***

***ਕਾਕਹ ਸਰਪਨਹ ਤੁਲਿ ਖਲਹ ॥*** ***ਅੰਗ-੧੩੫੬***

ਮਹਾਰਾਜ ਕਹਿੰਦੇ ਨੇ ਕਿ ਐਹੋ ਜਿਹੀਆਂ ਨਖਿੱਧ ਜੂਨਾਂ ਵਿਚ ਪੈਂਦਾ ਹੈ, ਜਿਹੜਾ ਨਿਗੁਰਾ ਪੁਰਸ਼ ਹੋਇਆ ਕਰਦਾ ਹੈ। ਫੇਰ ਮੁੱਲ ਦੇਣਾ ਚਾਹੀਦਾ ਹੈ ਇਹਦਾ। ਪਹਿਲਿਆਂ ਜ਼ਮਾਨਿਆਂ ਵਿਚ ਅੰਮ੍ਰਿਤ ਜਦ ਛਕਾਉਂਦੇ ਸੀ, ਬੜੇ-ਬੜੇ ਸਾਲਾਂ ਤੱਕ ਤਪਸਿਆ, ਤਤੀਕਸ਼ਾ ਕਰਾਉਂਦੇ ਸੀ। ਮਹਾਰਾਜ ਜੀ ਵੀ ਇਉਂ ਦੱਸਦੇ ਸੀ ਕਿ ਛੇ ਮਹੀਨੇ ਮੂਲ ਮੰਤਰ ਦੇ ਪਾਠ; ਮਾਲਾਂ ਵੀ 30 ਦਸਦੇ ਸੀ - ਰੋਜ਼ ਦੀਆਂ 30 ਮਾਲਾਂ ਮੂਲ ਮੰਤਰ ਦੀਆਂ ਫੇਰ। ਫੇਰ ਆ ਜਾਈਂ; ਫੇਰ ਤੈਨੂੰ ਅੰਮ੍ਰਿਤ ਛਕਾ ਕੇ ਨਾਮ ਦੇਵਾਂਗੇ। ਨਤੀਜਾ ਕੀ ਹੁੰਦਾ ਹੈ? ਜਦ ਨਾਮ ਮਹਾਂਪੁਰਸ਼ਾਂ ਨੇ ਦੇਣਾ ਪੰਜ ਪਿਆਰਿਆਂ ਵਿਚ, ਉਹ ਅੰਦਰ ਹੀ ਚਲਿਆਂ ਜਾਣਾ ਨਾਮ; ਫੇਰ ਚੌਂਕੜਾ ਮਾਰ ਕੇ ਨਾਮ ਜਪਣਾ ਸ਼ੁਰੂ ਕਰ ਦੇਣਾ। ਹੁਣ ਤਾਂ ਗੱਲ ਹੀ ਹੋਰ ਹੋ ਗਈ।

ਸੋ ਪੰਜਵਾਂ ਹੋਇਆ ਕਰਦਾ ਹੈ ਕਿ ਨਾਸਤਕ ਦੇ ਕੋਲ ਨਾਮ ਦੀ ਮਹਿਮਾ ਨਾ ਕਦੇ ਵੀ ਕਰੇ ਕਿਉਂਕਿ ਉਹਨੇ ਤਰਕ ਕਰ ਦੇਣੀ ਹੈ ਤੇ ਤਰਕ ਦਿਲ ਵਿਚੋਂ ਨਿਕਲਣੀ ਨਹੀਂ। ਜਿਹੜੇ ਬੰਦੇ ਐਵੇਂ ਖਹਿਬੜ੍ਹੀ ਜਾਂਦੇ ਨੇ - ਨਾਮ ਦੀ ਗੱਲ ਲੈ ਕੇ - ਕਦੇ ਵੀ ਜਿਹੜਾ ਅਨ-ਅਧਿਕਾਰੀ ਹੈ, ਮਹਾਤਮਾ ਦੀ ਉਸਤਤਿ ਨ ਕਰੋ ਉਨ੍ਹਾਂ ਦੇ ਕੋਲ ਕਿਉਂਕਿ ਉਹ ਨਿੰਦਿਆ ਕਰੇਗਾ। ਨਿੰਦਿਆ ਕਰੇਗਾ ਫੇਰ ਦੁੱਖ ਲਗੇਗਾ। ਨਿੰਦਿਆ ਦਾ ਕਾਰਣ ਉਹੀ ਬੰਦਾ ਹੈ ਜਿਹੜਾ ਅਨ-ਅਧਿਕਾਰੀ ਕੋਲ ਕਿਸੇ ਮਹਾਂਪੁਰਸ਼ ਦੀ ਗੱਲ ਕਰੇ - ਗੁਰੂ ਦੀ ਬਾਤ ਕਰੇ। ਇਹ ਬਹਿਸ ਕਰਨ ਦੀਆਂ ਬਾਤਾਂ ਨਹੀਂ ਹੁੰਦੀਆਂ ਕਿ ਖਾਖਾਂ ਦਾ ਭੇੜ ਲਾਈ ਜਾਓ। ਨ, ਇਹ ਤਾਂ ਹਿਰਦੇ ਦੀ ਸੋਝੀ ਹੁੰਦੀ ਹੈ। ਸੋ ਇਸ ਤਰ੍ਹਾਂ ਕੁਸੰਗਤ ਦਾ ਅਸਰ ਹੋ ਜਾਂਦਾ ਹੈ ਤੇ ਫੇਰ ਨਾਮ ਨਹੀਂ ਜਪ ਹੁੰਦਾ। ਫੇਰ ਹੁੰਦਾ ਕਿ ਜੇ ਨਾਮ ਦੀ ਬਾਤ ਕਰਨੀ ਹੈ ਤਾਂ ਪਹਿਲਾਂ ਦ੍ਰਿੜ੍ਹਤਾ ਹੋਣੀ ਚਾਹੀਦੀ ਹੈ ਜਿਹੋ ਜਿਹੀ 'ਧਰੂ' ਦੀ ਸੀ। ਧਰੂ ਨੂੰ ਬਹੁਤਾ ਉਪਦੇਸ਼ ਨਹੀਂ ਸੀ ਹੋਇਆ, ਉਹਨੂੰ ਸੱਟ ਲੱਗੀ ਸੀ, ਉਹਦੀ insult (ਬੇਇਜ਼ਤੀ) ਹੋਈ ਸੀ। ਇਕ ਤਾਂ ਰਾਜ ਖੋਹ ਲਿਆ ਸੀ, ਉਹਦਾ ਹੱਕ ਸੀ, ਦੂਸਰੇ ਉਹਦੇ ਥੱਪੜ ਮਾਰੇ ਸੀ ਮਤ੍ਰੇਈ ਮਾਂ ਨੇ। ਉਹਨੇ ਮਾਂ ਨੂੰ ਆ ਕੇ ਪੁੱਛਿਆ-

***ਕਿਸੁ ਉਦਮ ਤੇ ਰਾਜੁ ਮਿਲੈ***
***ਸ਼ਤਰੂ ਤੇ ਸਭ ਹੋਵਨਿ ਮੀਤਾ॥*** ***ਭਾਈ ਗੁਰਦਾਸ ਜੀ, ਵਾਰ ੧੦/੧***

ਮਾਂ ਕਹਿੰਦੀ -

***ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ॥*** ***ਭਾਈ ਗੁਰਦਾਸ ਜੀ, ਵਾਜ ੧੦/੧***

ਐਨੀ ਹੀ ਮਾਂ ਨੇ ਗੱਲ ਸਮਝਾਈ ਸੀ ਕਿ ਪੁੱਤਰ! ਇਹ ਨਾਮ ਜਪੇ ਤੇ ਹੁੰਦਾ ਹੈ। ਰਾਜੇ ਦੇ ਘਰ ਤਾਂ ਜਨਮ ਹੋ ਗਿਆ ਆਪਣਾ; ਮੈਂ ਵੀ ਰਾਜੇ ਦੀ ਲੜਕੀ ਹਾਂ, ਰਾਜੇ ਨਾਲ ਵਿਆਹੀ ਹਾਂ ਪਰ ਮੈਂ ਤਪ ਤੋਂ ਹੀਣੀ ਹਾਂ, ਤੂੰ ਵੀ ਤਪ ਤੋਂ ਹੀਣਾ ਹੈਂ - ਭਜਨ ਨਹੀਂ ਕਰਿਆ। ਇਸ ਕਰਕੇ ਆਪਾਂ ਨੂੰ ਇਹ ਸਜ਼ਾ ਮਿਲੀ ਹੈ। ਪੰਜ ਸਾਲ ਦਾ ਬੱਚਾ ਕੀ ਹੁੰਦਾ ਹੈ। ਆਹ ਪੰਜ ਸਾਲ ਦੇ ਬੱਚੇ ਬੈਠੇ ਨੇ, ਕਿੰਨੀ ਕੁ ਦ੍ਰਿੜ੍ਹਤਾ ਹੈ - ਐਨੀ ਦ੍ਰਿੜ੍ਹਤਾ ਹੈ ਕਿ -

***ਬਾਹਰਿ ਚਲਿਆਂ ਕਰਣਿ ਤਪੁ***
***ਮਨ ਬੈਰਾਗੀ ਹੋਇ ਅਤੀਤਾ॥***
***ਪਿਛਹੁ ਰਾਜੇ ਸਦਿਆ ਅਬਿਚਲ ਰਾਜੁ ਕਰਹੁ ਨਿਤ ਨੀਤਾ॥***
***ਹਾਰਿ ਚਲੇ, ਗੁਰਮੁਖਿ ਜਗ ਜੀਤਾ॥*** ***ਭਾਈ ਗੁਰਦਾਸ ਜੀ ਵਾਰ, ੧੦/੧***

ਸੋ ਬਾਹਰ ਚਲਿਆ ਗਿਆ -

***ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨ ਅਮਿਉ ਰਸ ਪੀਤਾ॥***
***ਭਾਈ ਗੁਰਦਾਸ ਜੀ, ਵਾਰ ੧੦/੧***

ਪੰਜ ਸਾਲ ਦਾ ਬੱਚਾ - ਨਾਰਦ ਮੁਨੀ ਉਪਦੇਸ਼ ਕਰ ਰਿਹਾ ਹੈ। ਫਿਰ ਜਦ ਤੱਕ ਪ੍ਰਮੇਸ਼ਰ ਨਹੀਂ ਮਿਲਿਆਂ, ਘਰ ਨਹੀਂ ਵਾਪਿਸ ਆਇਆ ਕਿਉਂਕਿ ਦ੍ਰਿੜ੍ਹਤਾ ਸੀ ਉਹਦੇ ਮਨ ਦੇ ਅੰਦਰ। ਜਦ ਤੱਕ ਐਨੀ ਦ੍ਰਿੜ੍ਹਤਾ ਨਾ ਹੋਵੇ ਸਾਡੇ ਅੰਦਰ, ਨਾਮ ਕਿਵੇਂ ਚੱਲ ਪਏਗਾ। ਅਸੀਂ ਤਾਂ ਵਾਧੂ ਜਿਹੀ ਚੀਜ਼ ਰੱਖੀ ਹੋਈ ਹੈ ਇਹ ਨਾਮ। ਅੰਦਰ ਦ੍ਰਿੜ੍ਹਤਾ

ਨਹੀਂ ਹੈ, ਅੰਦਰ ਕੁਛ ਹੋਰ ਕਹਿੰਦਾ ਹੈ। ਨਾਮ ਜਪਿਆ- ਮੇਰਾ ਆਹ ਕੰਮ ਬਣ ਜਾਏ, ਉਹ ਕੰਮ ਬਣ ਜਾਏ। ਅਸੀਂ ਤਾਂ ਕੰਮਾਂ ਵਾਸਤੇ ਕਰਦੇ ਹਾਂ। ਮਹਾਰਾਜ ਕਹਿੰਦੇ, ਉਸ ਨਾਮ ਨੂੰ ਨਾ ਖਰਚੋ ਇਨ੍ਹਾਂ ਚੀਜ਼ਾਂ ਦੇ ਉਤੇ, ਇਹ ਬਹੁਤ ਕੀਮਤੀ ਚੀਜ਼ ਹੈ। ਇਨ੍ਹਾਂ ਦੇ ਉਤੇ ਨਾ ਵਰਤੋ ਇਹਨੂੰ। ਫੇਰ ਇਹ ਨਾਮ ਦਾ ਦਿਖਾਵਾ ਨਾ ਕਰੋ। ਜਿੰਨੇ ਬੰਦਗੀ ਕਰਨ ਵਾਲੇ ਪੁਰਸ਼ ਨੇ, ਡੂੰਘੀਆਂ ਅਵਸਥਾ ਵਿਚ ਪਹੁੰਚ ਗਏ ਨੇ, ਉਹ ਦਿਖਾਵੇ ਤੋਂ ਦੂਰ ਹੋ ਜਾਂਦੇ ਨੇ। ਉਨ੍ਹਾਂ ਬਾਰੇ ਮਹਾਰਾਜ ਨੇ ਐਸਾ ਫੁਰਮਾਨ ਕਰਿਐ -

***ਧਾਰਨਾ - ਹੋਣ ਨਜ਼ੀਕ ਖੁਦਾਇ ਦੇ,***
***ਭੇਤ ਨ ਕਿਸੇ ਦੇਣ -੨***

ਰੱਬ ਦੇ ਨੇੜੇ ਰਹਿੰਦੇ ਨੇ, ਕਿਸੇ ਨੂੰ ਨਹੀਂ ਪਤਾ ਲਗਣ ਦਿੰਦੇ, ਉਹ ਆਪਣੀ ਬਾਤ ਹੀ ਨਹੀਂ ਕਰਦੇ -

***ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ॥***
***ਹੋਨਿ ਨਜੀਕਿ ਖੁਦਾਇ ਦੈ***
***ਭੇਤੁ ਨ ਕਿਸੈ ਦੇਨਿ॥*** ***ਅੰਗ - ੧੩੮੪***

ਇਕ ਵਾਰੀ ਦੋ ਰਾਜੇ, ਜਿਨ੍ਹਾਂ ਨੇ ਰਾਜ ਭਾਗ, ਪਦਮਨੀ ਰਾਣੀਆਂ ਤਿਆਗ ਦਿਤੀਆਂ, ਅਨੇਕਾਂ ਸੁਖ ਰਾਜ ਦੇ ਤਿਆਗ ਕੇ ਐਸੀ ਜ਼ਿੰਦਗੀ ਅਖਤਿਆਰ ਕਰੀ ਕਿ ਭੁੰਜੇ ਹੀ ਸੌਂਦੇ ਨੇ, ਹੱਥ ਤੇ ਖਾਂਦੇ ਨੇ, ਜੰਗਲਾਂ ਵਿਚ ਰਹਿੰਦੇ ਨੇ; ਕੋਈ ਵਾਸ਼ਨਾ ਨਹੀਂ ਕਰਪਾਤੀ ਬਿਰਤੀ ਹੈ; ਆ ਗਿਆ ਤਾਂ ਛਕ ਲਿਆ, ਨਹੀਂ ਭੁੱਖੇ ਹੀ ਰਹਿੰਦੇ ਨੇ। ਇਹ ਦੋਇ ਭਜਨ ਕਰਦੇ ਕਰਦੇ..........ਦੁਨੀਆਂ ਦੇ ਅੰਦਰ ਗਰਜ਼ ਵਾਲੇ ਜਿਹੜੇ ਹੋਇਆ ਕਰਦੇ ਨੇ, ਉਹ ਇਕ ਦਮ ਤਾੜ ਜਾਂਦੇ ਨੇ ਕਿ ਫਲਾਣੇ ਥਾਂ ਬੜਾ ਭਜਨ ਕਰਦੇ ਨੇ, ਫਲਾਣੇ ਮਹਾਤਮਾ ਦਾ ਵਾਕ ਸਤ ਹੁੰਦਾ ਹੈ........। ਨਾ ਕੋਈ ਲੈਣ, ਨਾ ਕੋਈ ਦੇਣ, ਨਾ ਕੋਈ ਕੁਰਬਾਨੀ ਕਰਦੇ ਨੇ; ਓਥੇ ਨੂੰ ਤੁਰ ਪੈਂਦੇ ਨੇ ਕਿ ਕੋਈ ਉਸਤਤੀ ਹੋਣ ਲੱਗੀ, ਬੇਅੰਤ ਦੁਨੀਆਂ ਆਉਣ ਲਗ ਪਈ। ਪਹਿਲਾਂ ਤਾਂ ਉਹ ਦੁਨੀਆਂ ਨਾਲ ਗੱਲਾਂ ਬਾਤਾਂ ਕਰਦੇ ਰਹੇ, ਫੇਰ ਉਨ੍ਹਾਂ ਨੇ ਆਪਸ ਵਿਚ ਸਲਾਹ ਕਰੀ ਹੈ ਤੇ ਮੱਖੀਆਂ ਤਾਂ ਫੇਰ ਸਾਡੇ ਪਿਛੇ ਨੇ - ਖਹਿੜਾ ਨਹੀਂ ਛੱਡਦੀਆਂ। ਕਹਿੰਦੇ, ਫੇਰ? ਕਹਿੰਦੇ, ਆਪਾਂ ਇਉਂ ਕਰੀਏ, ਇਥੋਂ ਅੱਗੇ ਤੁਰ ਚੱਲੀਏ। ਇਹ ਦੋਇ ਮਹਾਤਮਾ ਕਿੰਨੇ ਸੌ ਮੀਲ ਤੁਰ ਕੇ ਚਲੇ ਗਏ। ਅੱਗੇ ਇਕ ਮਾਈ ਮਿਲ ਗਈ। ਉਹਨੇ ਸ਼ਰਧਾਲੂ ਸੀਗੀ - ਸੇਵਾ ਵਾਸਤੇ ਪੁੱਛਿਆ ਤੇ ਨਾਲ ਉਹਨੇ ਬੇਨਤੀ ਕਰੀ ਕਿ ਮਹਾਰਾਜ! ਮੈਨੂੰ ਕੋਈ ਸੇਵਾ ਬਖਸ਼ੋ। ਬਾਰ-ਬਾਰ ਕਹਿੰਦੀ ਹੈ। ਉਹ ਕਹਿੰਦੇ -

"ਮਾਈ! ਜੇ ਤੂੰ ਸੇਵਾ ਕਰ ਸਕਦੀ ਹੈਂ, ਪ੍ਰਸੰਨਤਾ ਲੈਣੀ ਹੈ ਸਾਡੀ ਤਾਂ ਅਸੀਂ ਭਜਨ ਕਰਨਾ ਹੈ; ਕੋਈ ਜਗ੍ਹਾ ਹੈ ਤੇਰੇ ਕੋਲ?"

"ਮੇਰੀ ਤਾਂ ਬੜੀ ਵੱਡੀ ਕੋਠੀ ਹੈ, ਪਤਾ ਈਂ ਨੀਂ ਲਗਦਾ ਐਨੀਆਂ ਕੋਠੜੀਆਂ ਨੇ ਕੋਠੀ ਵਿੱਚ।"

"ਬੱਸ, ਪਤਾ ਨ ਲਗੇ ਕਿਸੇ ਨੂੰ।"

"ਹੈਗੀ ਐਸੀ ਜਗ੍ਹਾ।"

"ਫੇਰ ਦੱਸੀਂ ਨ ਕਿਸੇ ਨੂੰ। ਜਿੰਨ੍ਹਾਂ ਚਿਰ ਦੱਸਦੀ ਨਹੀਂ, ਅਸੀਂ ਇਥੇ ਭਜਨ ਕਰਾਂਗੇ।"

ਜਿਸ ਤਰ੍ਹਾਂ ਮਾਈ ਭਿਰਾਈ ਦੇ ਕੋਲ ਗੁਰੂ ਅੰਗਦ ਸਾਹਿਬ ਆ ਗਏ ਸੀ, ਗੁਪਤ ਰੱਖੇ ਸੀ, ਉਨ੍ਹਾਂ ਨੇ ਦੱਸਿਆ ਨਹੀਂ ਸੀ। ਸਾਰੇ ਆ ਗਏ, ਬਾਬਾ ਬੁੱਢਾ ਜੀ ਵੀ ਪੁੱਛ ਰਹੇ। ਬਿਲਕੁਲ ਗੁਪਤ ਹੋ ਗਏ ਸੀ ਗੁਰੂ ਅੰਗਦ ਸਾਹਿਬ। ਬੜੀ ਮੁਸ਼ਕਲ ਨਾਲ ਬਾਬਾ ਬੁੱਢਾ ਜੀ ਨੇ ਉਹ ਦੀਵਾਰ ਤੋੜੀ - ਦੀਵਾਰ ਚਿਣ ਕੇ ਅੰਦਰ ਬੈਠ ਗਏ ਸੀ।

ਸੋ ਇਸ ਤਰ੍ਹਾਂ ਦੇ ਨਾਲ ਉਹ ਬੈਠ ਗਏ। ਬੈਠਿਆਂ ਨੂੰ ਬੜੀ ਦੇਰ ਹੋ ਗਈ ਇਕ ਦਿਨ ਮਾਈ ਪੜੋਸਣ ਨੂੰ ਦੱਸ ਬੈਠੀ ਕਿ ਐਹੋ ਜਿਹੇ ਮਹਾਤਮਾ ਆਏ ਨੇ; ਇਹ ਪਹਿਲਾਂ ਰਾਜੇ ਸੀਗੇ।

"ਨਾਉਂ ਕੀ ਐ ਇਨ੍ਹਾਂ ਦਾ?"

"ਮੈਨੂੰ ਪਤਾ ਲੱਗਿਆ ਹੈ ਕਿ ਇਕ ਦਾ ਨਾਉਂ ਗੋਪੀ ਚੰਦ ਕਹਿੰਦੇ ਨੇ, ਇੱਕ ਦਾ ਨਾਉਂ ਹੈਗਾ..........ਭਰਥਰੀ।"

"ਸੁਣਿਆ ਹੈ ਇਹ ਤਾਂ ਰਾਜੇ ਸੀਗੇ।"

"ਹਾਂ, ਉਹੀ ਨੇ।"

ਇਹ ਗੱਲ ਮਿੰਟ ਵਿਚ ਫੈਲ ਗਈ ਸ਼ਹਿਰ ਵਿਚ – ਰਾਜੇ ਤੱਕ ਪਹੁੰਚ ਗਈ। ਰਾਜੇ ਨੇ ਕਿਹਾ ਕਿ ਉਹ ਤਾਂ ਬੜੇ ਮਸ਼ਹੂਰ ਜੋਗੀ ਨੇ। ਇਹ ਦੋਇ ਰਾਜੇ ਮੇਰੇ ਰਾਜ ਵਿਚ ਆ ਗਏ। ਮੈਂ ਤਾਂ ਦਰਸ਼ਨ ਜ਼ਰੂਰ ਕਰੂੰ। ਵਜ਼ੀਰ ਨੂੰ ਬੁਲਾਇਆ। ਵਜ਼ੀਰ ਕਹਿੰਦਾ ਹੈ, ਮੈਂ ਵੀ ਚੱਲੂੰ। ਵਜ਼ੀਰ ਨੇ ਛੋਟੇ ਨੂੰ, ਛੋਟੇ ਨੇ ਅਗਲੇ ਨੂੰ, ਜਿਹੂੰ ਇਕੱਠੇ ਹੋਣ ਲੱਗੇ; ਬੈਂਡ ਬਾਜੇ ਕਰ ਲਏ, ਜਲੂਸ ਕੱਢ ਲਿਆ। ਕਿੰਨਾ ਹੀ ਇਕੱਠ ਹੋ ਗਿਆ, ਰਾਣੀਆਂ ਤੇ ਹੋਰ ਸਾਰੇ ਤੇ ਓਧਰਲੇ ਪਾਸੇ ਨੂੰ ਬੈਂਡ ਬਾਜਾ ਵੱਜਦਾ ਤੁਰਦਾ ਜਾ ਰਿਹਾ ਹੈ, ਉਨ੍ਹਾਂ ਨੇ ਸੁਣਿਆ ਤੇ ਮਾਈ ਨੂੰ ਪੁੱਛਦੇ ਨੇ –

"ਮਾਈ! ਐਧਰ ਨੂੰ ਆਉਂਦੇ ਨੇ ਸਿੱਧੇ?"

"ਹਾਂ ਜੀ! ਤੁਹਾਡੇ ਨਾਮ ਦੀ ਮਹਿਮਾਂ ਖਿਲਰ ਗਈ। ਰਾਜਾ ਆ ਰਿਹਾ ਹੈ ਇਸ ਦੇਸ਼ ਦਾ ਤੇ ਬੜੀ ਸ਼ਰਧਾ ਹੈ ਉਹਦੇ ਅੰਦਰ।"

"ਮਾਈ! ਤੈਨੂੰ ਕਿਹਾ ਸੀ ਦੱਸੀਂ ਨ?"

"ਮੈਂ ਤਾਂ ਦੱਸਿਆ ਨਹੀਂ। ਐਵੇਂ ਸਹਿਜ ਸੁਭਾਅ ਮੇਰੇ ਮੂੰਹੋਂ ਨਿਕਲ ਗਿਆ ਇਹ ਪੜ੍ਹੋਸਣ ਨੂੰ – ਇਹਨੇ ਦੱਸਿਆ।"

"ਤੂੰ ਦੱਸਿਆ, ਤਾਂ ਹੀ ਇਹਨੇ ਅਗਾਹਾਂ ਦੱਸਿਆਂ। ਬਹੁਤ ਮਾੜੀ ਗੱਲ ਕਰੀ। ਅਸੀਂ ਤਾਂ ਮੱਖੀਆਂ ਤੋਂ ਨੱਠੇ ਸੀ, ਇਹ ਦੰਦਈਏ ਆ ਰਹੇ ਨੇ ਵੱਡੇ ਵੱਡੇ।"

ਤਾਂ ਹੀ ਕਿਹਾ ਹੈ –

***ਕਬੀਰ ਸਾਧੂ ਕਉ ਮਿਲਨੇ ਜਾਈਐ***
***ਸਾਥਿ ਨ ਲੀਜੈ ਕੋਇ॥***
***ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ॥*** ***ਅੰਗ – ੧੩੭੦***

ਸੰਤਾਂ ਨੂੰ ਜੇ ਮਿਲਣ ਜਾਣਾ ਹੈ, ਜੇ ਕੋਈ ਲਾਹਾ ਲੈਣਾ; ਕੱਲਾ ਜਾ ਕੇ ਮਿਲ, ਕਿਉਂਕਿ ਜਿਹੋ ਜਿਹੇ ਬੰਦੇ ਹੋਣਗੇ, ਓਹੋ ਜਿਹੀ ਗੱਲ ਕਰਨਗੇ।

ਇਕ ਵਾਰੀ ਮੈਂ ਮਹਾਰਾਜ ਜੀ (ਸੰਤ ਮਹਾਰਾਜ ਰਾੜੇ ਵਾਲਿਆਂ) ਨੂੰ ਮਿਲਣ ਗਿਆ, ਮੇਰਾ ਚਾਚਾ ਨਾਲ ਸੀ। ਮੈਂ ਦੂਰੋਂ ਆਇਆ ਸੀ। ਮੈਨੂੰ ਕਹਿਣ ਲੱਗਿਆ, "ਮੈਨੂੰ ਮਹਾਰਾਜ ਜੀ ਚੰਗੀ ਤਰ੍ਹਾਂ ਜਾਣਦੇ ਨੇ।" ਮੈਂ ਕਿਹਾ, "ਅੱਛਾ।" ਕਹਿੰਦਾ, "ਮੇਰੇ ਨਾਲ ਹੀ ਗੱਲਾਂ ਕਰਦੇ ਰਹਿੰਦੇ ਨੇ।" ਮੇਰੇ ਮਨ 'ਚ ਆਇਆ ਕਿ ਇਹਨੇ ਕੋਈ ਬਚਨ ਨਹੀਂ ਕਰਨ ਦੇਣਾ, ਆਪ ਦੀਆਂ ਹੀ ਮਾਰੂ ਇਹ। ਮਹਾਰਾਜ ਜੀ ਨੂੰ ਜਦ ਪਤਾ ਲਗਿਆ ਤਾਂ ਉਨ੍ਹਾਂ ਨੇ ਅੰਦਰ ਹੀ ਬੁਲਾ ਲਿਆ ਸਾਨੂੰ। ਅੰਦਰ ਗਏ, ਇਹ ਜਿਹੂੰ ਕਰਨ ਲਗਿਆ, "ਅਸੀਂ ਮਹਾਰਾਜ ਜੀ, ਆਸਾ ਦੀ ਵਾਰ ਲਾਉਂਦੇ ਹਾਂ, ਅਸੀਂ ਫਲਾਣੇ ਪਿੰਡ ਗਏ, ਅਸੀਂ ਫਲਾਣੇ ਥਾਂ ਕੀਰਤਨ ਕਰਿਆ।" ਮਹਾਰਾਜ ਜੀ 'ਹਾਂ ਹਾਂ ਹਾਂ ਹਾਂ' ਕਰੀ ਗਏ; ਚੰਗਾ ਭਾਈ ਬਹੁਤ ਵਧੀਆ। ਮਹਾਰਾਜ! ਅਸੀਂ ਪੈਸੇ ਨਹੀਂ ਲੈਂਦੇ, ਅਸੀਂ ਪਾਠ ਵੀ ਕਰਦੇ ਹਾਂ, ਸਾਡੇ ਰਾਗੀ ਐਹੋ ਜਹੇ ਨੇ, ਸਾਡਾ ਜਥੇਦਾਰ ਐਹੋ ਜਿਹਾ, ਸਾਡੇ ਗਿਆਨੀ ਐਹੋ ਜਹੇ.............।" ਮਹਾਰਾਜ ਜੀ ਨੇ ਮੇਰੇ ਵਲ ਦੇਖਿਆ, ਕਹਿੰਦੇ, "ਹੁਣ ਤਾਂ ਬਹੁਤ ਟਾਈਮ ਹੋ ਗਿਆ।" ਮੈਂ ਕਿਹਾ, "ਮਹਾਰਾਜ ਬਚਨ ਤਾਂ ਕੋਈ ਕਰਿਆ ਨਹੀਂ।"

ਕਹਿੰਦੇ, "ਚੱਲਿਆ ਹੀ ਨਹੀਂ ਕੋਈ ਬਚਨ, ਚਲਾਇਆ ਹੀ ਨਹੀਂ; ਢੋਲ ਤੇ ਡੱਗਾ ਮਾਰ ਲੈਂਦਾ ਹੈ - ਚੰਗਾ ਸੀ, ਕੋਈ ਬਚਨ ਹੋ ਜਾਂਦਾ ਹੈ।" ਸੋ ਫਿਰ ਮੇਰੇ ਯਾਦ ਆਇਆ ਕਿ ਜੇ ਸਾਧੂ ਨੂੰ ਮਿਲਣ ਜਾਣਾ ਹੋਵੇ, ਇਕੱਲਾ ਹੀ ਜਾਣਾ ਚਾਹੀਦਾ ਹੈ। ਜਦ ਨਾਲ ਲੈ ਕੇ ਜਾਉ, ਹਰੇਕ ਦੀ ਬਿਰਤੀ ਆਪੋ ਆਪਣੀ ਹੁੰਦੀ ਹੈ; ਨ ਬਚਨ ਹੋਵੇ, ਨਾ ਕੋਈ ਗੱਲ ਪੱਲੇ ਪਵੇ।

ਇਸ ਤਰ੍ਹਾਂ ਉਹ ਕਹਿਣ ਲੱਗੇ ਕਿ ਇਹ ਕੀ ਜਲੂਸ ਕੱਢਿਆਂ ਹੈ? ਰਾਜੇ ਨੇ ਆਉਣਾ ਸੀ, ਇਕੱਲਾ ਆ ਜਾਂਦਾ; ਇਹ ਤਾਂ ਸਾਰੇ ਸ਼ਹਿਰ ਨੂੰ ਹੀ ਲਈ ਆਉਂਦਾ ਹੈ। ਕਹਿੰਦੇ, ਗੋਪੀ ਚੰਦ! ਆਪਾਂ ਕੋਈ ਬਚਣ ਦਾ ਉਪਰਾਲਾ ਸੋਚੋ। ਜਿਹੜਾ ਰਾਜ ਭਾਗ ਛੱਡਿਆ ਹੈ, ਇਹ ਤਾਂ ਫੇਰ ਮੁੜ ਕੇ ਓਹੀ ਕੰਮ ਹੋ ਗਿਆ। ਇਹਦੇ ਨਾਲੋਂ ਤਾਂ ਆਪਾਂ ਤਖਤ ਫੇਰ ਸਾਂਭ ਲਈਏ ਜਾ ਕੇ। ਵਿਉਂਤ ਬਣਾ ਲਈ, ਜਦ ਰਾਜਾ ਨੇੜੇ ਆ ਗਿਆ, ਬਾਕੀ ਸਾਰੇ ਪਿੱਛੇ ਖੜ੍ਹਾ ਦਿਤੇ ਉਹਨੇ, ਤੇ ਹੀਰਿਆਂ ਦਾ ਥਾਲ ਭਰ ਲਿਆ, ਮਠਿਆਈ ਦੇ ਟੋਕਰੇ ਚੁਕਾ ਲਏ ਤੇ ਜਦ ਨੇੜੇ ਆ ਗਿਆ ਕਿ ਰਾਜਾ ਸੁਣ ਲਊ ਹੁਣ ਸਾਡੀ ਗੱਲ, ਗੋਪੀ ਚੰਦ ਕਹਿਣ ਲੱਗਿਆ-

"ਗੁਰੂ ਜੀ! ਅੱਜ ਮੈਂ ਜਾਊਂ ਭਿੱਖਿਆ ਲੈਣ।"

"ਬਿਲਕੁਲ ਨਹੀਂ ਤੂੰ ਜਾਣਾ, ਮੈਂ ਜਾਊਂ।"

ਉਹ ਕਹੇ ਮੈਂ ਜਾਊਂ; ਉਹ ਕਹੇ ਮੈਂ ਜਾਊਂ। ਇਕ ਕਹਿੰਦਾ-

"ਤੂੰ ਕਿਉਂ ਜਾਏਂਗਾ? ਮੈਂ ਜਾਊਂ।"

"ਤੁਸੀਂ ਕੱਲ੍ਹ ਗਏ ਸੀ, ਲੱਡੂ ਖਾ ਕੇ ਆਏ ਸੀ। ਕੋਈ ਨਹੀਂ ਲਿਆਂਦਾ ਮੇਰੇ ਵਾਸਤੇ। ਤੁਹਾਡੀ ਦਾੜ੍ਹੀ ਨੂੰ ਲਗਿਆ ਹੋਇਆ ਸੀ। ਮੈਂ ਓਥੋਂ ਦੇਖਿਆ ਲੱਡੂ ਖਾਧੇ ਨੇ ਇਹਨੇ ਅੱਜ।"

"ਤੂੰ ਵੀ ਤਾਂ ਪਰਸੋਂ ਗਿਆ ਸੀ, ਖੀਰ ਖਾ ਕੇ ਆਇਆ ਸੀ। ਤੇਰੀ ਵੀ ਦਾੜ੍ਹੀ ਨੂੰ ਲੱਗੀ ਹੋਈ ਸੀ, ਤੂੰ ਮੈਨੂੰ ਖੀਰ ਨਹੀਂ ਦਿਤੀ।"

ਉਹ ਕਹਿੰਦਾ ਹੈ ਮੈਂ ਅੱਜ ਜਾਊਂ, ਉਹ ਕਹਿੰਦਾ ਮੈਂ ਜਾਉਂ। ਦੋਇ ਜੱਫੋ-ਜੱਫੀ ਹੋ ਗਏ। ਰਾਜਾ ਕਹਿੰਦਾ, ਇਹ ਕਾਹਦੇ ਸਾਧ ਨੇ, ਇਹ ਤਾਂ ਖੀਰ ਅਰ ਲੱਡੂਆਂ ਤੇ ਹੀ ਪਏ ਨੇ। ਓਥੋਂ ਹੀ ਮੁੜ ਗਿਆ। ਸ਼ੁਕਰ ਕਰਿਆ, ਕਹਿੰਦੇ, ਬੜੇ ਭਾਰੀ ਡੂਮਣੇ ਮਖਿਆਲ ਆਏ ਸੀ, ਮਸਾਂ ਖਹਿੜਾ ਛੁਡਾਇਐ। ਸੋ - 'ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥'

ਬੰਦਗੀ ਕਰਨ ਵਾਲਾ ਜਦ ਆਪਣਾ ਪ੍ਰਗਟਾਵਾ ਕਰੇਗਾ, ਉਸੇ ਵੇਲੇ ਲੁਟੇਰੇ ਆ ਕੇ ਲੁੱਟਣਾ ਸ਼ੁਰੂ ਕਰ ਦੇਣਗੇ ਉਹਨੂੰ। ਬੇਮਤਲਬੇ ਆਉਂਦੇ ਨੇ; ਨਾਮ ਦਾ ਗਾਹਕ ਨਹੀਂ ਆਉਂਦਾ। ਦੁਨੀਆਂ ਆਉਂਦੀ ਹੈ; ਦੁਨੀਆਂ ਦੀ 'ਵਾਹ ਵਾਹ' ਰੋਟੀ ਦਿੰਦੀ ਹੈ? ਕੁਝ ਵੀ ਨਹੀਂ ਦਿੰਦੀ। ਸੋ ਇਹ ਨਾਮ ਦੇ ਰਸਤੇ ਵਿਚ ਬੰਧਨ ਹੋਇਆ ਕਰਦੇ ਨੇ। ਇਸ ਤਰ੍ਹਾਂ ਦੇ ਨਾਲ ਬਹੁਤ ਰਹਿਤਾਂ ਨੇ, ਸਾਧ ਸੰਗਤਿ ਜੀ।

ਮੈਂ ਐਸ ਕਰਕੇ ਐਹੋ ਜਿਹਾ subject (ਵਿਸ਼ਾ) ਲਿਆ ਕਿ ਸਾਰਿਆਂ ਨੂੰ ਹੀ ਸ਼ਿਕਾਇਤ ਹੁੰਦੀ ਹੈ, 'ਜੀ ਨਾਮ ਨਹੀਂ ਜਪ ਹੁੰਦਾ, ਨਾਮ ਨਹੀਂ ਜਪ ਹੁੰਦਾ।' ਇਹ ਤਿੰਨ ਟੇਪਾਂ ਹੋ ਗਈਆਂ ਨੇ; ਵਿਚਾਰ ਕਰ ਲਿਓ, ਸੋਚ ਲਿਓ, ਇਹਦੇ ਮੁਤਾਬਿਕ ਚੱਲੀ ਜਾਇਓ। ਬਾਕੀ ਜਿਹੜੇ ਬਚਨ ਮਹਾਰਾਜ ਕਰਾਉਣਗੇ, ਉਨ੍ਹਾਂ ਨੂੰ ਵੀ ਧਿਆਨ ਨਾਲ ਸ੍ਰਵਣ ਕਰ ਲਿਓ, ਫੇਰ ਨਾਮ ਚੱਲ ਪਊ ਕਿਉਂਕਿ ਅਸੀਂ deserve ਕਰਨ ਲਗ ਜਾਵਾਂਗੇ। ਜਦੋਂ deserve ਕਰਾਂਗੇ, ਉਸ ਵੇਲੇ ਸਾਡੀ ਮੰਗ ਪਰਮੇਸ਼ਰ ਨੇ ਪੂਰੀ ਕਰ ਦੇਣੀ ਹੈ। ਜਦ ਭਾਂਡਾ ਸ਼ੁੱਧ ਹੋ ਗਿਆ, ਉਸ ਵੇਲੇ ਵਸਤੂ ਆ ਜਾਣੀ ਹੈ। ਭਾਂਡਾ ਅਸੀਂ ਸ਼ੁੱਧ ਨਹੀਂ ਕਰਦੇ ਤੇ ਵਸਤੂ ਪੁਆਉਂਦੇ ਹਾਂ।

ਇਕ ਜੱਟ ਸੀ, ਉਹ ਇਕ ਮਹਾਤਮਾ ਨੂੰ ਰੋਜ਼ ਕਹਿ ਦਿਆ ਕਰੇ, "ਮਹਾਰਾਜ! ਮੈਨੂੰ ਨਾਮ ਦਿਓ ਮੈਨੂੰ ਨਾਮ ਦਿਓ।" ਉਹ ਕਹਿੰਦੇ, "ਪ੍ਰੇਮੀਆਂ! ਨਾਮ ਕਾਹਦਾ ਦੇਈਏ, ਪਹਿਲਾਂ ਤੂੰ ਨਹਾਉਣ ਦੀ ਆਦਤ ਪਾ, ਕੁਰਲਾ

ਕਰ, ਦਾਤਨ ਕਰ, ਥੋੜ੍ਹਾ ਬੋਲਣ ਦੀ ਆਦਤ ਪਾ, ਝੂਠ ਨਾ ਬੋਲਿਆ ਕਰ, ਨਿੰਦਿਆ ਨਾ ਕਰ, ਚੁਗਲੀਆਂ ਨਾ ਕਰ; ਇਹ ਤਾਂ ਤੇਰੇ ਅਖਤਿਆਰ ਨੇ, ਇਹ ਕਿਤੇ ਰੱਬ ਨੇ ਆ ਕੇ ਤੈਨੂੰ ਹਟਾਉਣਾ ਹੈ।" ਜੇ ਕੋਈ ਕਹੇ, ਜੀ ਨਾਮ ਜਪ ਕੇ ਹਟਣਗੀਆਂ; ਬਿਲਕੁਲ ਨਹੀਂ - ਪਹਿਲਾਂ ਹਟਾਓ; ਨਾਮ ਤਾਂ ਫੇਰ ਚੱਲਣਾ ਹੈ। ਇਹਨੂੰ ਪਹਿਲਾਂ ਧੋਵੋ ਤਾਂ ਸਹੀ, ਦੂਰ ਤਾਂ ਕਰੋ ਦੋਸ਼। ਬਥੇਰਾ ਸਮਝਾਇਆ, ਨਾ ਸਮਝੇ। ਅਖੀਰ ਮਹਾਤਮਾ ਨੇ ਕਿਹਾ ਕਿ ਇਹ ਮੇਰਾ ਖਹਿੜਾ ਨਹੀਂ ਛੱਡਦਾ, ਇਹਨੂੰ ਜੁਗਤੀ ਨਾਲ ਸਮਝਾਈਏ। ਸੋ ਜੁਗਤਿ ਨਾਲ ਸਮਝਾਉਣ ਵਾਸਤੇ ਮਹਾਂਪੁਰਸ਼ ਇਕ ਦਿਨ ਉਹਦੇ ਦਰਵਾਜ਼ੇ ਤੇ ਚਲੇ ਗਏ, ਜਾ ਕੇ 'ਸਤਿ ਕਰਤਾਰ' ਦੀ ਆਵਾਜ਼ ਦਿਤੀ ਤੇ ਉਹਨੇ ਵੀ ਦੇਖ ਲਿਆ ਕਿ ਸੰਤ ਆ ਗਏ; ਅੱਜ ਤਾਂ ਨਾਮ ਲੈ ਕੇ ਹੀ ਛੱਡਾਂਗੇ। ਦੇਖਿਆ ਕਿ ਚਿੱਪੀ ਲਈਂ ਖੜ੍ਹੇ ਨੇ, ਆਟਾ ਮੰਗਦੇ ਨੇ। ਇਹਨੇ ਉਂਜਲ ਭਰ ਲਿਆ, ਮੁੱਠੀ ਭਰਨ ਦੀ ਥਾਂ ਤੇ; ਲਿਆ ਕੇ ਕਹਿੰਦਾ ਹੈ, "ਲਿਆਉ ਸੰਤ ਜੀ! ਚਿੱਪੀ ਅੱਗੇ ਕਰੋ।" ਸੰਤਾਂ ਨੇ ਚਿਪੀ ਵਿੱਚ ਲਿੱਦ ਪਾ ਲਈ। ਕਹਿੰਦੇ, "ਲਿਆ ਭਗਤਾ! ਇਹਦੇ ਵਿਚ ਹੀ ਪਾ ਦੇ।" ਕਹਿੰਦਾ, "ਬਾਬਾ! ਇਹਦੇ ਵਿੱਚ ਤਾਂ ਲਿੱਦ ਪਈ ਹੈ।" ਕਹਿੰਦੇ, "ਤੂੰ ਕੀ ਲੈਣਾ ਹੈ ਲਿੱਦ ਤੋਂ, ਇਹਦੇ ਵਿਚ ਹੀ ਪਾ ਦੇ।" ਕਹਿੰਦਾ, "ਆਟਾ ਖਰਾਬ ਹੋ ਜਾਏਗਾ।" ਦਸ ਵਾਰ ਸੰਤਾਂ ਨੇ ਕਿਹਾ ਕਿ ਤੈਨੂੰ ਕੀ, ਅਸੀਂ ਆਪੇ ਜਾਣੀਏ, ਤੂੰ ਪਾ ਦੇ ਇਹਦੇ ਵਿਚ। ਕਹਿੰਦਾ, "ਇਹਦੇ ਨਾਲੋਂ ਤਾਂ ਮੈਂ ਨਾ ਹੀ ਪਾਵਾਂ ਆਟਾ, ਤਾਂ ਚੰਗਾ ਹੈ। ਆਟਾ ਹੀ ਖਰਾਬ ਕਰਨਾ ਹੈ।" ਮੋੜ ਕੇ ਲੈ ਗਿਆ। ਕਹਿੰਦਾ, "ਸੰਤ ਜੀ! ਤੁਸੀਂ ਨਹੀਂ ਲਿੱਦ ਨੂੰ ਕੱਢਣਾ ਤਾਂ ਲਿਆਓ ਮੈਨੂੰ ਦਿਉ, ਮੈਂ ਚਿੱਪੀ ਧੋ ਦਿਆਂ।" ਸੰਤ ਕਹਿੰਦੇ, ਪ੍ਰੇਮੀਆਂ! ਕਿੰਨੇ ਕੁ ਦਾ ਹੋਊ ਆਟਾ; ਧੇਲੇ ਦਾ ਜਾਂ ਪਾਈ ਦਾ ਹੋਊ (ਉਨ੍ਹਾਂ ਦਿਨਾਂ 'ਚ ਸਸਤਾ ਹੀ ਹੁੰਦਾ ਸੀ) ਇਹ ਤੂੰ ਇਕ ਪੈਸੇ ਨੂੰ ਖਰਾਬ ਕਰਨ ਵਾਸਤੇ ਪੰਜਾਹ ਵਾਰੀ ਸੋਚਦਾ ਹੈਂ ਤੇ ਜਿਹੜਾ ਪ੍ਰਮੇਸ਼ਰ ਦਾ ਨਾਮ - 'ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥' ਉਹ ਬੇਮੁੱਲਾ ਨਾਮ - ਤੂੰ ਵਿਚੇ ਹੀ ਕ੍ਰੋਧ ਲਈਂ ਫਿਰਦਾ ਹੈਂ, ਵਿਚੇ ਹੀ ਕਾਮ ਲਈਂ ਫਿਰਦਾ ਹੈਂ, ਨਿੰਦਿਆ, ਚੁਗਲੀ, ਈਰਖਾ, ਕਪਟ ਲਈਂ ਫਿਰਦਾ ਹੈਂ, ਵਿਚੇ ਆਸ਼ਾ ਅੰਦੇਸ਼ਾ - ਸਭ ਕੁਛ ਲਈਂ ਫਿਰਦਾ ਹੈਂ। ਇਹਦੇ ਵਿਚ 'ਨਾਮ' ਪਾਉਣਾ ਚਾਹੁੰਦਾ ਹੈਂ। ਪਹਿਲਾਂ ਭਾਂਡਾ ਧੋ - ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥' ਪਹਿਲਾਂ ਭਾਂਡਾ ਤਾਂ ਧੋਵੋ, ਫੇਰ ਜਾ ਕੇ ਦੁੱਧ ਲਿਆਇਓ। ਜੇ ਦੁੱਧ ਐਂ ਪਾ ਲਿਆ, ਇਹ ਫਟ ਜਾਣਾ ਹੈ।

ਸੋ ਜਦ ਤਕ ਰਹਿਤਾਂ ਦੇ ਉਤੇ ਅਸੀਂ ਨਹੀਂ ਚਲਦੇ, ਓਨੀ ਦੇਰ ਤੱਕ ਨਾਮ ਨਹੀਂ ਚੱਲਿਆ ਕਰਦਾ, ਓਥੇ ਹੀ ਰਹਿ ਜਾਂਦਾ ਹੈ। ਸਾਰਿਆਂ ਨੇ ਨਾਮ ਲਿਆ ਹੈ; ਜਿੰਨੇ ਅੰਮ੍ਰਿਤ ਛਕਦੇ ਨੇ, ਸਭ ਨੇ ਨਾਮ ਲਿਆ ਹੈ। ਜਿਹੜੇ ਕਹਿੰਦੇ ਨੇ ਕਿ ਫਲਾਣਾ ਗੁਰੂ ਧਾਰ ਲਿਆ, ਫਲਾਣਾ ਗੁਰੂ ਧਾਰ ਲਿਆ ਓਨ੍ਹਾਂ ਨੇ ਵੀ ਨਾਮ ਲਿਆ ਹੈ। ਕਿੰਨੇ ਕੁ ਨੇ ਜਿਹੜੇ ਉਥੇ ਪਹੁੰਚ ਗਏ ਕਿਉਂਕਿ ਉਹ ਗੱਲ ਹੈ ਨਹੀਂ, ਰਹਿਤਾਂ ਨਹੀਂ ਹਨ। ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ। ਇਸ ਤੇ ਬਾਅਦ ਫੇਰ ਮਹਾਰਾਜ ਨੇ ਚਾਹਿਆ ਤਾਂ ਅਗਲੀ ਵਿਚਾਰ ਹੋਏਗੀ। ਹੁਣ ਸਾਰੇ ਪ੍ਰੇਮੀ ਅਨੰਦ ਸਾਹਿਬ 'ਚ ਬੋਲੋ।



# 4

*ਸਤਿਨਾਮੁ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ!*
*ਡੰਡਉਤਿ ਬੰਦਨ ਅਨਿਕ ਬਾਰ*
*ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* **ਅੰਗ - ੨੫੬**
*ਫਿਰਤ ਫਿਰਤ ਪ੍ਰਭ ਆਇਆ*
*ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ*
*ਅਪਨੀ ਭਗਤੀ ਲਾਇ।* **ਅੰਗ - ੨੮੯**
*ਧਾਰਨਾ - ਸਗਲ ਭਵਨ ਕੇ ਨਾਇਕਾ,*
*ਮੈਨੂੰ ਇਕ ਛਿਨ ਦਰਸ ਦਿਖਾ ਜਾ -੨.*
*ਕੂਪੁ ਭਰਿਓ ਜੈਸੇ ਦਾਦਿਰਾ*
*ਕਛੁ ਦੇਸੁ ਬਿਦੇਸੁ ਨ ਬੂਝ ॥*
*ਐਸੇ ਮੇਰਾ ਮਨੁ ਬਿਖਿਆ ਬਿਮੋਹਿਆ*
*ਕਛੁ ਆਰਾ ਪਾਰੁ ਨ ਸੂਝ ॥ ੧ ॥*
*ਸਗਲ ਭਵਨ ਕੇ ਨਾਇਕਾ*
*ਇਕੁ ਛਿਨੁ ਦਰਸੁ ਦਿਖਾਇ ਜੀ ॥ ੧॥ ਰਹਾਉ॥*
*ਮਲਿਨ ਭਈ ਮਤਿ ਮਾਧਵਾ*
*ਤੇਰੀ ਗਤਿ ਲਖੀ ਨ ਜਾਇ ॥*
*ਕਰਹੁ ਕ੍ਰਿਪਾ ਭ੍ਰਮੁ ਚੂਕਈ*
*ਮੈ ਸੁਮਤਿ ਦੇਹੁ ਸਮਝਾਇ ॥ ੨ ॥*
*ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥*
*ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥* **ਅੰਗ - ੩੪੬**

ਸਾਧ ਸੰਗਤਿ ਜੀ, ਗੱਜ ਕੇ ਬੋਲਣਾ ਜੀ 'ਸਤਿਨਾਮ ਸ੍ਰੀ ਵਾਹਿਗੁਰੂ'। ਕਾਰੋਬਾਰ ਸੰਕੋਚਦੇ ਹੋਏ ਆਪ ਗੁਰੂ ਦਰਬਾਰ ਵਿੱਚ ਪਹੁੰਚੇ ਹੋ। ਕਲਜੁਗ ਦਾ ਸਮਾਂ ਹੋਵੇ ਤੇ ਆਦਮੀ ਦਾ ਮਨ ਗਿਆਨ ਰੂਪੀ, ਸ਼ਰਧਾ ਰੂਪੀ ਨੇਤਰ ਨਾ ਹੋਣ ਕਰਕੇ ਅੰਨ੍ਹਾ ਹੋਇਆ ਹੋਵੇ, ਬਉਰਾ ਹੋਇਆ ਹੋਵੇ, ਹਲਕਿਆ ਹੋਇਆ ਬੰਦਾ ਹੋਵੇ ਕਿਉਂਕਿ ਕਲਜੁਗ ਦੇ ਅੰਦਰ ਮਹਾਰਾਜ ਦਾ ਫੁਰਮਾਨ ਹੈ -

*ਬਿਨੁ ਸਬਦੈ ਸਭੁ ਜਗੁ ਬਉਰਾਨਾ*
*ਬਿਰਥਾ ਜਨਮੁ ਗਵਾਇਆ ॥* **ਅੰਗ - ੬੪੪**

ਜਿਸਨੂੰ ਅੰਦਰ ਦੇ ਸ਼ਬਦ ਦੀ ਸੋਝੀ ਨਹੀਂ ਹੋਈ, ਮਹਾਰਾਜ ਕਹਿੰਦੇ, ਉਹ ਹਲਕਿਆਂ ਵਾਂਗੂੰ ਫਿਰਦੇ ਨੇ ਸੰਸਾਰ ਦੇ ਅੰਦਰ, ਚੱਕ ਮਾਰਦੇ ਨੇ ਨਿੰਦਿਆ ਦੇ, ਚੁਗਲੀਆਂ ਦੇ, ਈਰਖਾ ਦੇ ਤੇ ਫਿੱਕੀ ਬੋਲੀ ਦੇ। ਸਰੀਰਕ ਤੌਰ ਤੇ ਦੂਸਰੇ ਦਾ ਨੁਕਸਾਨ ਕਰਦੇ ਨੇ, ਮਨ ਦੇ ਨਾਲ ਬੁਰਾ ਚਿਤਵਦੇ ਨੇ। ਜਿਵੇਂ ਹਲਕਿਆ ਹੋਇਆ ਕੁੱਤਾ ਵੱਢਦਾ ਹੈ, ਇਉਂ ਸੰਸਾਰ ਨੂੰ ਵੱਢਦੇ ਫਿਰਦੇ ਨੇ ਉਹ।

ਐਸੇ ਸਮੇਂ ਦੇ ਅੰਦਰ ਜੇ ਸਤਿਸੰਗ ਪ੍ਰਾਪਤ ਹੋ ਜਾਵੇ ਤਾਂ ਵਾਹਿਗੁਰੂ ਜੀ ਦੀ ਬਹੁਤ ਵੱਡੀ ਦਇਆ ਹੈ ਜਿਸਨੂੰ ਅਸੀਂ ਸਮਝ ਨਹੀਂ ਸਕਦੇ। ਫਿਰ ਗਰਮੀ ਦਾ ਮਹੀਨਾ ਹੈ, ਇੱਕ ਪਾਸੇ ਸਾਧੂ ਧੂਣੀਆਂ ਤਾਪਦਾ ਹੈ; ਉਪਰੋਂ ਧੁੱਪ ਪੈ ਰਹੀ ਹੈ, ਚਾਰ ਧੂਣੀਆਂ ਆਲੇ ਦੁਆਲੇ ਲਾਈਆਂ ਹੋਈਆਂ ਨੇ ਪਰ ਕਿੰਨਾ ਕੁ ਫਲ ਹੈ ਉਸਦਾ? ਕਹਿੰਦੇ, ਕ੍ਰੋਧ ਵਧ ਜਾਂਦਾ ਹੈ ਉਹਦੇ 'ਚ। ਲੇਕਿਨ ਇਹ ਸਤਿਸੰਗ ਦਾ ਕਿੰਨਾ ਫਰਕ ਹੈ ਉਹਦੇ ਨਾਲੋਂ। ਕੋਸ਼ਿਸ਼ ਕੀਤੀ ਗਈ ਹੈ ਕਿ ਧੁੱਪ ਨਾ ਲੱਗੇ, ਹਵਾ ਵੀ ਲੱਗੇ; ਪੱਖੇ ਵੀ ਲੱਗੇ ਨੇ, ਹੱਥ ਪੱਖੇ ਵੀ ਚਲਦੇ ਨੇ, ਕਿਸੇ ਨੂੰ ਪਿਆਸ ਲੱਗੀ ਹੋਵੇ ਤਾਂ ਜਲ ਪੀ ਸਕਦਾ ਹੈ। ਐਨਾ ਆਰਾਮ ਵਾਲਾ ਤਪ ਹੁੰਦੇ ਹੋਏ ਇਸਦਾ ਫਲ ਕਿੰਨਾ ਹੈ, ਮਹਾਰਾਜ ਕਹਿੰਦੇ–

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥*** ***ਅੰਗ – ੫੪੬***

ਇੱਕ, ਦੋ, ਚਾਰ, ਦਸ ਜੱਗਾਂ ਦਾ ਫਲ ਨਹੀਂ ਹੈ ਬਲਕਿ ਕਈ ਕ੍ਰੋੜ ਜੱਗਾਂ ਦਾ ਫਲ ਹੈ। ਸੋ ਉਹ ਭਾਗਾਂ ਵਾਲੇ ਪੁਰਸ਼ ਨੇ ਜਿਹੜੇ ਸਤਿਸੰਗ ਵਿੱਚ ਆ ਜਾਂਦੇ ਨੇ ਤੇ ਆ ਕੇ ਆਪਣੇ ਜੀਵਨ ਦਾ ਲਾਹਾ ਖੱਟਣ ਦਾ ਯਤਨ ਕਰਦੇ ਨੇ।

ਕਾਫੀ ਸਮੇਂ ਤੋਂ, ਪਿਛਲੀਆਂ ਤਕਰੀਬਨ ਤਿੰਨ ਫਿਲਮਾਂ ਇਸ ਵਿਚਾਰ ਤੇ ਚੱਲ ਰਹੀਆਂ ਨੇ ਕਿ ਮਾਤਾ ਜੀਤੋ ਜੀ ਗੁਰੂ ਦਸ਼ਮੇਸ਼ ਪਿਤਾ ਜੀ ਦੇ ਸਾਹਮਣੇ ਨਮਸਕਾਰ ਕਰਕੇ ਬੈਠੇ ਨੇ। ਆਪ ਨੇ ਪੁੱਛਿਆ ਕਿ ਤੁਸੀਂ ਕਿਸ ਤਰ੍ਹਾਂ ਆਏ ਹੋ ਅੱਜ? ਕੀ ਮਨੋਰਥ ਹੈ ਤੁਹਾਡਾ? ਮਾਤਾ ਜੀ ਕਹਿਣ ਲੱਗੇ, "ਪਾਤਸ਼ਾਹ! ਤੁਸੀਂ ਸਾਰਿਆਂ ਨੂੰ ਉਪਦੇਸ਼ ਦਿੰਦੇ ਹੋ ਕਿ ਜਿਹੜਾ ਵਾਹਿਗੁਰੂ ਅੰਦਰ ਵਸਦਾ ਹੈ–

***ਪੇਖਤ ਸੁਨਤ ਸਦਾ ਹੈ ਸੰਗੇ***
***ਮੈ ਮੂਰਖ ਜਾਨਿਆ ਦੂਰੀ ਰੇ॥*** ***ਅੰਗ – ੬੧੨***

ਮੇਰੇ ਨਾਲ ਰਹਿੰਦਾ ਹੈ, ਅੰਦਰ ਰਹਿੰਦਾ ਹੈ, ਉਸਨੂੰ ਦੇਖਿਆ ਜਾ ਸਕਦਾ ਹੈ, ਉਹ ਕਿਹੜਾ ਤਰੀਕਾ ਹੈ ਜਿਸ ਨਾਲ ਉਸ ਵਾਹਿਗੁਰੂ ਦੇ ਦਰਸ਼ਨ ਇਸ ਸਰੀਰ ਵਿਚੋਂ ਹੋ ਜਾਣ?" ਇਸ ਗੱਲ ਨੂੰ ਸਾਰੇ ਨਹੀਂ ਸਮਝਦੇ ਕਿਉਂਕਿ ਲੋੜ ਨਹੀਂ ਮਹਿਸੂਸ ਹੋਈ ਉਨ੍ਹਾਂ ਨੂੰ, ਬੁੱਧੀ ਅਜੇ ਉਥੇ ਤੱਕ ਨਹੀਂ ਪਹੁੰਚੀ, ਅਜੇ ਭੋਗੀ ਨੇ ਉਹ ਲੋਕ। ਤਿੰਨ ਕਿਸਮ ਦੇ ਮਨੁੱਖ ਨੇ ਸੰਸਾਰ ਦੇ ਅੰਦਰ – ਇਕ ਪਾਮਰ ਹੋਇਆ ਕਰਦੇ ਨੇ, ਇਕ ਭੋਗੀ ਅਤੇ ਇਕ ਜਗਿਆਸੂ ਹੋਇਆ ਕਰਦੇ ਨੇ ਤੇ ਇਨ੍ਹਾਂ ਤੋਂ ਉਪਰ ਇਕ ਮੁਕਤ ਆਤਮਾ ਹੋਇਆ ਕਰਦੀਆਂ ਨੇ। ਜੋ ਪਾਮਰ ਹੁੰਦੇ ਨੇ, ਉਨ੍ਹਾਂ ਦੀ ਖਾਣ ਪੀਣ ਤੋਂ ਅਗਾਹਾਂ ਪਸ਼ੂਆਂ ਵਾਲੀ ਬਿਰਤੀ ਹੁੰਦੀ ਹੈ, ਜਿਵੇਂ Eat drink and be merry for we shall have to die. ਯਾਨਿ ਖਾਉ-ਪੀਉ, ਐਸ਼ ਕਰੋ ਕਿਉਂਕਿ ਦੁਬਾਰਾ ਇਸ ਸੰਸਾਰ ਵਿੱਚ ਨਹੀਂ ਆਉਣਾ। ਉਨ੍ਹਾਂ ਦੀ ਸੋਚ ਇਥੇ ਹੀ ਮੁੱਕ ਜਾਂਦੀ ਹੈ, ਉਨ੍ਹਾਂ ਨੂੰ ਪਾਮਰ ਕਹਿੰਦੇ ਨੇ – ਇਹ ਵਿਸ਼ੇ ਵਿਕਾਰੀ ਹੋਇਆ ਕਰਦੇ ਨੇ; ਸ਼ਰਾਬਾਂ, ਕਬਾਬਾਂ, ਮਾਸ, ਮੱਛੀ ਦੀ ਵਰਤੋਂ, ਚੁਗਲੀਆਂ, ਨਿੰਦਿਆ, ਝਗੜੇ ਆਦਿ ਜਿੰਨਾਂ ਕਲਾਹ-ਕਲੇਸ਼ ਕਲਜੁਗ ਵਿੱਚ ਪਿਆ ਹੋਇਆ ਹੈ, ਇਹ ਸਾਰਾ ਹੀ ਇਨ੍ਹਾਂ ਪਾਮਰ ਲੋਕਾਂ ਦੇ ਸਿਰ ਹੈ। ਉਨ੍ਹਾਂ ਨੇ ਪਹਿਲਾਂ ਵੀ ਪਾਪ ਕੀਤੇ ਹੋਏ ਨੇ, ਹੁਣ ਅੱਗੋਂ ਹੋਰ ਵਧਾ ਲਏ। ਪਰ ਉਹ ਪੁਰਸ਼ ਭਾਗਾਂ ਵਾਲੇ ਨੇ ਜਿਹੜੇ ਸਤਿਸੰਗ ਵਿੱਚ ਆ ਕੇ ਇਸ ਗੱਲ ਦੀ ਸੋਝੀ ਰੱਖਣ ਜਾਂ ਯਤਨ ਕਰਦੇ ਨੇ ਕਿ ਜੇ ਇਕ ਵਾਰੀ ਵੀ 'ਵਾਹਿਗੁਰੂ' 'ਨਾਰਾਇਣ' ਜਾਂ 'ਅੱਲਾਹ' ਕਹਿ ਦਿਤਾ ਜਾਵੇ ਅਤੇ ਧਿਆਨ ਸੱਚਮੁੱਚ ਉਸ ਵਲ ਚਲਿਆ ਜਾਵੇ ਤਾਂ ਪਾਪ ਸਾਰੇ ਹੀ ਕੱਟੇ ਜਾਂਦੇ ਨੇ। ਇਹ ਵੱਡਾ ਭਾਰੀ concession (ਰਿਆਇਤ) ਹੈ ਕਲਜੁਗ ਦੇ ਵਿੱਚ।

ਸੋ ਮਾਤਾ ਜੀ, ਗੁਰੂ ਮਹਾਰਾਜ ਜੀ ਕੋਲ ਬੇਨਤੀ ਕਰਦੇ ਨੇ ਕਿ ਪਾਤਸ਼ਾਹ! ਜੋ ਜਗਿਆਸੂ ਲੋਕ ਨੇ, ਉਹ ਆਪ ਦੇ ਕੋਲ ਆਉਂਦੇ ਨੇ ਤੇ ਜੋ ਭੋਗੀ ਲੋਕ ਨੇ, ਉਹ ਚਾਹੇ ਗੁਰੂ ਕੋਲ ਜਾਣ, ਚਾਹੇ ਸੰਤਾਂ ਦੇ ਕੋਲ ਜਾਣ; ਉਨ੍ਹਾਂ ਨੇ ਭੋਗ ਹੀ ਮੰਗਣੇ ਨੇ। ਕਿਸੇ ਨੇ ਕਹਿਣਾ ਮੇਰਾ ਬੱਚਾ ਰਾਜ਼ੀ ਹੋ ਜਾਵੇ, ਕਿਸੇ ਨੇ ਕਹਿਣਾ ਮੇਰੇ ਔਲਾਦ ਨਹੀਂ, ਔਲਾਦ ਹੋ ਜਾਵੇ, ਕਿਸੇ ਨੇ ਕਹਿਣਾ ਮੇਰਾ ਮੁਕੱਦਮਾ ਨਹੀਂ ਜਿੱਤਾ ਹੁੰਦਾ, ਕੋਈ ਕਹਿੰਦਾ ਹੈ ਮੇਰੀ ਸਿਹਤ ਖਰਾਬ ਹੈ। ਉਹ ਭੋਗਾਂ ਵਿੱਚ ਗਲਤਾਨ ਹੋਣ ਕਰਕੇ ਪਹਿਲਿਆਂ ਪਾਮਰਾਂ ਨਾਲੋਂ ਚੰਗੇ ਨੇ ਕਿਉਂਕਿ ਸ਼ਾਇਦ ਲਗਨ ਲੱਗ ਜਾਵੇ, ਮਨ 'ਚ ਭਰੋਸਾ ਆ ਜਾਵੇ ਕਿ ਗੁਰੂ ਦੀ ਬਾਣੀ ਵਿੱਚ ਐਨੀ ਸ਼ਕਤੀ ਹੈ; ਮੌਕਾ ਹੈ ਕਿ ਉਹ ਪ੍ਰਮੇਸ਼ਰ ਦੇ ਦਰ ਵੱਲ ਨੂੰ ਚੱਲ ਸਕਦੇ ਨੇ। ਇਹ ਪਾਮਰਾਂ ਨਾਲੋਂ ਚੰਗੇ ਨੇ ਪਰ ਬਹੁਤੇ ਚੰਗੇ ਨਹੀਂ।

ਤੀਸਰੇ ਹੋਇਆ ਕਰਦੇ ਨੇ ਜਗਿਆਸੂ, ਜਿਨ੍ਹਾਂ ਦੇ ਮਨ ਵਿੱਚ ਇਹ ਲਗਨ ਜਾਗਦੀ ਹੈ ਕਿ ਸੰਸਾਰ ਤੇ

ਤਾਂ ਮੈਂ ਆ ਗਿਆ, ਏਥੇ ਆਉਣ ਦਾ ਮੇਰਾ ਕੀ ਮਤਲਬ ਹੈ? ਕੀ ਇਹ ਹੈ ਕਿ ਮੈਂ ਖਾ ਪੀ ਕੇ ਉਸੇ ਤਰ੍ਹਾਂ ਚਲਿਆ ਜਾਵਾਂ ਜਿਵੇਂ ਮੇਰੇ ਲੱਖਾਂ ਬਜ਼ੁਰਗ ਜਾ ਚੁੱਕੇ ਨੇ, ਜਿਨ੍ਹਾਂ ਦਾ ਕੋਈ ਨਾਉਂ ਨਿਸ਼ਾਨ ਬਾਕੀ ਨਹੀਂ ਹੈ? ਕੀ ਇਹੋ ਮੇਰਾ ਕੰਮ ਹੈ ਜਾਂ ਇਸ ਤੋਂ ਵੱਧ ਕੋਈ ਹੋਰ ਵੀ ਕੰਮ ਹੈ ਮੇਰਾ?

ਸਾਇੰਸਦਾਨ ਕਹਿੰਦੇ ਨੇ ਕਿ ਮੈਂ ਇਹੋ ਜਿਹੀਆਂ ਚੀਜ਼ਾਂ ਕੱਢ ਦੇਵਾਂ ਜਿਵੇਂ - ਬਿਜਲੀ, ਰੇਲ, ਟੈਲੀਫੋਨ, ਟੈਲੀਵਿਜ਼ਨ ਆਦਿ ਤਾਂਕਿ ਸੰਸਾਰ ਦਾ ਭਲਾ ਹੋ ਜਾਏ। ਸੰਸਾਰ ਦਾ ਭਲਾ ਵੀ ਹੋਏਗਾ ਤੇ ਮਾੜਾ ਵੀ ਹੋਏਗਾ। ਜਿਸਨੇ ਜਹਾਜ ਬਣਾਇਆ ਹੈ, ਚਲਾਉਣਾ ਸਿਖਾਇਆ ਹੈ, ਉਸਨੂੰ ਇਹ ਨਹੀਂ ਸੀ ਪਤਾ ਕਿ ਲੋਕ ਇਸ ਤੇ ਸਫਰ ਕਰਿਆ ਕਰਨਗੇ ਪਰ ਨਾਲ ਦੀ ਨਾਲ ਇਸ ਵਿੱਚ ਬੰਬ ਰੱਖ ਕੇ ਨਿਰਦੋਸ਼ਾਂ ਦੇ ਘਰਾਂ ਉਪਰ ਵੀ ਸੁਟਿਆ ਕਰਨਗੇ - ਓਨਾਂ ਹੀ ਦੁੱਖ ਹੋ ਗਿਆ। ਸਾਇੰਸ ਜਿਥੇ ਸੁਖ ਦਿੰਦੀ ਹੈ, ਉਥੇ ਨਾਲ ਹੀ ਦੁੱਖ ਵੀ ਦਿੰਦੀ ਹੈ। ਸੋ ਇਹ ਮਨੋਰਥ ਨਹੀਂ ਹੈ। ਮਨੋਰਥ ਇਹ ਹੈ ਕਿ ਜਨਤਾ ਕਿਵੇਂ ਸੁਖੀ ਹੋ ਸਕਦੀ ਹੈ, ਇਸ ਸ੍ਰਿਸ਼ਟੀ ਉਤੇ ਕਿਵੇਂ ਸੁਖ ਆ ਸਕਦਾ ਹੈ। ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਸੁਖ ਦਾ ਹੋਰ ਕੋਈ ਸਾਧਨ ਹੈ ਨਹੀਂ। ਸਭ ਸਿਆਣਿਆਂ ਨੇ ਵੱਡੇ-ਵੱਡੇ ਸਾਧਨ ਕਰਕੇ ਦੇਖ ਲਏ, ਮਾਇਆ ਇਕੱਠੀ ਕਰ ਕੇ ਦੇਖ ਲਈ, ਪਰ ਇਸ ਵਿੱਚ ਵੀ ਸੁਖ ਨਾ ਮਿਲਿਆ। ਔਲਾਦ ਵਾਲਾ ਹੋ ਕੇ ਦੇਖ ਲਿਆ; ਜ਼ਰਾ ਕੁ ਸਿਹਤ ਖਰਾਬ ਹੋ ਗਈ, ਔਲਾਦ ਵਿੱਚੋਂ ਵੀ ਸੁਖ ਨਾ ਮਿਲਿਆ। ਸਿਹਤ ਵੱਲ ਧਿਆਨ ਚਲਿਆ ਗਿਆ, ਸਿਹਤ ਵਾਲਾ ਹੋ ਗਿਆ ਪਰ ਪੈਸਾ ਘੱਟ ਹੈ, ਉਹ ਵੀ ਸੁਖ ਨਹੀਂ ਲੈ ਸਕਦਾ। ਸੁਖ ਇਨ੍ਹਾਂ ਚੀਜ਼ਾਂ ਵਿੱਚ ਹੈ ਹੀ ਨਹੀਂ। ਜਿਸ ਚੀਜ਼ ਵਿੱਚ ਸੁਖ ਨਹੀਂ ਹੈ, ਉਹਦੇ ਵਿਚੋਂ ਸੁਖ ਭਾਲਦਾ ਹੈ -

***ਐਸਾ ਜਗੁ ਦੇਖਿਆ ਜੁਆਰੀ॥***
***ਸਭਿ ਸੁਖ ਮਾਗੈ ਨਾਮੁ ਬਿਸਾਰੀ॥*** ***ਅੰਗ- ੨੨੨***

ਉਹ ਜਗਿਆਸੂ ਪੁਰਸ਼ ਹੋਇਆ ਕਰਦੇ ਨੇ ਜਿਨ੍ਹਾਂ ਦੇ ਮਨ ਦੇ ਅੰਦਰ ਲਗਨ ਲਗਦੀ ਹੈ ਕਿ ਮੇਰਾ ਸੰਸਾਰ ਤੇ ਆਉਣ ਦਾ ਕੀ ਮਨੋਰਥ ਹੈ - ਉਹ ਪੁੱਛਦਾ ਫਿਰਦਾ ਹੈ। ਮਹਾਂਪੁਰਸ਼ਾਂ ਕੋਲ ਜਾਂਦਾ ਹੈ, ਬੰਦਗੀ ਕਰਨ ਵਾਲਿਆਂ ਦੀ ਸੰਗਤ ਵਿੱਚ ਜਾ ਕੇ ਪੁੱਛਦਾ ਹੈ ਕਿ ਮੈਨੂੰ ਕ੍ਰਿਪਾ ਕਰਕੇ ਇਹ ਤਾਂ ਦੱਸੋ ਕਿ ਮੇਰਾ ਸੰਸਾਰ ਤੇ ਆਉਣ ਦਾ ਪਰਮ ਮਨੋਰਥ ਕੀ ਹੈ? ਮਹਾਂਪੁਰਸ਼ ਬਹੁਤ ਸੰਖੇਪ ਦੇ ਨਾਲ ਇਉਂ ਦਸ ਦਿੰਦੇ ਨੇ -

***ਧਾਰਨਾ - ਇਹੋ ਤੇਰੀ ਵਾਰੀ ਹੈ, ਗੋਬਿੰਦ ਮਿਲਣੇ ਕੀ - ੨, ੨.***
***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*** ***ਅੰਗ - ੧੨***

ਤੈਨੂੰ ਮਨੁੱਖ ਦਾ ਸਰੀਰ ਮਿਲ ਗਿਆ -

***ਫਿਰਤ ਫਿਰਤ ਬਹੁਤੇ ਜੁਗ ਹਾਰਿਓ***
***ਮਾਨਸ ਦੇਹ ਲਹੀ॥*** ***ਅੰਗ - ੬੩੧***

ਧਿਆਨ ਨਾਲ ਸੁਣ ਇਸ ਬਾਤ ਨੂੰ; ਤੂੰ ਇਉਂ ਨ ਸਮਝ ਕਿ ਤੇਰਾ ਜੀਵਨ ਹੁਣੇ ਸ਼ੁਰੂ ਹੋਇਆ ਹੈ; ਇਸ ਤੋਂ ਪਹਿਲਾਂ ਵੀ ਤੂੰ ਸੀਗਾ -

***ਕਈ ਜਨਮ ਭਏ ਕੀਟ ਪਤੰਗਾ ॥***
***ਕਈ ਜਨਮ ਗਜ ਮੀਨ ਕੁਰੰਗਾ ॥***
***ਕਈ ਜਨਮ ਪੰਖੀ ਸਰਪ ਹੋਇਓ ॥***
***ਕਈ ਜਨਮ ਹੈਵਰ ਬ੍ਰਿਖ ਜੋਇਓ ॥*** ***ਅੰਗ - ੧੭੬***
***ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ॥***
***ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥*** ***ਅੰਗ - ੧੫੬***

ਇਹ ਜਿੰਨੀਆਂ ਨਖਿੱਧ ਜੂਨੀਆਂ ਦੇਖਦਾ ਹੈਂ, ਜਿਨ੍ਹਾਂ ਨੂੰ ਵੱਢ-ਵੱਢ ਖਾਂਦਾ ਹੈ; ਇਨ੍ਹਾਂ ਦੇ ਵਿਚੋਂ ਤੂੰ ਆਇਆ ਹੈਂ। ਬਹੁਤ ਮੁਸ਼ਕਲ ਦੇ ਨਾਲ ਤੈਨੂੰ ਮਨੁੱਖ ਦੇਹੀ ਪ੍ਰਾਪਤ ਹੋਈ ਹੈ।

ਜੇ ਮੈਡੀਕਲ ਤਰੀਕੇ ਨਾਲ ਵਿਚਾਰ ਕਰੀਏ, ਹੈਰਾਨ ਹੋ ਜਾਈਦਾ ਹੈ, ਵਾਹਿਗੁਰੂ! ਤੇਰਾ ਅਹਿਸਾਨ ਕਦੇ ਨਾ ਭੁੱਲਾਂ, ਤੂੰ ਮੈਨੂੰ ਜੱਗ ਦਿਖਾ ਦਿਤਾ। ਇਨਸਾਨ ਦੇ ਸਰੀਰ ਦੇ ਅੰਦਰ ੧੫ ਲੱਖ ਕੀਟਾਣੂ ਹੁੰਦੇ ਨੇ, ਉਨ੍ਹਾਂ ਵਿਚੋਂ ਇੱਕ ਨੂੰ ਵਾਰੀ ਮਿਲਦੀ ਹੈ। ਉਹ ਵੀ ਸਾਰੀ ਜ਼ਿੰਦਗੀ ਵਿੱਚ ਦੋ ਚਾਰ ਪੁੱਤਰ ਹੁੰਦੇ ਨੇ। ਕਿੰਨੇ ਖੁੰਝ ਜਾਂਦੇ ਨੇ, ਵਾਰੀ ਨਹੀਂ ਆਇਆ ਕਰਦੀ। ਬਹੁਤ ਮੁਸ਼ਕਲ ਨਾਲ ਇਹ ਵਾਰੀ ਪ੍ਰਾਪਤ ਹੋਈ ਹੈ, ਪਰ ਹੋਈ ਹੈ ਵਾਹਿਗੁਰੂ ਨੂੰ ਮਿਲਣ ਵਾਸਤੇ -

***ਅਵਰਿ ਕਾਜ ਤੇਰੈ ਕਿਤੈ ਨ ਕਾਮ॥***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*** ***ਅੰਗ - ੧੨***

ਬਾਕੀ ਜਿਹੜੇ ਕੰਮਾਂ ਵਿੱਚ ਤੂੰ ਪਿਆ ਹੋਇਆ ਹੈਂ, ਗਲਤੀਆਂ ਕਰਦਾ ਹੈਂ; ਇਹ ਤੇਰੇ ਕਿਸੇ ਕੰਮ ਨਹੀਂ ਆਉਣੇ। ਤੂੰ ਸੰਤਾਂ ਦੀ ਸੰਗਤ ਵਿੱਚ ਜਾਹ - 'ਮਿਲੁ ਸਾਧਸੰਗਤਿ............॥' ਉਥੇ ਜਾ ਕੇ ਕੀ ਕਰਨਾ ਹੈ ਮਹਾਰਾਜ? ਮਹਾਰਾਜ ਕਹਿੰਦੇ - 'ਭਜੁ ਕੇਵਲੁ ਨਾਮ॥' ਉਥੇ ਜਾ ਕੇ ਹੋਰ ਨ ਐਧਰਲੀਆਂ ਓਧਰਲੀਆਂ ਗੱਲਾਂ ਵਿੱਚ ਪੈ ਜਾਈਂ। ਬਹੁਤ ਸਾਰੇ ਐਸੇ ਪ੍ਰੇਮੀ ਸੰਤਾਂ ਕੋਲ ਜਾ ਕੇ ਆਪਣਾ ਵਕਤ ਵੀ ਖਰਾਬ ਕਰਦੇ ਨੇ ਅਤੇ ਉਨ੍ਹਾਂ ਦਾ ਵੀ - ਅਜਿਹੀਆਂ ਗੱਲਾਂ ਕਰਕੇ। ਉਂਝ ਕਹਿੰਦੇ ਨੇ, ਜੀ ਅਸੀਂ ਸੰਤਾਂ ਕੋਲ ਜਾਂਦੇ ਹਾਂ। ਬਚਨ ਤਾਂ ਪ੍ਰੇਮੀਆਂ ਤੂੰ ਸੰਤਾਂ ਦੇ ਕਮਾਉਂਦਾ ਨਹੀਂ, ਨ ਮੰਨਦਾ ਹੈਂ। ਕਿਉਂਕਿ ਆਦਮੀ ਆਪਣੀ ਅਕਲ ਨੂੰ ਵੱਧ ਸਮਝਦਾ ਹੈ ਤੇ ਆਪਣੀ ਬਾਤ ਮਨਾਉਣੀ ਚਾਹੁੰਦਾ ਹੈ, ਗੁਰੂ ਦੀ ਬਾਤ ਨਹੀਂ ਮੰਨਣੀ ਚਾਹੁੰਦਾ, ਸੰਤਾਂ ਦੀ ਬਾਤ ਸੁਣਨੀ ਨਹੀਂ ਚਾਹੁੰਦਾ ਪਰ ਕਰਿਆ ਕੀ ਜਾਵੇ। ਮਹਾਰਾਜ ਕਹਿੰਦੇ ਕਿ ਉਨ੍ਹਾਂ ਦੇ ਭਾਗ ਮਾੜੇ ਨੇ ਕਿਉਂਕਿ ਮਨੁੱਖਾ ਜਨਮ ਤਾਂ ਪ੍ਰਾਪਤ ਹੋ ਗਿਆ ਲੇਕਿਨ ਮਾੜੇ ਭਾਗ ਪ੍ਰਾਪਤ ਹੋਣ ਕਰਕੇ, ਬੁਰੇ ਕਰਮ ਹੋਣ ਕਰਕੇ ਉਨ੍ਹਾਂ ਨੇ ਬਾਜ਼ੀ ਹਾਰ ਦਿਤੀ - ਜਿੱਤ ਕੇ ਬਾਜ਼ੀ ਹਾਰ ਦਿੱਤੀ। ਕੰਢੇ ਤਾਂ ਲੱਗ ਗਏ, 83,99,999 ਜੂਨਾਂ ਤਾਂ ਲੰਘ ਗਈਆਂ, 84 ਲੱਖਵੀਂ ਜੂਨ ਆ ਗਈ। ਏਥੇ ਆ ਕੇ ਮਸਤੀ ਆ ਗਈ ਤੇ ਮਸਤੀ ਵਿੱਚ ਬਾਜ਼ੀ ਹਾਰ ਦਿਤੀ ਕਿਉਂਕਿ ਏਥੇ ਆ ਕੇ ਇਸਨੂੰ ਬਹੁਤ ਅਭਿਮਾਨ ਹੋ ਗਿਆ ਕਿ ਮੈਂ ਬਹੁਤ ਪੜ੍ਹਿਆ ਲਿਖਿਆ ਹਾਂ, ਮੇਰਾ ਘਰ ਚੰਗਾ ਹੈ, ਮੇਰੀ ਕੋਠੀ ਚੰਗੀ ਹੈ, ਮੇਰੀ ਜ਼ਮੀਨ ਚੰਗੀ ਹੈ, ਮੈਨੂੰ ਚਾਰ ਆਦਮੀ ਆ ਕੇ 'ਸਤਿ ਸ੍ਰੀ ਅਕਾਲ' ਬੁਲਾਉਂਦੇ ਨੇ, ਆਦਿ-ਆਦਿ ਇਨ੍ਹਾਂ ਫਜ਼ੂਲ ਗੱਲਾਂ 'ਚ ਪੈ ਗਿਆ।

ਮਹਾਂਪੁਰਸ਼ ਥੋੜ੍ਹਾ ਦਰਦ ਦੇ ਅੰਦਰ ਆਉਂਦੇ ਨੇ ਤੇ ਕਹਿੰਦੇ ਨੇ ਕਿ ਇਨ੍ਹਾਂ ਨੂੰ ਕਿਹਾ ਕੀ ਜਾਵੇ? ਕਿੰਨੀ ਸਿਖੀਆ ਇਨ੍ਹਾਂ ਨੂੰ ਦਿੰਦੇ ਹਾਂ ਪਰ ਇਹ ਸਮਝਦੇ ਕਿਉਂ ਨਹੀਂ? ਅਖੀਰ ਅੰਤਰ ਧਿਆਨ ਹੋ ਕੇ ਦੇਖਦੇ ਨੇ, ਓ ਹੋ! ਇਨ੍ਹਾਂ ਦਾ ਤਾਂ ਕਰਮ ਹੀ ਨਹੀਂ ਅਜੇ ਬਣਿਆ। ਮਨੁੱਖ ਤਾਂ ਬਣ ਗਿਆ ਪਰ ਅਜੇ ਕਰਮ ਨਹੀਂ ਬਣਿਆ ਕਿ ਇਸ ਸੰਸਾਰ ਤੋਂ ਲੰਘ ਜਾਵੇ। ਮਾੜੇ ਭਾਗ ਹੋਣ ਕਰਕੇ ਕੰਨ ਬੰਦ ਕਰ ਲਏ, ਸੁਣਦੇ ਨਹੀਂ ਇਹ। ਇਹ ਬਾਹਰਲੇ ਕੰਨ ਤਾਂ ਸੁਣਦੇ ਨੇ ਕਿਉਂਕਿ ਲਾਊਡ ਸਪੀਕਰ ਲੱਗੇ ਹੋਏ ਨੇ ਅਤੇ ਜ਼ੋਰ-ਜ਼ੋਰ ਦੀ ਬੋਲਦੇ ਨੇ, ਲੇਕਿਨ ਅੰਦਰਲੇ ਕੰਨ ਜਿਨ੍ਹਾਂ ਨੂੰ 'ਦਿੱਬ ਸ੍ਰਵਣ' ਕਹਿੰਦੇ ਨੇ, ਉਹ ਨਹੀਂ ਸੁਣਦੇ, ਉਹ ਬੰਦ ਪਏ ਨੇ, ਉਨ੍ਹਾਂ ਉੱਤੇ ਪੜ੍ਹਦਾ ਆਇਆ ਹੋਇਆ ਹੈ। ਉਹ ਪੜ੍ਹਦਾ ਅਜੇ ਦਿਮਾਗ ਤੱਕ ਅਗਲੀ ਗੱਲ ਜਾਣ ਨਹੀਂ ਦਿੰਦਾ ਤੇ ਭਾਗ ਮਾੜੇ ਨੇ -

***ਧਾਰਨਾ - ਮਾੜਿਆਂ ਭਾਗਾਂ ਵਾਲੇ, ਦਿਤੀਆਂ ਬਾਗਾਂ ਤੋਂ ਨ ਜਾਗਦੇ-੨,੨.***

***ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥***
***ਜੋ ਸੈਤਾਨਿ ਵੰਵਾਇਆ ਸੇ ਕਿਤ ਫੇਰਹਿ ਚਿਤ ॥*** ***ਅੰਗ - ੧੩੭੮***

ਚਾਰ ਵੇਦ, ਛੇ ਸਾਸ਼ਤਰ, 27 ਸਿੰਮ੍ਰਿਤੀਆਂ, ਉਪਨਿਸ਼ਦਾਂ, ਬਾਈਬਲ, ਕੁਰਾਨ ਸ਼ਰੀਫ, ਆਦਿ ਗੁਰੂ ਗ੍ਰੰਥ ਸਾਹਿਬ, ਅਨੇਕਾਂ ਮਹਾਤਮਾ ਹਾਕਾਂ ਮਾਰ-ਮਾਰ ਕੇ ਕਹਿੰਦੇ ਨੇ -

***ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ॥***
***ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ॥*** ***ਅੰਗ - ੭੬੧***

ਦੱਸਦੇ ਨੇ ਕਿ ਪ੍ਰੇਮੀਆਂ! ਤੂੰ ਨਾਮ ਜਪਣ ਵਾਸਤੇ ਸੰਸਾਰ ਤੇ ਆਇਆ ਹੈਂ, ਇਸ ਤੋਂ ਬਿਨਾਂ ਹੋਰ ਸਭ ਗੱਲਾਂ ਬੇਕਾਰ ਨੇ, ਪਰ ਮਹਾਰਾਜ ਕਹਿੰਦੇ ਕਿ ਕਰਿਆ ਕੀ ਜਾਵੇ ਕਿਉਂਕਿ - 'ਜੋ ਸੈਤਾਨਿ ਵੰਵਾਇਆ ਸੇ ਕਿਤ ਫੇਰਿਹ ਚਿਤ॥' ਉਹ ਨਹੀਂ ਚਿੱਤ ਫੇਰਦਾ ਕਿਉਂਕਿ ਇਹਦੇ ਅੰਦਰ ਬੁਰਿਆਈਆਂ ਆ ਕੇ ਬੈਠ ਗਈਆਂ, ਉਹ

ਇਹਨੂੰ ਬਦਲਣ ਨਹੀਂ ਦਿੰਦੀਆਂ। ਇਹ ਬੰਦਾ ਸੁਣ ਤਾਂ ਲੈਂਦਾ ਹੈ ਪਰ ਚਲਦਾ ਨਹੀਂ, ਉਥੇ ਹੀ ਬੈਠਾ ਹੈ। ਜਦ ਤੱਕ ਚੱਲਦਾ ਨਹੀਂ, ਗੱਲ ਨਹੀਂ ਬਣਨੀ।

ਮਹਾਰਾਜ ਕਹਿੰਦੇ ਨੇ - 'ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥' ਕਿ ਸੰਤਾਂ ਦੀ ਸੰਗਤ ਵਿੱਚ ਆ ਕੇ ਪ੍ਰਮੇਸ਼ਰ ਦਾ ਨਾਮ ਜਪ, ਇਹਦੇ ਨਾਲ ਹੀ ਸੰਸਾਰ ਸਮੁੰਦਰ ਤੋਂ ਤਰ ਹੋਣਾ ਹੈ ਕਿਉਂਕਿ ਇਹ ਬਹੁਤ ਬਿਖੜਾ ਭਉਜਲ ਹੈ -

***ਪਾਵਕ ਸਾਗਰ ਅਥਾਹ ਲਹਰਿ ਮਹਿ***
***ਤਾਰਹੁ ਤਾਰਨਹਾਰੇ॥*** ***ਅੰਗ - ੬੧੩***

ਅਗਨੀ ਦਾ ਸਾਗਰ ਹੈ ਜਿੱਥੇ ਸਾਡਾ ਵਾਹ ਪੈਣਾ ਹੈ ਅੱਗੇ - ਸਰੀਰ ਛੱਡਣ ਤੋਂ ਬਾਅਦ। ਅਥਾਹ ਲਹਿਰਾਂ ਨੇ ਜਿਨ੍ਹਾਂ ਦਾ ਕੋਈ ਥਹੁ ਬੰਨਾਂ ਨਹੀਂ। ਹੇ ਵਾਹਿਗੁਰੂ! ਤੂੰ ਹੀ ਤਾਰੇਂ ਤਾਂ ਅਸੀਂ ਤਰ ਸਕਦੇ ਹਾਂ - ਨਹੀਂ ਤਾਂ ਨਹੀਂ। ਲੇਕਿਨ ਇਹ ਆਦਮੀ ਸਭ ਕੁਛ ਪੜ੍ਹ ਲਿਖ ਕੇ, ਸਿਆਣਾ ਹੋ ਕੇ ਵੀ ਕਦੇ ਨਹੀਂ ਸੋਚਦਾ ਕਿ ਮੈਂ ਸੰਸਾਰ ਤੋਂ ਜਾਣਾ ਹੈ ਇਕ ਦਿਨ।

ਦੋ ਗੱਲਾਂ ਆਮ ਮਨੁੱਖ ਨਹੀਂ ਸੋਚਿਆ ਕਰਦਾ। ਇਕ ਤਾਂ ਇਹ ਨਹੀਂ ਮੰਨਣ ਵਿੱਚ ਆਉਂਦਾ ਕਿ ਵਾਹਿਗੁਰੂ ਸਾਰੇ ਹੀ ਪ੍ਰੀਪੂਰਨ ਹੈ। ਨਿਰਗੁਣ ਬ੍ਰਹਮ ਸਾਡੇ ਅੰਦਰ ਵੀ ਹੈ ਤੇ ਬਾਹਰ ਵੀ ਹੈ -

***ਸੋ ਅੰਤਰਿ ਸੋ ਬਾਹਰਿ ਅਨੰਤ ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ ॥***
***ਧਰਨਿ ਮਾਹਿ ਆਕਾਸ ਪਇਆਲ ॥***
***ਸਰਬ ਲੋਕ ਪੂਰਨ ਪ੍ਰਤਿਪਾਲ ॥***
***ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥***
***ਜੈਸੀ ਆਗਿਆ ਤੈਸਾ ਕਰਮੁ ॥***
***ਪਉਣ ਪਾਣੀ ਬੈਸੰਤਰ ਮਾਹਿ ॥***
***ਚਾਰਿ ਕੁੰਟ ਦਹ ਦਿਸੇ ਸਮਾਹਿ ॥***
***ਤਿਸ ਤੇ ਭਿੰਨ ਨਹੀ ਕੋ ਠਾਉ ॥***
***ਗੁਰ ਪ੍ਰਸਾਦਿ ਨਾਨਕ ਸੁਖੁ ਪਾਉ ॥*** ***ਅੰਗ-੨੯੩***

ਇਹ ਸਾਰੇ ਵਾਹਿਗੁਰੂ ਪ੍ਰਮੇਸ਼ਰ ਹੈ, ਇਹ ਗੱਲ ਕਦੇ ਮੰਨਣ ਵਾਸਤੇ ਤਿਆਰ ਹੁੰਦਾ ਈ ਨਹੀਂ, ਚਾਹੇ ਕਿੰਨਾਂ ਹੀ ਜ਼ੋਰ ਲਾ ਲਉ, ਜਿੰਨਾਂ ਜੀਅ ਕਰਦਾ ਕਹੀ ਜਾਉ। ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਵੀ ਟੇਕੀ ਜਾਏਗਾ ਲੇਕਿਨ ਗੱਲ ਨਹੀਂ ਮੰਨਣੀ, ਯਾਦ ਨਹੀਂ ਰੱਖਣੀ। ਘੜੀ ਦੀ ਘੜੀ ਸੁਣ ਲਿਆ, ਫੇਰ ਭੁੱਲ ਗਿਆ।

ਦੂਜੀ ਗੱਲ ਹੈ - ਮੌਤ, ਕਿ ਮੈਂ ਸੰਸਾਰ ਤੇ ਰਹਿਣਾ ਨਹੀਂ। ਇਥੇ ਰਹਿਣ ਵਾਸਤੇ ਨਹੀਂ ਆਏ, ਥੋੜ੍ਹੀ ਦੇਰ ਵਾਸਤੇ ਕੰਮ ਕਰਨ ਵਾਸਤੇ ਆਏ ਹਾਂ, ਯਾਨੀ ਨਾਮ ਦਾ ਧੰਨ ਕਮਾਉਣ ਵਾਸਤੇ - ਹੀਰਿਆਂ ਵਰਗਾ ਧੰਨ ਜਿਹੜਾ ਹੱਦ ਤੋਂ ਜ਼ਿਆਦਾ ਕੀਮਤੀ ਹੈ, ਪਰ ਅਸੀਂ ਤਾਂ ਕੌਡੀਆਂ ਵੀ ਨਹੀਂ ਵਿਹਾਝ (ਖਰੀਦ) ਕੇ ਜਾਂਦੇ। ਕੌਡਾਂ ਦਾ ਵੀ ਕੋਈ ਮੁੱਲ ਹੁੰਦਾ ਹੈ, ਪਰ ਅਸੀਂ ਤਾਂ ਪਾਪ ਵਿਹਾਝ ਕੇ, ਪੱਥਰ ਲੈ ਕੇ ਜਾਂਦੇ ਹਾਂ। ਪੱਥਰਾਂ ਵਾਲਾ ਕਦੇ ਵੀ ਪਾਣੀ ਵਿੱਚ ਤੈਰ ਨਹੀਂ ਸਕਦਾ, ਉਹਨੂੰ ਤਾਂ ਡੁੱਬਣਾ ਹੀ ਪੈਣਾ ਹੈ। ਐਸਾ ਮਹਾਰਾਜ ਫੁਰਮਾਨ ਕਰਦੇ ਨੇ, ਪੜ੍ਹੋ ਪਿਆਰ ਨਾਲ -

***ਧਾਰਨਾ - ਤੇਰਾ ਜਨਮ ਅਮੋਲਕ ਹੀਰਾ,***
***ਕੌਡੀਆਂ ਦੇ ਭਾਅ ਜਾਂਵਦਾ - ੨, ੨***
***ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥***
***ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥*** ***ਅੰਗ - ੧੫੬***

***ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ***
***ਤੋਟੇ ਕਉ ਬੇਗਿ ਧਾਇਆ॥***
***ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ***
***ਬਾਧਾ ਰੇਨਾਇਆ॥*** ***ਅੰਗ - ੪੦੨***

ਕਿੱਡਾ ਮੂਰਖ ਐ ਇਹ ਮਨੁੱਖ, ਪਰ ਆਪਣੇ ਆਪ ਨੂੰ ਬੜਾ ਸਮਝਦਾਰ ਕਹਾਉਂਦਾ ਹੈ ਕਿ ਪੈਸਾ ਮੈਂ ਬਹੁਤ ਕਮਾ ਲੈਂਦਾ ਹਾਂ; ਮਾੜਾ ਜਿਹਾ ਜਾ ਕੇ ਕੋਈ ਸੌਦਾ ਕਰ ਲਵਾਂ, ਉਹਦੇ ਵਿੱਚ ਬੱਚਤ ਹੋ ਜਾਂਦੀ ਐ; ਇੰਡਸਟਰੀ ਲਾਈ ਹੋਈ ਹੈ, ਉਹਦੇ 'ਚ ਬੱਚਤ ਹੋ ਜਾਂਦੀ ਹੈ, ਫਾਰਮਿੰਗ ਕਰਦਾ ਹੈ, ਬਿਜ਼ਨਸ ਕਰਦਾ ਹੈ।

ਮਹਾਰਾਜ ਕਹਿੰਦੇ ਨੇ ਕਿ ਇਹ ਤਾਂ ਤੂੰ ਫਜ਼ੂਲ ਗੱਲਾਂ ਵਿੱਚ ਪਿਆ ਹੋਇਆ ਹੈਂ ਪ੍ਰੇਮੀਆਂ! ਲਾਹਾ ਤਾਂ ਪ੍ਰਮੇਸ਼ਰ ਦੇ ਨਾਮ ਦਾ ਹੁੰਦਾ ਹੈ, ਪਰ ਇਹਦੇ ਵਿੱਚ ਤਾਂ ਤੂੰ ਢਿੱਲਾ-ਢਿੱਲਾ ਫਿਰਦਾ ਹੈਂ। ਜਿਨ੍ਹਾਂ ਕੰਮਾਂ ਬਦਲੇ ਦੂਤਾਂ ਨੇ ਤੇਰੇ ਗਲ ਵਿੱਚ ਸੰਗਲ ਪਾਉਣੇ ਨੇ, ਉਨ੍ਹਾਂ ਵਾਸਤੇ ਤੂੰ ਨਰਦਾਂ ਸੁੱਟੀਂ ਜਾਂਦਾ ਹੈਂ, ਦੌੜਿਆ ਫਿਰਦਾ ਹੈਂ, ਪਰ ਨਾਮ ਜਪਣ ਵੇਲੇ ਕਹਿੰਦਾ ਹੈਂ ਮੈਨੂੰ ਜਾਗ ਨਹੀਂ ਆਉਂਦੀ, ਮੇਰੀ ਬਿਰਤੀ ਨਹੀਂ ਟਿਕਦੀ। ਬਿਰਤੀ ਟਿਕੇ ਵੀ ਕਿਵੇਂ, ਪਾਪਾਂ ਵਿੱਚ ਤਾਂ ਤੇਰੀ ਬੁੱਧੀ ਗਲਤਾਨ ਹੋ ਚੁੱਕੀ ਹੈ। ਇਸ ਮਾਇਆ ਨੇ ਤੁਰੀ ਮੱਤ ਮਾਰ ਦਿੱਤੀ। ਜਿਹੜੇ ਵੱਡੇ-ਵੱਡੇ ਮਹਾਂਪੁਰਸ਼ ਹੋਏ ਨੇ, ਉਹ ਡਰਦੇ ਸੀ ਮਾਇਆ ਤੋਂ, ਆਉਣ ਨਹੀਂ ਸੀ ਦਿੰਦੇ ਨੇੜੇ।

ਭਗਤ ਰਵਿਦਾਸ ਜੀ ਬੈਠੇ ਜੋੜੇ ਗੰਢ ਰਹੇ ਨੇ। ਕੋਈ ਪ੍ਰੇਮੀ ਆਇਆ ਤੇ ਕਹਿੰਦਾ ਭਗਤ ਜੀ! ਮੇਰੇ ਕੋਲ ਪੈਸਾ ਤਾਂ ਕੋਈ ਹੈ ਨਹੀਂ, ਪਰ ਮੇਰਾ ਜੋੜਾ ਟੁੱਟਿਆ ਹੋਇਆ ਹੈ। ਭਗਤ ਜੀ ਕਹਿੰਦੇ, ਲਿਆ ਪ੍ਰੇਮੀਆਂ! ਅਸੀਂ ਪੈਸਾ ਮੰਗਦੇ ਹੀ ਨਹੀਂ। ਉਹ ਮੰਗਦੇ ਨਹੀਂ ਸੀ। ਜੋ ਕੋਈ ਦੇ ਗਿਆ, ਚੁੱਪ ਕਰਕੇ ਰੱਖ ਲੈਂਦੇ ਸੀ। ਇਸ ਪ੍ਰੇਮੀ ਨੇ ਦੇਖਿਆ ਕਿ ਬੜਾ ਸਬਰ ਸੰਤੋਖ ਹੈ ਇਨ੍ਹਾਂ ਵਿੱਚ। ਕਹਿੰਦਾ, ਆਹ ਆਪਣੀ ਰੰਬੀ ਤਾਂ ਦਿਉ, ਆਰ ਤਾਂ ਫੜਾਇਉ। ਭਗਤ ਜੀ ਨੇ ਫੜਾ ਦਿੱਤੀ। ਉਹਨੇ ਜੇਬ੍ਹ 'ਚੋਂ ਇੱਕ ਪੱਥਰ ਜਿਹਾ ਕੱਢਿਆ, ਰੰਬੀ ਨਾਲ ਘਸਾਇਆ, ਉਹਦਾ ਰੰਗ ਉਸੇ ਵੇਲੇ ਪੀਲਾ ਹੋ ਗਿਆ ਤੇ ਉਸ ਨੇ ਦੋਏ ਚੀਜ਼ਾਂ ਵਾਪਿਸ ਭਗਤ ਜੀ ਨੂੰ ਫੜਾ ਦਿੱਤੀਆਂ। ਭਗਤ ਜੀ ਜਦੋਂ ਚਮੜਾ ਕੱਟਣ ਲੱਗੇ, ਰੰਬੀ ਦਾ ਮੂੰਹ ਮੁੜ ਗਿਆ। ਕਹਿੰਦੇ, ਇਹ ਕੀ ਕਰ ਦਿੱਤਾ ਤੂੰ? ਉਹ ਪ੍ਰੇਮੀ ਕਹਿੰਦਾ, ਭਗਤ ਜੀ! ਤੁਹਾਨੂੰ ਹੁਣ ਜੋੜੇ ਗੰਢਣ ਦੀ ਲੋੜ ਨਹੀਂ ਹੈ। ਇਸ ਪੱਥਰ ਦਾ ਨਾਉਂ ਪਾਰਸ ਹੈ। ਮੈਂ ਇਹਦੇ ਨਾਲ ਰੰਬੀ ਨੂੰ touch ਕਰਿਆ (ਛੁਹਾਇਆ), ਟੱਚ ਕਰਦੇ ਸਾਰ ਹੀ ਸੋਨਾ ਬਣ ਗਿਆ। ਬੱਸ, ਹੁਣ ਇਵੇਂ ਹੀ ਕਰ ਲਿਆ; ਲੋਹਾ ਲੈ ਲਿਆ, ਇਹਦੇ ਨਾਲ ਟੱਚ ਕਰ ਲਿਆ ਅਤੇ ਬਾਜ਼ਾਰ ਵਿੱਚ ਕਿਸੇ ਜੌਹਰੀ ਨਾਲ ਗੱਲਬਾਤ ਕਰ ਲਓ - ਉਥੇ ਦਿੰਦੇ ਰਹੋ। ਤੁਹਾਡਾ ਭੇਤ ਵੀ ਲੁਕਿਆ ਰਹੇਗਾ ਤੇ ਗੁਜ਼ਾਰਾ ਵੀ ਖੁੱਲ੍ਹਾ ਚੱਲੇਗਾ, ਸੰਗਤਾਂ ਆਉਣਗੀਆਂ, ਸੇਵਾ ਕਰਿਓ।

ਭਗਤ ਜੀ ਕਹਿੰਦੇ, ਨਾ ਭਾਈ! ਸਾਨੂੰ ਇਹਦੀ ਲੋੜ ਨਹੀਂ; ਇਹ ਤਾਂ ਡੈਣ ਹੈ, ਇਹ ਤਾਂ ਨਾਗਣੀ ਹੈ। ਸਾਰਾ ਸੰਸਾਰ ਤਾਂ ਕੀ, ਦੇਵੀ ਦੇਵਤੇ ਵੀ ਇਹਨੇ ਮੋਹ ਲਏ ਨੇ। ਜੇ ਕੋਈ ਬਚਿਐ ਇਹ ਤੋਂ, ਤਾਂ ਪ੍ਰਮੇਸ਼ਰ ਦਾ ਪਿਆਰਾ ਬਚਿਆ ਹੈ, ਜਿਹੜਾ ਵਾਹਿਗੁਰੂ ਨਾਲ ਸੱਚਮੁੱਚ ਪਿਆਰ ਕਰਦਾ ਹੈ, ਬਾਕੀਆਂ ਨੂੰ ਤਾਂ ਇਹ ਖਾ ਜਾਂਦੀ ਹੈ। ਅਨੇਕਾਂ ਰੂਪ ਨੇ ਇਸਦੇ, ਇਕ ਰੂਪ ਨਹੀਂ ਹੈ। ਕਿਤੇ ਪੁੱਤਰ ਧੀਆਂ ਦੇ ਰੂਪ ਵਿੱਚ ਹੈ, ਕਿਤੇ ਜਾਇਦਾਦ ਦੇ ਰੂਪ ਵਿੱਚ ਹੈ, ਕਿਤੇ ਦੋਸਤਾਂ ਮਿੱਤਰਾਂ ਦੇ ਰੂਪ 'ਚ ਹੈ, ਕਿਤੇ ਪਰਿਵਾਰ ਦੇ ਰੂਪ ਵਿੱਚ ਤੇ ਕਿਤੇ ਜ਼ਮੀਨ ਦੇ ਰੂਪ ਵਿੱਚ, ਟਰੱਕ ਕਾਰਾਂ ਆਦਿ, ਕਿਤੇ ਇਹ ਚੇਤਨ ਮਾਇਆ ਇਸਤ੍ਰੀਆਂ ਪੁਰਸ਼ਾਂ ਦੇ ਰੂਪ ਵਿੱਚ ਹੈ, ਕਿਤੇ ਰਿਧੀਆਂ-ਸਿੱਧੀਆਂ ਦੇ ਰੂਪ ਵਿੱਚ ਹੈ। ਇਹ ਤਾਂ ਉਲਝਾਅ ਲੈਂਦੀ ਹੈ, ਪ੍ਰਮੇਸ਼ਰ ਤੱਕ ਜਾਣ ਨਹੀਂ ਦਿੰਦੀ।

ਐਸੇ ਵਿਅਕਤੀ ਹੁੰਦੇ ਨੇ ਜਿਨ੍ਹਾਂ ਨੂੰ ਯਾਦ ਰਹਿੰਦਾ ਹੈ ਪ੍ਰਮੇਸ਼ਰ। ਬਾਕੀਆਂ ਨੂੰ ਤਾਂ ਥੋੜ੍ਹੀ ਜਿਹੀ ਮਾਇਆ ਮਿਲੀ, ਬੱਸ ਭੁੱਲ ਜਾਂਦੇ ਨੇ ਰੱਬ ਨੂੰ। ਭੁੱਲ ਕੇ ਮਨੁੱਖ ਵਿਕਾਰਾਂ ਵਿੱਚ ਪੈ ਗਿਆ। ਮਹਾਰਾਜ ਕਹਿੰਦੇ ਕਿ ਤੇਰੇ ਵਿਕਾਰਾਂ ਨੂੰ ਤਾਂ ਰੱਬ ਦੇਖਦਾ ਹੈ। ਜਿਹੜੇ ਕੰਮ ਤੂੰ ਕਰ ਰਿਹਾ ਹੈਂ, ਲੋਕਾਂ ਤੋਂ ਤਾਂ ਛੁਪਾ ਲਏਂਗਾ ਪਰ ਰੱਬ ਦੇ ਦਰਵਾਜ਼ੇ 'ਤੇ ਜਦੋਂ ਜਾਏਂਗਾ, ਉਦੋਂ ਤੇਰੇ ਕਰਮਾਂ ਦੀ ਫਿਲਮ ਚੱਲਣੀ ਹੈ ਜਿਵੇਂ ਆਹ ਹੁਣ ਵੀਡੀਓ ਫਿਲਮ ਚੱਲ ਰਹੀ ਹੈ। ਇਹ ਫਿਲਮ ਭਾਵੇਂ ਸੌ ਸਾਲ ਨੂੰ ਚਲਾ ਲਿਓ, ਇਵੇਂ ਜਿਵੇਂ ਸੰਗਤ ਬੈਠੀ ਨਜ਼ਰ ਆਵੇਗੀ। ਇਕ ਫੋਟੋ-ਗਰਾਫਰ ਹਰ ਵਕਤ ਇਸ ਦੀਆਂ ਫੋਟੋਆਂ ਗੁਪਤ ਰਹਿ ਕੇ ਖਿੱਚਦਾ ਰਹਿੰਦਾ ਹੈ, ਉਸ ਦਾ ਨਾਉਂ 'ਚਿਤਰ-ਗੁਪਤ'

ਹੈ। ਨਾਉਂ ਉਹਦਾ 'ਚਿਤਰ' ਹੈ ਤੇ ਰਹਿੰਦਾ ਹੈ ਗੁਪਤ - ਗੁਪਤ ਰਹਿ ਕੇ ਖਿਚਦਾ ਹੈ -

*ਦੇਇ ਕਿਵਾੜ ਅਨਿਕ ਪੜਦੇ ਮਹਿ*
*ਪਰ ਦਾਰਾ ਸੰਗਿ ਫਾਕੈ॥*
*ਚਿਤ੍ਰ ਗੁਪਤੁ ਜਬ ਲੇਖਾ ਮਾਗਹਿ*
*ਤਬ ਕਉਣੁ ਪੜਦਾ ਤੇਰਾ ਢਾਕੈ॥* **ਅੰਗ - ੬੧੬**

ਕਹਿੰਦੇ ਨੇ ਕਿ ਪੁੱਠੇ ਕੰਮ ਕਰਦਾ ਹੈਂ - ਦਰਵਾਜ਼ੇ ਬੰਦ ਕਰਕੇ। ਫਿਰ ਉਥੇ ਦਰਗਾਹ ਵਿੱਚ ਜਾ ਕੇ ਕੀ ਕਰੇਂਗਾ? ਉਥੇ ਜਦ ਤੇਰਾ ਲੇਖਾ ਮੰਗਿਆ ਜਾਣਾ ਹੈ, ਉਥੇ ਪੜਦਾ ਤੇਰੇ ਨਾਲ ਨਹੀਂ ਹੋਣਾ-

*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥* **ਅੰਗ - ੪੭੧**

ਤੇਰੇ ਸਰੀਰ ਉਪਰ ਠੱਪੇ ਲੱਗੇ ਹੋਣਗੇ ਪਾਪਾਂ ਦੇ। ਉਹ ਤੈਨੂੰ ਹੀ ਨਹੀਂ ਦਿਸਣੇ ਬਲਕਿ ਜਿਸਨੇ ਵੀ ਤੇਰੇ ਨਾਲ ਨਿਗ੍ਹਾ ਮਾਰ ਲਈਂ ਕਹਿਣਗੇ, ਇਹ ਵੱਡਾ ਪਾਪੀ ਆ ਗਿਆ; ਕੀ ਕਰਦਾ ਰਿਹਾ ਇਹ ਸੰਸਾਰ ਵਿੱਚ ਜਾ ਕੇ-

*ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥*
*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥*
*ਹੁਕਮ ਕੀਏ ਮਨਿ ਭਾਵਦੇ*
*ਰਾਹਿ ਭੀੜੈ ਅਗੈ ਜਾਵਣਾ ॥*
*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥ ਕਰਿ ਅਉਗਣ ਪਛੋਤਾਵਣਾ ॥*
**ਅੰਗ - ੪੭੦-੭੧**

*ਬੁਰੇ ਕਾਮ ਕਉ ਉਠਿ ਖਲੋਇਆ॥*
*ਨਾਮ ਕੀ ਬੇਲਾ ਪੈ ਪੈ ਸੋਇਆ॥* **ਅੰਗ- ੭੩੮**

ਨਾਮ ਜਪਣ ਦੀ ਵਾਰੀ ਨੂੰ ਕਹਿੰਦਾ ਹੈ, ਅੱਜ ਮੇਰਾ ਸਿਰ ਦੁਖਦਾ ਹੈ, ਉਠਿਆ ਨਹੀਂ ਜਾਂਦਾ, ਪਰ ਪਾਪ ਜਦ ਕਰਨਾ ਹੋਵੇ ਫਿਰ ਤਾਂ ਉਠ ਕੇ ਨੱਠ ਲੈਂਦਾ ਹੈ। ਜੇ ਘਰ ਵਾਲੇ ਕਹਿਣ, ਤੂੰ ਥੱਕਿਆ ਹੋਇਆ ਹੈ ਤਾਂ ਕਹਿੰਦਾ ਹੈ, ਨਾ, ਨਾ, ਮੈਂ ਨਹੀਂ ਥੱਕਿਆ ਹੋਇਆ, ਮੈਂ ਤਾਂ ਠੀਕ-ਠਾਕ ਹਾਂ। ਉਸੇ ਵੇਲੇ ਇਸ ਦਾ ਮਨ ਸ਼ੇਰ ਵਰਗਾ ਹੋ ਜਾਂਦਾ ਹੈ -

*ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰੁ॥*
*ਨਾਨਕ ਅਜੇ ਕਲਿ ਆਵਸੀ ਗਾਫਲ ਫਾਹੀ ਪੇਰੁ॥* **ਅੰਗ - ੫੧੮**

ਫੇਰ ਤਾਂ ਤੇਰੇ ਗਲ ਵਿੱਚ ਫੰਦਾ ਪੈਣ ਵਾਲਾ ਹੀ ਹੈ। ਯਾਦ ਰੱਖ, ਫੇਰ ਤੇਰਾ ਕੁਛ ਬਣਨਾ ਨਹੀਂ, ਫੇਰ ਤਾਂ ਰੋਣਾ ਹੀ ਤੇਰੇ ਪੱਲੇ ਰਹਿ ਜਾਏਗਾ। ਸੋ ਇਸ ਵਾਸਤੇ ਜਿੰਨਾਂ ਛੇਤੀ ਅਸੀਂ ਸਮਝ ਲਈਏ ਤੇ ਦ੍ਰਿੜ੍ਹ ਕਰ ਲਈਏ, ਰਸਤੇ ਦੀ ਸਾਨੂੰ ਸੋਝੀ ਆ ਜਾਵੇ, ਓਨਾਂ ਹੀ ਚੰਗਾ ਹੈ, ਨਹੀਂ ਤਾਂ ਅੱਜਕੱਲ-ਅੱਜਕਲ ਕਰਦਿਆਂ ਸਮਾਂ ਲੰਘ ਜਾਏਗਾ।

ਇਹ ਜੋ ਮੈਂ ਬਚਨ ਕਰਦਾ ਹਾਂ ਇਹ 'ਜਗਿਆਸੂ' ਦੇ ਮਨ ਵਿੱਚ ਤਾਂ ਬੈਠ ਜਾਂਦੇ ਨੇ ਪਰ ਪਾਮਰ ਤੇ ਵਿਸ਼ਈ ਲੋਕਾਂ ਦੇ ਮਨ 'ਚ ਨਹੀਂ ਬੈਠਦੇ ਕਿਉਂਕਿ ਵਿਸ਼ਈ ਨੂੰ ਤਾਂ ਭੋਗਾਂ ਦੀ ਲੋੜ ਐ - ਰੱਬ ਦੀ ਨਹੀਂ, ਅਤੇ ਜੋ ਪਾਮਰ ਹੈ, ਉਹ ਮਹਾਂ-ਮੂਰਖ ਹੈ, ਉਹਦੇ ਮਨ ਵਿੱਚ ਕੋਈ ਗੱਲ ਬੈਠਦੀ ਹੀ ਨਹੀਂ - ਆਪਣਾ ਰਸਤਾ ਨਹੀਂ ਛੱਡਦਾ। ਨ ਗੁਰੂ ਨੂੰ ਮੰਨੇ, ਨ ਕਿਸੇ ਪੀਰ ਪੈਗੰਬਰ ਨੂੰ, ਨਾ ਕਿਸੇ ਰਿਸ਼ੀ ਮੁਨੀ ਨੂੰ ਅਤੇ ਨਾ ਗੁਰੂ ਗ੍ਰੰਥ ਸਾਹਿਬ ਨੂੰ। ਮਹਾਰਾਜ ਕਹਿੰਦੇ, ਉਸਨੂੰ ਮਨੁੱਖ ਨ ਕਹੋ, ਉਹ ਤਾਂ ਮਨੁੱਖ ਤੋਂ ਵੀ ਥੱਲੇ ਹੈ-

***ਧਾਰਨਾ - ਭੂਤ ਲੋਕ ਉਹ, ਜਿਹੜੇ, ਨਾਮ ਨਹੀਓਂ ਜਪਦੇ- ੨***

***ਕਬੀਰ ਜਾ ਘਰ ਸਾਧ ਨ ਸੇਵੀਅਹਿ***
***ਹਰਿ ਕੀ ਸੇਵਾ ਨਾਹਿ ॥***
***ਤੇ ਘਰ ਮਰਹਟ ਸਾਰਖੇ***
***ਭੂਤ ਬਸਹਿ ਤਿਨ ਮਾਹਿ॥*** ***ਅੰਗ - ੧੩੭੪***

ਮਹਾਰਾਜ ਕਹਿੰਦੇ, ਮੱਥੇ ਟੇਕਦਾ ਹੈਂ ਸਾਨੂੰ ਪ੍ਰੇਮੀਆਂ! ਸੁਣ ਲੈ ਧਿਆਨ ਨਾਲ - 'ਕਬੀਰ ਜਾ ਘਰ ਸਾਧ ਨ ਸੇਵੀਅਹਿ' ਜਿਸ ਘਰ ਦੇ ਅੰਦਰ ਪ੍ਰਮੇਸ਼ਰ ਦਾ ਨਾਮ ਨਹੀਂ ਜਪਿਆ ਜਾਂਦਾ - 'ਤੇ ਘਟ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥' ਉਹ ਘਰ ਮੜ੍ਹੀਆਂ ਨੇ - ਕੋਠੀਆਂ ਨਹੀਂ ਹੋਇਆ ਕਰਦੀਆਂ, ਨਗਰ ਨਹੀਂ ਹੋਇਆ ਕਰਦੇ-

***ਜਿਥੈ ਨਾਮੁ ਨ ਜਪੀਐ ਮੇਰੇ ਗੋਵਿੰਦਾ***
***ਸੇਈ ਨਗਰ ਉਜਾੜੀ ਜੀਉ॥*** ***ਅੰਗ - ੧੦੫***

ਉਹ ਤਾਂ ਉਜਾੜ ਹੈ ਤੇ ਭੂਤਾਂ ਦਾ ਵਾਸਾ ਹੈ ਉਥੇ।

ਸੋ ਇਸ ਤਰ੍ਹਾਂ ਨਾਲ ਬੰਦਿਆਂ ਦਾ ਫਰਕ ਹੁੰਦਾ ਹੈ। ਇਕ ਹੁੰਦੇ ਨੇ ਪਾਮਰ, ਉਹ ਤਾਂ ਸਮਝਾਏ ਨਹੀਂ ਸਮਝਦੇ - ਕੁਛ ਕਰ ਲਓ -

***ਜੈਸੇ ਪਸ ਤੈਸੇ ਓਇ ਨਰਾ॥*** ***ਅੰਗ - ੧੧੬੩***

ਕੋਈ ਫਰਕ ਨਹੀਂ ਉਨ੍ਹਾਂ ਵਿੱਚ ਤੇ ਪਸ਼ੂਆਂ ਵਿਚ। ਉਹ ਤਾਂ ਕਰਮਾਂ ਦਾ ਲੇਖਾ ਲੈਣ ਦੇਣ ਵਾਸਤੇ ਆਉਂਦੇ ਨੇ ਅਤੇ ਉਸ ਤੋਂ ਬਾਅਦ ਚੌਰਾਸੀ ਦੇ ਲੰਮੇ ਚੱਕਰ ਵਿੱਚ ਫਿਰ ਗਿਰ ਜਾਂਦੇ ਨੇ। ਇਕ ਵਿਸ਼ਈ ਲੋਕ ਹੁੰਦੇ ਨੇ, ਉਹ ਭੋਗੀ ਹੁੰਦੇ ਨੇ। ਭੋਗਾਂ ਵਿੱਚ, ਵਾਸ਼ਨਾ ਵਿੱਚ ਰੁਚੀ ਹੁੰਦੀ ਹੈ ਉਨ੍ਹਾਂ ਦੀ। ਉਨ੍ਹਾਂ ਦੀ ਆਸ ਹੁੰਦੀ ਹੈ ਕਿ ਸ਼ਾਇਦ ਉਨ੍ਹਾਂ ਦੇ ਅੰਦਰ ਕਦੇ ਕਦਾਈ ਮਹਾਂਪੁਰਸ਼ਾਂ ਦਾ ਕੋਈ ਬਚਨ ਅੜ ਜਾਵੇ ਤੇ ਉਹ ਅਗਲੇ ਰਸਤੇ ਪੈ ਜਾਣ। ਤੀਸਰੇ ਹੁੰਦੇ ਨੇ ਜਗਿਆਸੂ। ਜਗਿਆਸੂਆਂ ਦੇ ਮਨ ਵਿਚ ਹਰ ਵਕਤ ਆਸ ਰਹਿੰਦੀ ਹੈ ਕਿ ਕੋਈ ਐਸਾ ਤਰੀਕਾ ਹੈ ਜਿਹਦੇ ਨਾਲ ਅਸੀਂ ਸੰਸਾਰ ਤੋਂ ਲੰਘ ਜਾਈਏ? ਚੌਥੀ ਹੁੰਦੀ ਹੈ - ਮੁਕਤ ਆਤਮਾ। ਉਨ੍ਹਾਂ ਨੂੰ ਪ੍ਰਮੇਸ਼ਰ ਸੰਸਾਰ ਤੇ ਭੇਜਦਾ ਹੈ। ਕਾਹਦੇ ਵਾਸਤੇ ਭੇਜਦਾ ਹੈ? ਕਿ ਤੁਸੀਂ ਬੰਦਗੀ ਵੀ ਕਰਕੇ ਦਿਖਾਉਣੀ ਹੈ, ਸਾਰਿਆਂ ਨੂੰ ਰਸਤਾ ਦਿਖਾਉਣਾ ਹੈ, ਤੇ ਜਾ ਕੇ ਦੂਸਰਿਆਂ ਨੂੰ ਵੀ ਨਾਮ ਜਪਾਉਣਾ ਹੈ -

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*** ***ਅੰਗ - ੩੦੬***

ਉਹ ਤਾਂ ਸੰਸਾਰ ਦਾ ਉਧਾਰ ਕਰਨ ਵਾਸਤੇ ਆਉਂਦੇ ਨੇ। ਭੁੱਲੀਆਂ ਹੋਈਆਂ ਰੂਹਾਂ, ਭਟਕੀਆਂ ਹੋਈਆਂ ਰੂਹਾਂ; ਪਹਿਲਾਂ ਤਾਂ ਉਨ੍ਹਾਂ ਨੂੰ ਇਕੱਠੇ ਕਰਨਾ, ਚੁਗਣਾ, ਕਿਥੇ-ਕਿਥੇ ਹੈ? ਉਹਦਾ ਕੰਮ ਹੁੰਦਾ ਹੈ ਵਾਹਿਗੁਰੂ ਦੇ ਹੱਥ ਵਿੱਚ, remote control ਨਾਲ ਉਥੇ-ਉਥੇ ਲਈ ਫਿਰਦਾ ਹੈ ਉਨ੍ਹਾਂ ਨੂੰ। ਉਹ ਨਹੀਂ ਕਹਿੰਦੇ ਕਿ ਅਸੀਂ ਫਲਾਣੇ ਥਾਂ ਪ੍ਰੋਗਰਾਮ ਦੇਣਾ ਹੈ। ਕੋਈ ਪ੍ਰੋਗਰਾਮ ਨਹੀਂ ਬਣਾਉਂਦਾ ਹੈ ਕਿ ਸੰਸਾਰ ਦਾ ਅਸੀਂ ਉਧਾਰ ਕਰਨਾ ਹੈ, ਆਹ ਕਰਨਾ ਹੈ, ਔਹ ਕਰਨਾ ਹੈ। ਉਹ ਤਾਂ ਕਹਿੰਦੇ ਨੇ ਕਿ ਵਾਹਿਗੁਰੂ ਨੇ ਜਿੱਥੇ ਲੈ ਕੇ ਜਾਣਾ ਹੈ, ਉਥੇ ਹੀ ਜਾਣਾ ਹੈ।

ਗੁਰੂ ਨਾਨਕ ਪਾਤਸ਼ਾਹ ਨੂੰ ਪੁੱਛਦਾ ਮਰਦਾਨਾ, "ਪਾਤਸ਼ਾਹ! ਮੈਂ ਕਈ ਮਹੀਨਿਆਂ ਤੋਂ ਦੇਖਦਾ ਹਾਂ ਕਿ ਜਦੋਂ ਸੂਰਜ ਚੜ੍ਹਦਾ ਹੈ, ਤੁਸੀਂ ਨੱਕ ਦੀ ਸੇਧ ਜਿੱਧਰ ਨੂੰ ਕਰ ਲੈਂਦੇ ਹੋ, ਤੁਰੇ ਹੀ ਜਾਂਦੇ ਹੋ - ਕਿੰਨੇ ਮਹੀਨੇ ਹੋ ਗਏ ਤੁਰਿਆਂ ਨੂੰ ਤੇ ਹੁਣ ਤੁਸੀਂ ਕਿੱਥੇ ਜਾ ਰਹੇ ਹੋ?" ਮਹਾਰਾਜ ਕਹਿੰਦੇ, "ਮਰਦਾਨਿਆਂ! ਦੇਖ ਰੰਗ ਕਰਤਾਰ ਦੇ; ਜਿੱਥੇ ਉਹ ਲਿਜਾਣਾ ਚਾਹੁੰਦਾ ਹੈ, ਉਥੇ ਆਪਾਂ ਚਲੇ ਜਾਵਾਂਗੇ।" "ਪਾਤਸ਼ਾਹ! ਉਥੇ ਕੌਣ ਹੈ?" "ਮਰਦਾਨਿਆਂ ਤੂੰ ਨਹੀਂ ਜਾਣਦਾ - ਉਥੇ ਝੰਡਾ ਬਾਢੀ ਹੈ, ਉਥੇ ਸੁਧਰਸੈਣ ਹੈ, ਇੰਦਰਸੈਨ ਹੈ। ਉਹ ਰੁਕੇ ਹੋਏ ਨੇ - ਪਿਛਲੇ ਜਨਮਾਂ ਦੇ। ਤ੍ਰੇਤੇ ਵਿੱਚ ਵੀ ਆਏ, ਦੁਆਪਰ ਵਿੱਚ ਵੀ ਆਏ ਤੇ ਹੁਣ ਕਲਿਜੁਗ ਵਿੱਚ ਆਏ ਨੇ। ਹੁਣ ਲੰਘਣ ਦਾ ਟਾਈਮ ਹੈ - ਉਥੇ ਜਾਣਾ ਹੈ, ਆਪਾਂ ਉਨ੍ਹਾਂ ਨੂੰ ਟੋਲ੍ਹਣਾ ਹੈ।"

ਸੋ ਆਪ ਸੁਮੇਰ ਪਰਬਤ ਤੇ ਚੜ੍ਹੇ ਜਾਂਦੇ ਨੇ, ਬਰਫਾਂ ਦੇ ਵਿੱਚ ਪਹੁੰਚ ਗਏ। ਗੋਰਖਨਾਥ ਨੇ ਦੂਰੋਂ ਦੇਖੇ ਤੇ ਅਨੁਮਾਨ ਲਾ ਲਿਆ ਕਿ ਗੁਰੂ ਨਾਨਕ ਆ ਰਿਹਾ ਹੈ। ਕੁਛ ਮਨ ਵਿੱਚ ਖੁਸ਼ੀ ਵੀ ਹੋਈ ਸੰਤਾ ਦੇ ਦਰਸ਼ਨ ਦੀ,

ਕੁਛ ਜਗਿਆਸਾ ਵੀ ਜਾਗੀ, ਨਾਲੇ ਕੁਛ ਲਾਲਚ ਵੀ ਆਇਆ ਕਿ ਜੇ ਗੁਰੂ ਨਾਨਕ ਸਾਡਾ ਮੱਤ ਲੈ ਲਏ ਤਾਂ ਕਲਿਜੁਗ ਦੇ ਅੰਦਰ ਇਹ ਮੱਤ ਫੈਲ ਜਾਏਗਾ ਕਿਉਂਕਿ ਇਨ੍ਹਾਂ ਦੇ ਅੰਦਰ ਬੜੀ ਭਾਰੀ ਸ਼ਕਤੀ ਹੈ। ਦਿਬ ਦ੍ਰਿਸ਼ਟੀ ਨਾਲ ਜਾਣਿਆ ਸੀ ਉਸਨੇ ਇਸ ਗੱਲ ਨੂੰ।

ਜਦੋਂ ਗੁਰੂ ਨਾਨਕ ਪਾਤਸ਼ਾਹ ਉਨ੍ਹਾ ਕੋਲ ਪਹੁੰਚੇ ਤਾਂ ਕਹਿੰਦੇ, "ਹੇ ਨਾਨਕ! ਦੇਖੋ, ਸਾਡਾ ਜੋਗੀਆਂ ਦਾ ਨਾ ਕੋਈ ਘਰ ਹੈ, ਨਾ ਦਰ ਹੈ; ਅਸੀਂ ਇਸ ਬੰਧਨ ਵਿੱਚ ਪੈਂਦੇ ਹੀ ਨਹੀਂ। ਜਿਹੜੇ ਗ੍ਰਹਿਸਤੀ ਹੋ ਕੇ, ਵੈਰਾਗੀ ਹੋ ਕੇ ਫੇਰ ਬੰਧਨਾਂ ਵਿੱਚ ਪੈ ਜਾਂਦੇ ਨੇ - ਇਹਦੇ ਮੁੰਡੇ ਦਾ ਵਿਆਹ, ਉਹਦੀ ਕੁੜੀ ਦਾ ਵਿਆਹ - ਉਹਨੂੰ ਘਰ ਛੱਡਣ ਦੀ ਹੀ ਕੀ ਲੋੜ ਸੀ? ਫੇਰ ਮੋਹ ਮਾਇਆ ਵਿੱਚ ਪੈਂਦੇ ਨੇ, ਇਕ ਨੂੰ ਆਪਣਾ ਸਮਝਦੇ ਨੇ, ਇਕ ਨੂੰ ਬਿਗਾਨਾ ਸਮਝਦੇ ਨੇ। ਉਹਨੂੰ ਲੋੜ ਹੀ ਕੀ ਸੀ ਤਿਆਗ ਕਰਨ ਦੀ? ਉਹਨੇ ਛੋਟਾ ਜਿਹਾ ਟੱਬਰ ਛੱਡ ਦਿਤਾ 'ਤੇ ਬੜਾ ਸਾਰਾ ਟੱਬਰ ਬਣਾ ਲਿਆ। ਇਹਦੇ ਅੰਦਰ ਸੁਖ ਨਹੀਂ ਹੋਇਆਂ ਕਰਦਾ। ਮਾਂ ਬਾਪ ਆਰਾਮ ਨਾਲ ਰਹਿੰਦੇ ਨੇ, ਭਜਨ ਬੰਦਗੀ ਕਰਦੇ ਨੇ, ਪਰ ਇਕ ਮੁੰਡਾ ਐਸਾ ਕੰਮ ਕਰ ਦਿੰਦਾ ਹੈ ਕਿ ਮਾਂ ਬਾਪ ਦੀ ਕੀਤੀ ਹੋਈ ਸਾਰੀ ਰੂਹਾਨੀ ਕਮਾਈ ਇਕ ਸਕਿੰਟ ਵਿੱਚ ਮਿੱਟੀ ਵਿੱਚ ਮਿਲਾ ਦਿੰਦਾ ਹੈ। ਫਿਰ ਸੁਖ ਸੁਖ ਹੋਇਆ ਕਿ ਦੁਖ?"

ਮਹਾਰਾਜ ਕਹਿੰਦੇ, "ਨਹੀਂ, ਗ੍ਰਿਹਸਤ ਧਰਮ ਸਭ ਤੋਂ ਵੱਡਾ ਹੈ। ਪਰ ਤਾਂ ਹੁੰਦਾ ਹੈ, ਜੇ ਗ੍ਰਿਹਸਤ ਧਰਮ ਦੇ ਅਸੂਲ ਹੋਣ। ਜੇ ਅਸੂਲ ਨਾ ਹੋਣ ਤਾਂ ਇਹਦੇ ਵਰਗਾ ਮਾੜਾ ਵੀ ਕੋਈ ਨਹੀਂ - ਅਸੂਲਾਂ ਦੀ ਬਾਤ ਹੈ -

***ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ***
***ਨਾਹੀ ਤ ਕਰੁ ਬੈਰਾਗੁ॥***
***ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥*** ***ਅੰਗ - ੧੩੭੭***

ਗੋਰਖ ਨਾਥ ਜੀ ਕਹਿਣ ਲੱਗੇ, "ਹੇ ਨਾਨਕ! ਅਸੀਂ ਝਗੜਿਆਂ ਵਿੱਚ ਨਹੀਂ ਪੈਂਦੇ, ਜਾਇਦਾਦਾਂ ਨਹੀਂ ਬਣਾਉਂਦੇ, ਡੇਰੇ ਨਹੀਂ ਬਣਾਉਂਦੇ, ਖੁੱਲ੍ਹੇ-ਖੁੱਲ੍ਹੇ ਰਹਿੰਦੇ ਹਾਂ। ਸਾਡੇ ਜਿਹੜੇ ਘਰ ਨੇ, ਇਹ ਜੰਗਲ ਹੀ ਨੇ; ਸਾਡੀ ਜੋ ਖੁਰਾਕ ਹੈ, ਕੰਦਮੂਲ ਅਸੀਂ ਖਾ ਲੈਂਦੇ ਹਾਂ। ਅਸੀਂ ਬਾਥਰੂਮ ਨਹੀਂ ਬਣਾਉਂਦੇ, ਤੀਰਥਾਂ ਦਾ ਇਸ਼ਨਾਨ ਕਰਦੇ ਹਾਂ, ਉਨ੍ਹਾਂ ਦਾ ਫਲ ਸਾਨੂੰ ਮਿਲਦਾ ਹੈ ਤੇ ਜਦੋਂ ਪੁੰਨ ਵਧ ਜਾਣ ਤਾਂ ਫਲ, ਸੁਖ ਹੋਇਆ ਕਰਦੇ। ਇਸ ਤਰ੍ਹਾਂ ਨਾਲ ਮਹਾਰਾਜ ਨੂੰ ਦੱਸਦੇ ਨੇ -

***ਧਾਰਨਾ - ਰਹਿ ਕੇ ਜੰਗਲਾਂ 'ਚ ਕੰਦਮੂਲ ਖਾ ਕੇ,***
***ਤੀਰਥਾਂ ਤੇ ਸੁੱਖ ਪਾਈਦਾ-੨, ੨.***

ਹੇ ਨਾਨਕ! ਇਹ ਜੋ ਤੂੰ ਸੰਸਾਰ ਨੂੰ ਉਪਦੇਸ਼ ਦਿੰਦਾ ਫਿਰਦਾ ਹੈ ਕਿ ਘਰ ਛੱਡਣ ਦੀ ਲੋੜ ਨਹੀਂ; ਇਹਦੇ ਵਿੱਚ ਕਿਵੇਂ ਤੂੰ ਸੰਦਾਰ ਨੂੰ ਪਾਰ ਲੰਘਾ ਦੇਵੇਂਗਾ? ਦੇਖ, ਅਸੀਂ ਨ ਹੱਟੀਆਂ ਵਿੱਚ ਜਾਂਦੇ ਹਾਂ, ਨਾ ਘਰਾਂ ਵਿੱਚ ਪੈਂਦੇ ਹਾਂ; ਜੰਗਲਾਂ 'ਚ ਰਹਿੰਦੇ ਹਾਂ -

***ਹਾਟੀ ਬਾਟੀ ਰਹਹਿ ਨਿਰਾਲੇ***
***ਰੂਖਿ ਬਿਰਖਿ ਉਦਿਆਨੇ॥***
***ਕੰਦ ਮੂਲੁ ਅਹਾਰੋ ਖਾਈਐ***
***ਅਉਧੂ ਬੋਲੈ ਗਿਆਨੇ॥*** ***ਅੰਗ - ੯੩੮***

ਅਸੀਂ ਕੰਦ ਮੂਲ ਖਾ ਲੈਂਦੇ ਹਾਂ, ਨਾ ਕਿਸੇ ਦਾ ਝਗੜਾ, ਨਾ ਝਾਟਾ। ਫੇਰ -

***ਤੀਰਥਿ ਨਾਈਐ ਸੁਖੁ ਫਲੁ ਪਾਈਐ***
***ਮੈਲੁ ਨ ਲਾਗੈ ਕਾਈ॥*** ***ਅੰਗ -੯੩੯***

ਦੇਖ, ਸਾਨੂੰ ਕਿਸੇ ਕਿਸਮ ਦੀ ਮੈਲ ਨਹੀਂ ਲਗਦੀ। ਕਾਹਦੀ ਮੈਲ ਨਹੀਂ ਲਗਦੀ? ਕਿ ਮੁੰਡਾ ਬਿਮਾਰ ਹੈ, ਘਾਟਾ ਪੈ ਗਿਆ, ਆਹ ਹੋ ਗਿਆ - ਮਸਤ ਰਹਿੰਦੇ ਹਾਂ। ਸਾਡੇ ਮਨ ਤੇ ਮੈਲ ਹੀ ਨਹੀਂ ਲਗਦੀ ਕੋਈ -

***ਗੋਰਖ ਪੂਤੁ ਲੋਹਾਰੀਪਾ ਬੋਲੈ***
***ਜੋਗ ਜੁਗਤਿ ਬਿਧਿ ਸਾਈ॥*** ***ਅੰਗ - ੯੩੯***

ਇਹ ਤਰੀਕਾ ਹੈ ਜੋਗ ਦਾ, ਕਿ ਆਰਾਮ ਨਾਲ ਰਹਿੰਦੇ ਹਾਂ ਤੇ ਤੂੰ ਇਹ ਅਪਣਾਅ ਲੈ।"

ਗੁਰੂ ਨਾਨਕ ਸਾਹਿਬ ਕਹਿੰਦੇ, "ਇਹ ਤਾਂ ਗਲਤ ਗੱਲ ਹੈ ਕਿ ਮੈਲ ਨਹੀਂ ਲਗਦੀ। ਮੈਲ ਤਾਂ ਆਦਮੀ ਦੇ ਅੰਦਰ ਲੱਗੀ ਹੋਈ ਹੈ - ਭਰਿਆ ਪਿਆ ਹੈ ਮੈਲ ਨਾਲ ਕਿਉਂਕਿ -

***ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ॥*** ***ਅੰਗ - ੬੧***

ਤੁਸੀਂ ਜੋਗੀ ਬਣ ਗਏ, ਬੜਾ ਮਨ ਵਿੱਚ ਅਭਿਮਾਨ ਆ ਗਿਆ ਕਿ ਦੁਨੀਆਂ ਨਾਲੋਂ ਅਸੀਂ ਚੰਗੇ ਹਾਂ, ਇਹ ਤਾਂ ਬਾਕੀ ਸਾਰੀ ਚੌਰਾਸੀ ਤੁਸੀਂ ਫਿਰਦੀ ਹੈ, ਪਰ -

***ਤੀਰਥ ਨਾਤਾ ਕਿਆ ਕਰੇ***
***ਮਨ ਮਹਿ ਮੈਲੁ ਗੁਮਾਨੁ॥*** ***ਅੰਗ - ੬੧***

ਅੰਦਰ ਤਾਂ ਗੁਮਾਨ ਦੀ ਮੈਲ ਭਰੀ ਪਈ ਹੈ। ਇਸ ਬਾਹਰਲੇ ਸਰੀਰ ਤੇ ਮੈਲ ਹੋਈ ਕਿ ਨਾ ਹੋਈ, ਇਹਦੇ ਨਾਲ ਕੀ ਫਰਕ ਪੈਂਦਾ ਹੈ, ਕਿਉਂਕਿ -

***ਮਨ ਮੈਲੇ ਸਭੁ ਕਿਛੁ ਮੈਲਾ***
***ਤਨਿ ਧੋਤੈ ਮਨੁ ਹਛਾ ਨ ਹੋਇ॥*** ***ਅੰਗ- ੫੫੮***

ਜਿੰਨਾਂ ਚਿਰ ਮਨ ਦੇ ਅੰਦਰ ਮੈਲ ਹੈ, ਓਨਾਂ ਚਿਰ ਤਨ ਦੀ ਸਫਾਈ ਕੀ ਕਰੇਗੀ -

***ਤੀਰਥਿ ਨਾਈਐ ਸੁਖੁ ਫਲੁ ਪਾਈਐ***
***ਮੈਲੁ ਨ ਲਾਗੈ ਕਾਈ॥*** ***ਅੰਗ - ੬੩੯***

ਕੀ ਇਹਦੇ ਨਾਲ ਦਰਗਾਹ ਵਿੱਚ ਥਾਂ ਮਿਲ ਜਾਵੇਗੀ ਕਿ ਅਸੀਂ ਤੁਰੇ ਹੀ ਰਹਿੰਦੇ ਹਾਂ, ਕਿਤੇ ਇਕ ਰਾਤ ਨਹੀਂ ਕੱਟਦੇ -

***ਊਹਾ ਕਾਮਿ ਨ ਆਵੈ ਇਹ ਬਿਧਿ***
***ਓਹੁ ਲੋਗਨ ਹੀ ਪਤੀਆਵੈ॥*** ***ਅੰਗ - ੨੧੬***

ਦਰਗਾਹ ਵਿੱਚ ਨਹੀਂ ਇਹ ਚੀਜ਼ਾਂ ਪਹੁੰਚਦੀਆਂ। ਉਥੇ ਪਹੁੰਚਣ ਵਾਲੀ ਹੋਰ ਚੀਜ਼ ਹੈ ਤੇ ਉਹ ਹੈ ਨਾਮ ਪ੍ਰਮੇਸ਼ਰ ਦਾ। ਨਾਮ ਤੋਂ ਬਗੈਰ ਕੋਈ ਚੀਜ਼ ਨਹੀਂ ਪਹੁੰਚਦੀ।"

ਉਸ ਵੇਲੇ ਚਰਪਟ ਨਾਥ ਕਹਿਣ ਲੱਗਿਆ, "ਹੇ ਨਾਨਕ! ਠੀਕ ਹੈ ਤੇਰੇ ਬਚਨ ਸਤਿ ਨੇ ਪਰ ਇਕ ਗੱਲ ਸਾਨੂੰ ਵੀ ਸਮਝਾ ਦੇ। ਉਹ ਇਹ ਹੈ ਕਿ ਕਿ ਭਵਜਲ ਤਾਂ ਬੜੀਆਂ-ਬੜੀਆਂ ਛੱਲਾਂ ਮਾਰ ਰਿਹਾ ਹੈ, ਤੂੰ ਇਸ ਸੰਸਾਰ ਨੂੰ ਕਿਵੇਂ ਤਾਰ ਦੇਵੇਂਗਾ?" ਇਸ ਤਰ੍ਹਾਂ ਬੇਨਤੀ ਕਰਦਾ ਹੈ -

***ਧਾਰਨਾ - ਭਵਜਲ ਕਿਵੇਂ ਤਰੀਏ ਜੀ,***
***ਦੇਹੁ ਇਹ ਵਿਚਾਰ ਸੱਚਾ -੨***

ਹੇ ਨਾਨਕ! ਤੇਰੀ ਗੱਲ ਮੰਨਦੇ ਹਾਂ। ਤੂੰ ਇਹ ਕਹਿੰਦਾ ਹੈਂ ਕਿ ਗ੍ਰਿਹਸਤ ਵਿੱਚ ਰਹਿ ਕੇ, ਬਾਲ ਬੱਚਿਆਂ ਵਿੱਚ ਰਹਿ ਕੇ, ਸਾਰੇ ਕਾਰੋਬਾਰ ਕਰਦੇ ਹੋਏ ਆਦਮੀ ਸੰਸਾਰ ਤੋਂ ਤਰ ਸਕਦਾ ਹੈ-

***ਨਾਨਕ ਸਤਿਗੁਰਿ ਭੇਟੀਐ ਪੂਰੀ ਹੋਵੈ ਜੁਗਤਿ॥***
***ਹਸੰਦਿਆ ਖੇਲੰਦਿਆ ਪੈਨੰਦਿਆ***
***ਖਾਵੰਦਿਆ ਵਿਚੇ ਹੋਵੈ ਮੁਕਤਿ॥*** ***ਅੰਗ - ੫੨੨***

ਇਹ ਕਿਵੇਂ ਹੋ ਸਕਦਾ ਹੈ ਜਦ ਕਿ ਇਕ ਪਾਸੇ ਬੱਚੇ ਚਿਆਂ-ਚਿਆਂ ਕਰਦੇ ਹੋਣ, ਫੇਰ ਮਕਾਨ ਦਾ ਕਿਰਾਇਆ ਦੇਣ ਵਾਸਤੇ ਪੈਸੇ ਨਾ ਹੋਣ, ਕੋਈ ਬਿਮਾਰੀ ਲੱਗੀ ਹੋਈ ਹੈ, ਕਿਤੇ ਕੇਸ ਬਣੇ ਹੋਏ ਨੇ, ਕਿਉਂ ਝਗੜੇ

ਗਲ ਪਏ ਹੋਏ ਨੇ - ਇਹਦੇ ਵਿਚੋਂ ਕਿਵੇਂ ਲੰਘ ਜਾਊਗਾ ਆਦਮੀ? ਇਹ ਤਾਂ ਤੂੰ ਅਣਹੋਈ ਗੱਲ ਕਰ ਦਿੱਤੀ। ਇਹਦੇ ਵਿਚੋਂ ਲੰਘਦਾ ਹੀ ਤਾਂ ਹੈ, ਜਦੋਂ ਸਾਰੇ ਝੰਜਟਾਂ ਨੂੰ ਛੱਡ ਕੇ ਆਦਮੀ ਲਾਂਭੇ ਹੋ ਜਾਵੇ। ਇਹ ਸਾਡੀ ਸਮਝ 'ਚ ਨਹੀਂ ਆਉਂਦਾ ਕਿ -

***ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ॥***
***ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ॥*** ***ਅੰਗ - ੯੩੮***

ਅਸੀਂ ਕਿੰਤੂ ਨਹੀਂ ਕਰਦੇ, ਸਿਰ ਨਹੀਂ ਫੇਰਦੇ, ਪਰ ਸਾਨੂੰ convince (ਯਕੀਨ) ਕਰਾ ਦੇ ਇਸ ਗੱਲ ਉਤੇ - ਸਮਝਾ ਦੇ ਸਾਨੂੰ।"

ਗੁਰੂ ਨਾਨਕ ਕਹਿਣ ਲੱਗੇ, "ਦੇਖੋ, ਗੱਲ ਐਨੀ ਐ ਕਿ ਗੁਰੂ ਪੂਰਾ ਹੋਣਾ ਚਾਹੀਦਾ ਹੈ। ਪਹਿਲਾਂ ਤਾਂ ਨਿਗੁਰਾ ਬੰਦਾ ਲੰਘ ਹੀ ਨਹੀਂ ਸਕਦਾ, ਜੋ ਜੀਅ ਚਾਹੇ - ਕਰ ਲਵੇ। ਜਿੰਨੀ ਛੇਤੀ ਆਪਣੀ ਗਲਤੀ ਮੰਨ ਲਏਗਾ, ਓਨਾ ਹੀ ਚੰਗਾ ਹੈ, ਪਰ ਨਿਗੁਰੇ ਬੰਦਾ ਦਾ ਤਾਂ ਨਾਉਂ ਲੈਣਾ ਵੀ ਬੁਰਾ ਹੈ -

***................ਨਿਗੁਰੇ ਕਾ ਹੈ ਨਾਉ ਬੁਰਾ॥*** ***ਅੰਗ - ੪੩੫***

ਉਹਨੇ ਤਾਂ ਡੁਬਣਾ ਹੀ ਡੁਬਣਾ ਹੈ। ਉਹਨੇ ਆਪ ਵੀ ਡੁਬਣਾ ਹੈ ਤੇ ਨਾਲ ਸੰਸਾਰ ਨੂੰ ਵੀ ਡੋਬੇਗਾ - ਉਹ ਨਹੀਂ ਤਰ ਸਕਦਾ।" ਸਿੱਧ ਕਹਿੰਦੇ, "ਉਹ ਜੇ 'ਰਾਮ-ਰਾਮ' ਕਰਦਾ ਹੈ ਤਾਂ?" ਮਹਾਰਾਜ ਕਹਿੰਦੇ -

***ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥***
***ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥*** ***ਅੰਗ - ੪੯੧***

ਜਿੰਨਾਂ ਚਿਰ ਅੰਦਰਲਾ ਰਸਤਾ ਨਹੀਂ ਜਾਣਦਾ ਜਿਹੜਾ ਕਿਸੇ ਕਿਤਾਬ ਵਿੱਚ ਨਹੀਂ ਲਿਖਿਆ ਹੋਇਆ, ਕਿਤੇ ਉਹਦਾ ਨਕਸ਼ਾ ਨਹੀਂ ਵਾਹਿਆ ਹੋਇਆ ਤੇ ਨਾ ਹੀ ਆਦਮੀ ਨੂੰ ਅੰਦਰ ਕੋਈ ਦੱਸ ਸਕਦਾ ਹੈ। ਉਹ ਤਾਂ ਆਪਣੇ ਤਜਰਬੇ ਨਾਲ ਆਪੇ ਹੀ ਪਤਾ ਲਗਦਾ ਹੈ, ਗੁਰੂ ਗਾਈਡ ਕਰਦਾ ਹੈ, ਰਸਤਾ ਦਸਦਾ ਹੈ। ਜਦੋਂ ਉਸ ਰਾਹ ਦਾ ਹੀ ਨਹੀਂ ਪਤਾ, ਲੰਘ ਕਿਵੇਂ ਜਾਏਗਾ ਉਹ।

ਇਸ ਕਰਕੇ ਇਹਦੇ ਲਈ ਪੂਰੇ ਸਤਿਗੁਰੂ ਦੀ ਲੋੜ ਹੈ। ਜਦੋਂ ਪੂਰਾ ਸਤਿਗੁਰੂ ਮਿਲ ਗਿਆ ਫੇਰ ਉਹ ਸ਼ਬਦ ਦੇ ਦਿੰਦਾ ਹੈ, ਸ਼ਬਦ ਦੀ ਕਮਾਈ ਕਰਾ ਦਿੰਦਾ ਹੈ। ਜਿਉਂ-ਜਿਉਂ ਸ਼ਬਦ ਦੀ ਕਮਾਈ ਕਰ ਲਏਗਾ, ਸੰਸਾਰ ਦੇ ਦੁੱਖਾਂ ਤੋਂ ਬਰੀ ਹੁੰਦਾ ਚਲਿਆ ਜਾਏਗਾ। ਉਹ ਪਰਵਾਹ ਨਹੀਂ ਕਰਦਾ ਦੁਖ-ਸੁਖ ਦੀ, ਕਹਿੰਦਾ ਹੈ ਕਿ ਹੁਕਮ ਵਿੱਚ ਹੋ ਰਿਹਾ ਹੈ ਸਭ ਕੁਛ -

***ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*** ***ਅੰਗ - ੧***

ਉਹ ਰਜ਼ਾਅ ਸਮਝ ਕੇ ਉਹਦੇ ਵਿਚ ਆਪਣਾ ਕੰਮ ਕਰਦਾ ਹੈ ਸਾਰਾ, ਲੇਕਿਨ ਪ੍ਰੇਸ਼ਾਨ ਨਹੀਂ ਹੁੰਦਾ।

ਇਹ ਇਸ ਤਰ੍ਹਾਂ ਹੈ ਕਿ ਆਦਮੀ ਦੇ ਅੰਦਰ ਇਕ ਚੀਜ਼ ਹੈ ਜਿਹਨੂੰ 'ਸੁਰਤਿ' ਕਹਿੰਦੇ ਨੇ, attention ਕਹਿੰਦੇ ਨੇ, 'ਧਿਆਨ' ਕਹਿੰਦੇ ਨੇ। ਉਹਦੇ 'ਤੇ ਪਹਿਰਾ ਦੇਣਾ ਹੈ। ਜੇ ਇਥੇ ਸਤਿਸੰਗ ਵਿੱਚ ਗੱਲਾਂ ਕਰੀ ਜਾਈਏ, ਸੁਰਤਿ ਐਧਰ ਉਧਰ ਘੁੰਮਦੀ ਹੋਵੇ - ਮਜ਼ਾਲ ਹੈ ਕਿ ਇਕ ਗੱਲ ਵੀ ਉਹਦੇ ਪੱਲੇ ਪੈ ਜਾਵੇ। ਜੇ ਤਾਂ ਨਾਲ ਦੀ ਨਾਲ ਵਿਚਾਰ ਕਰੀ ਜਾਵੇ, ਫਿਰ ਗੱਲ ਅੰਦਰ ਲੰਘ ਜਾਂਦੀ ਹੈ - ਹਿਰਦੇ 'ਚ ਵਸ ਜਾਂਦੀ ਹੈ। ਜੇ ਵਿਚਾਰ ਨਾ ਕਰੀਏ, ਸਭ ਗੱਲਾਂ ਭੁੱਲ ਜਾਂਦੀਆਂ ਨੇ - ਇਕ ਵੀ ਯਾਦ ਨਹੀਂ ਰਹਿੰਦੀ, ਪੜਦਾ ਈ ਪੈ ਜਾਂਦਾ ਹੈ, ਦਰਵਾਜ਼ਾ ਈ ਬੰਦ ਹੋ ਜਾਂਦਾ ਹੈ। ਨਾ ਯਾਦ ਏਥੇ ਰਹੇ ਅਤੇ ਨਾ ਘਰ ਜਾ ਕੇ, ਕਿ ਕੀ ਕਿਹਾ ਸੀ ਸਤਿਸੰਗ ਵਿਚ? ਸੋ ਇਹ ਸੁਰਤਿ ਹੁੰਦੀ ਹੈ - attention, ਤਵੱਜੋ। ਉਹ ਸੁਰਤਿ ਆਦਮੀ ਦੇ ਅੰਦਰ ਕੰਮ ਕਰਦੀ ਐ।

ਜਿਵੇਂ, ਜੇ ਕੋਈ ਕਾਰ ਚਲਾਉਂਦਾ ਹੈ ਤਾਂ ਉਹਦੀ ਸੁਰਤਿ ਸੜਕ ਉਤੇ road (ਸੜਕ) ਨੂੰ read (ਪੜ੍ਹਦੀ) ਕਰ ਰਹੀ ਹੁੰਦੀ ਹੈ, ਸੜਕ ਨੂੰ ਪੜ੍ਹਦੀ ਹੈ ਕਿ ਔਹ ਕਿਸੇ ਡੰਗਰ ਨੇ ਮੂੰਹ ਏਧਰ ਨੂੰ ਚੁੱਕ ਲਿਆ। ਇਨ੍ਹਾਂ ਤੋਂ ਕਿਸ ਤਰੀਕੇ ਸਿਰ ਬਚ ਕੇ ਲੰਘਣਾ ਹੈ। ਇਉਂ ਜਿਸਦੀ ਸੁਰਤਿ ਨਹੀਂ ਕੰਮ ਕਰਦੀ, ਉਹ ਠਾਹ ਮਾਰਦਾ ਹੈ ਦੂਜੇ

ਵਿੱਚ ਆਪਣੀ ਗੱਡੀ ਨੂੰ। ਡਰਾਈਵਰ ਨਸ਼ੇ ਖਾ ਲੈਂਦੇ ਨੇ ਜਿਸ ਨਾਲ ਸੁਰਤਿ ਅੱਧੀ ਰਹਿ ਜਾਂਦੀ ਹੈ, ਜਿਸ ਕਰਕੇ ਐਕਸੀਡੈਂਟ ਕਰ ਦਿੰਦੇ ਨੇ ਅਤੇ ਫਿਰ ਸੰਤਾਂ ਕੋਲ ਆ ਜਾਂਦੇ ਨੇ। ਉਹ ਕਹਿ ਦਿੰਦੇ ਨੇ ਕਿ ਇਹਦਾ ਇਲਾਜ ਤਾਂ ਤੇਰੇ ਕੋਲ ਹੀ ਹੈ ਭਾਈ, ਮੇਰੇ ਕੋਲ ਨਹੀਂ। ਮੇਰਾ ਜੇ ਬਚਨ ਮੰਨ ਲਵੇਂ ਤਾਂ ਐਕਸੀਡੈਂਟ ਬਿਲਕੁਲ ਨਹੀਂ ਹੋਏਗਾ।

ਬਾਹਰਲੇ ਦੇਸ਼ਾਂ 'ਚ ਐਕਸੀਡੈਂਟ ਬਹੁਤ ਘੱਟ ਹੁੰਦੇ ਨੇ। ਅਮਰੀਕਾ ਵਿੱਚ ਦਸ ਹਜ਼ਾਰ ਗੱਡੀਆਂ ਪਿੱਛੇ ਇਕ ਐਕਸੀਡੈਂਟ ਹੁੰਦਾ ਹੈ, ਪਰ ਸਾਡੇ ਦੇਸ਼ ਵਿੱਚ ਇਕ ਹਜ਼ਾਰ ਗੱਡੀਆਂ ਪਿੱਛੇ 86 ਐਕਸੀਡੈਂਟ ਹੁੰਦੇ ਨੇ, ਜਿਸਦਾ ਮਤਲਬ ਇਹ ਹੋਇਆ ਕਿ ਦਸ ਹਜ਼ਾਰ ਪਿੱਛੇ 860 ਹੋਏ। ਇਹ ਸਾਰੇ ਕਰਦੇ ਹਨ - ਬੇ-ਸੁਰਤਿ ਹੋ ਕੇ, ਯਾਨੀ ਸੁਰਤਿ ਟਿਕਾਣੇ ਨਹੀਂ ਹੁੰਦੀ। ਜਿਵੇਂ ਕੋਈ ਗੱਲ ਕਰ ਰਿਹਾ ਹੋਵੇ ਤੇ ਦੂਜਾ ਬੰਦਾ ਧਿਆਨ ਨਾਲ ਨਾ ਸੁਣ ਰਿਹਾ ਹੋਵੇ ਤਾਂ ਉਹਨੂੰ ਪੁੱਛੋ ਕਿ ਤੈਨੂੰ ਪਤਾ ਲੱਗਿਆ, ਮੈਂ ਕੀ ਕਿਹਾ ਹੈ? ਉਹ ਇਹੀ ਕਹੇਗਾ ਕਿ ਮੇਰਾ ਧਿਆਨ ਹੋਰ ਪਾਸੇ ਸੀ।

ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਕਹਿੰਦੇ ਨੇ ਕਿ ਅਸੀਂ ਉਸ ਧਿਆਨ ਨੂੰ ਬੰਨ੍ਹਦੇ ਹਾਂ, ਉਸ ਨੂੰ ਅਸੀਂ ਸ਼ਬਦ ਦੇ ਨਾਲ ਲਾਉਂਦੇ ਹਾਂ। ਉਹ ਸ਼ਬਦ ਆਉਂਦਾ ਹੈ ਅਕਾਲ ਪੁਰਖ ਦੇ ਦਰ ਤੋਂ, ਤੇ ਜਦੋਂ ਧਿਆਨ ਸ਼ਬਦ ਨਾਲ ਲੱਗ ਜਾਵੇਗਾ ਤਾਂ ਸ਼ਬਦ ਫਿਰ ਉਪਰ ਨੂੰ ਖਿੱਚਣਾ ਸ਼ੁਰੂ ਕਰ ਦਿੰਦਾ ਹੈ ਸੁਰਤਿ ਨੂੰ। ਸੋ ਇਹਦੇ ਨਾਲ ਅਸੀਂ ਸੰਸਾਰ ਦਾ ਉਧਾਰ ਕਰਨਾ ਹੈ -

***ਧਾਰਨਾ - ਨਾਨਕ ਨਾਮ ਵਖਾਣੇ ਓ,***
***ਸੁਰਤ ਸ਼ਬਦ ਭਵਸਾਗਰ ਤਰੀਏ - ੨.***

***ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥ ਅੰਗ - ੯੩੮***

ਕਮਲ ਦੇ ਫੁੱਲ ਦੀ ਮਿਸਾਲ ਦੇ ਕੇ ਮਹਾਰਾਜ ਸਮਝਾਉਂਦੇ ਹਨ। ਕਮਲ ਦਾ ਫੁੱਲ ਟੋਭਿਆਂ ਵਿੱਚ, ਤਲਾਬਾਂ ਵਿੱਚ ਹੁੰਦਾ ਹੈ। ਜੇ ਮੀਂਹ ਪੈ ਜਾਣ ਤੇ ਪਾਣੀ ਵਧ ਜਾਵੇ ਤਾਂ ਉਹ ਓਨਾਂ ਹੀ ਉਚਾ ਹੋ ਜਾਂਦਾ ਹੈ। ਇਹ ਕਦੇ ਵੀ ਡੁੱਬਿਆ ਨਹੀਂ ਕਰਦਾ ਪਾਣੀ ਵਿੱਚ, ਚਾਹੇ ਗਜ਼-ਗਜ਼ ਪਾਣੀ ਚੜ੍ਹ ਜਾਵੇ। ਉਹਦੇ ਵਿੱਚ ਇਹ ਤਾਸੀਰ ਹੈ ਕਿ ਉਹਦੀ ਓਨੀ ਹੀ ਡੰਡੀ ਨਾਲ ਦੀ ਨਾਲ ਨਿਕਲ ਆਉਂਦੀ ਹੈ। ਇਵੇਂ ਹੀ ਸੰਸਾਰ ਵਿੱਚ ਰਹਿਣਾ ਹੈ, ਕੰਵਲ ਦੇ ਫੁੱਲ ਵਾਂਗ ਉਚੇ ਉਠ ਕੇ। ਦੂਜੀ ਮਿਸਾਲ ਦਿੰਦੇ ਨੇ ਮੁਰਗਾਬੀ ਦੀ। ਇਹਦੇ ਖੰਭ ਨਹੀਂ ਭਿੱਜਿਆ ਕਰਦੇ ਪਾਣੀ ਵਿੱਚ।

ਇਸੇ ਤਰ੍ਹਾਂ ਜਿਹੜਾ ਗ੍ਰਿਹਿਸਥੀ ਜ਼ਿੰਮੇਵਾਰੀਆਂ ਸੰਭਾਲਦਾ ਹੋਇਆ ਸ਼ਬਦ ਦੇ ਨਾਲ ਜੁੜ ਗਿਆ, ਉਹਦਾ ਮਨ ਭਿੱਜਦਾ ਨਹੀਂ ਹੈ ਮਾਇਆ ਵਿਚ, ਅਤੇ ਦੁਖ ਆਉਣ ਨਾਲ ਡੁੱਬਦਾ ਨਹੀਂ ਹੈ। ਮਨ ਟਿਕ ਜਾਂਦਾ ਹੈ, ਦੁਖ ਅਤੇ ਸੁਖ ਨੂੰ ਵਾਹਿਗੁਰੂ ਦਾ ਭਾਣਾ ਕਰਕੇ ਮੰਨਦਾ ਹੈ, ਹਰਖ ਸ਼ੋਕ ਵਿੱਚ ਡੁੱਬਦਾ ਨਹੀਂ ਹੁੰਦਾ। ਸੋ ਇਸ ਤਰ੍ਹਾਂ ਦੇ ਨਾਲ -

***ਸੁਰਤਿ ਸਬਦਿ ਭਵਸਾਗਰੁ ਤਰੀਐ***
***ਨਾਨਕ ਨਾਮੁ ਵਖਾਣੇ॥ ਅੰਗ - ੯੩੮***

ਹੋਰ ਜੋ ਤੁਸੀਂ ਇਕਾਂਤ ਕਹਿੰਦੇ ਹੋ, ਅਸੀਂ ਸ਼ਬਦ ਨੂੰ ਹੀ ਇਕਾਂਤ ਮੰਨਦੇ ਹਾਂ -

***ਰੇ ਮਨ ਐਸੋ ਕਰਿ ਸਨਿਆਸਾ॥***
***ਬਨ ਸੇ ਸਦਨ ਸਭੈ ਕਰਿ ਸਮਝਹੁ***
***ਮਨ ਹੀ ਮਾਹਿ ਉਦਾਸਾ॥ ਸ਼ਬਦ ਹਜ਼ਾਰੇ ਪਾਤਸ਼ਾਹੀ ੧੦***

ਜਿਵੇਂ ਵਣਾਂ ਵਿੱਚ ਰਹਿੰਦੇ ਹੋਈਏ, ਇਵੇਂ ਹੀ ਘਰ ਵਿੱਚ ਸਮਝੋ। ਡਿਊਟੀਆਂ ਦਿਓ, ਪਰ ਨਿਰਲੇਪ ਰਹੋ, ਕਿਸੇ ਚੀਜ਼ ਨਾਲ ਪਕੜ ਨਹੀਂ ਹੋਣ ਦੇਣੀ, ਵਾਹਿਗੁਰੂ ਵੱਲ ਪੂਰੀ ਬਿਰਤੀ ਲਾਉਣੀ ਹੈ, ਪੂਰਾ ਧਿਆਨ ਲਾਉਣਾ ਹੈ। ਸੰਸਾਰ ਦੀ ਡਿਊਟੀ ਪਰਾਲਬਧ ਨੇ ਆਪੇ ਹੀ ਕਰਵਾ ਲੈਣੀ ਹੈ, ਘਰ ਬਾਰ ਨਹੀਂ ਛੱਡਣਾ -

***ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥***

***ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾਕਾ ਦਾਸੋ॥*** ***ਅੰਗ - ੯੩੮***

ਆਸਾ ਨਹੀਂ ਕਰਨੀ ਕਿਉਂਕਿ ਆਸਾ ਵਿੱਚ ਦੁੱਖ ਹੁੰਦਾ ਹੈ। ਜੋ ਕੁਛ ਹੋ ਗਿਆ, ਠੀਕ ਹੈ। ਸੋ ਸੰਤ ਜਨੋਂ! ਸਾਰੀ ਗੱਲ ਮਨ ਨਾਲ ਸਬੰਧ ਰਖਦੀ ਹੈ ਤੇ ਜਿੰਨੀ ਦੇਰ ਤੱਕ ਮਨ ਨਹੀਂ ਆਦਮੀ ਦੇ ਨਾਲ ਸਾਥ ਦਿੰਦਾ, ਓਨੀ ਦੇਰ ਤੱਕ ਕੁਛ ਨਹੀਂ ਬਣਦਾ - ਚਾਹੇ ਘਰ ਛੱਡ ਦਿਓ, ਜੰਗਲਾਂ ਵਿੱਚ ਰਹੋ, ਕੰਦਮੂਲ ਖਾ ਲਓ, ਚਾਹੇ ਤੀਰਥਾਂ 'ਤੇ ਚਲੇ ਜਾਓ ਤੇ ਜਿਹੜੀ ਤੁਸੀਂ 'ਹਾਟੀ ਬਾਟੀ' ਕਹਿੰਦੇ ਹੋ, ਇਹਦੇ ਵਿੱਚ ਅਸੀਂ ਨਹੀਂ ਆਉਂਦੇ। 'ਹਾਟੀ ਬਾਟੀ' ਵਿੱਚ ਤਾਂ ਨੀਂਦ ਨਹੀਂ ਆਉਂਦੀ। ਦੁਖ ਆਉਂਦੇ ਨੇ, ਤਕਲੀਫਾਂ ਆਉਂਦੀਆਂ ਨੇ, ਪਰ ਤਕਲੀਫਾਂ ਆਦਮੀ ਦਾ ਇਲਾਜ ਹੁੰਦੀਆ ਨੇ। ਜਦੋਂ ਵੀ ਆਦਮੀ ਸੁਖੀ ਹੁੰਦਾ ਹੈ, ਉਸ ਵੇਲੇ ਮਸਤ ਹੋ ਜਾਂਦਾ ਹੈ।

ਇਕ ਵਾਰ ਗੁਰੂ ਦਸਵੇਂ ਪਾਤਸ਼ਾਹ ਤੋਂ ਪੁੱਛਿਆ ਸਿੱਖਾਂ ਨੇ, ਪਾਤਸ਼ਾਹ! ਜੇ ਤੁਸੀਂ ਕਿਸੇ ਸਿੱਖ ਤੇ ਪ੍ਰਸੰਨ ਹੋ ਜਾਓ ਤਾਂ ਉਸ ਨੂੰ ਕੀ ਦਿੰਦੇ ਹੋ? ਮਹਾਰਾਜ ਕਹਿੰਦੇ, ਅਸੀਂ ਉਸਦਾ ਕਾਰੋਬਾਰ ਵਧਾ ਦਿੰਦੇ ਹਾਂ, ਵਿਘਨਾਂ ਦਾ ਨਾਸ਼ ਕਰ ਦਿੰਦੇ ਹਾਂ, ਉਹਦੇ ਮੱਥੇ ਤੇ ਲਿਖੇ ਹੋਏ ਮਾੜੇ ਲੇਖ ਮਿਟਾ ਦਿੰਦੇ ਹਾਂ ਕਿਉਂਕਿ ਜਦੋਂ ਉਹ ਚਰਨਾਂ ਤੇ ਸੀਸ ਨਿਵਾਉਂਦਾ ਹੈ - ਸ਼ਰਧਾ ਭਰੋਸੇ ਦੇ ਨਾਲ, ਉਸ ਵੇਲੇ ਮਾੜੇ ਲੇਖ ਮਿਟ ਜਾਂਦੇ ਹਨ, ਚੰਗੇ ਲੇਖ ਉਘੜ ਆਉਂਦੇ ਨੇ। ਜਦੋਂ ਚੰਗੇ ਲੇਖ ਆ ਗਏ, ਫੇਰ ਘਰ ਵਿੱਚ ਸੁਖ ਹੋਵੇਗਾ, ਬੱਚੇ ਆਗਿਆਕਾਰ ਹੋਣਗੇ, ਘਰ ਵਿੱਚ ਸੁੱਖ ਸ਼ਾਂਤੀ ਹੋਵੇਗੀ, ਕਲੇਸ਼ ਨਾਉਂ ਦੀ ਚੀਜ਼ ਘਰ ਵਿਚੋਂ ਨੱਠ ਜਾਏਗੀ, ਸਾਰੇ ਇਕ ਰਸਤੇ ਤੇ ਚੱਲਣ ਲੱਗ ਜਾਣਗੇ। ਕੋਈ ਖਿਚਾਖਿੱਚੀ ਨਹੀਂ ਰਹੇਗੀ ਕਿਉਂਕਿ ਸਤਿਗੁਰੂ ਦੇ ਚਰਨਾਂ ਤੇ ਨਮਸਕਾਰ ਕਰਕੇ ਮਾੜੇ ਲੇਖ ਖਤਮ ਕਰ ਲਏ। ਫਿਰ ਜਿੱਥੇ ਸੰਮਤੀ ਹੋਵੇਗੀ, ਉਥੇ ਰਿਜ਼ਕ ਆਏਗਾ ਤੇ ਜਦੋਂ ਰਿਜ਼ਕ ਆ ਗਿਆ, ਉਹਦਾ ਕੰਮ ਵਧ ਜਾਵੇਗਾ, ਵਿਘਨਾਂ ਦਾ ਨਾਸ ਹੋ ਜਾਵੇਗਾ -

***ਪ੍ਰਭ ਸਿਮਰਤ ਕਛੁ ਬਿਘਨ ਨ ਲਾਗੈ॥*** ***ਅੰਗ - ੨੬੨***

ਕਹਿਣ ਲੱਗੇ, "ਪਾਤਸ਼ਾਹ! ਬਹੁਤ ਲੋਕ ਐਸੇ ਹੁੰਦੇ ਨੇ ਕਿ ਜਦੋਂ ਉਨ੍ਹਾਂ ਕੋਲ ਕੁਛ ਨਹੀਂ ਹੁੰਦਾ ਤਾਂ ਮਿੰਨਤਾਂ ਕਰਦੇ ਫਿਰਦੇ ਹੁੰਦੇ ਨੇ - ਸਾਧੂਆਂ ਸੰਤਾਂ ਦੀਆਂ, ਜੀ ਰੋਟੀ ਹੀ ਮਿਲ ਜਾਵੇ ਖਾਣ ਨੂੰ, ਵੱਧ ਨਹੀਂ ਚਾਹੀਦਾ - ਗੁਜ਼ਾਰਾ ਨਹੀਂ ਚਲਦਾ, ਨੌਕਰੀ ਨਹੀਂ ਮਿਲਦੀ। ਮਹਾਂਪੁਰਸ਼ ਰੱਬ ਦੀ ਰਜ਼ਾਅ 'ਚ ਕਹਿ ਦਿੰਦੇ ਨੇ - ਕੋਈ ਨਹੀਂ, ਮਿਲ ਜਾਵੇਗੀ ਪਰ ਰੱਬ ਨੂੰ ਨਾ ਭੁੱਲੀਂ, ਮਸਤੀਂ ਨਾ। ਨੌਕਰੀ ਮਿਲ ਜਾਂਦੀ ਹੈ, ਪੈਸਾ ਜੇਬ ਵਿੱਚ ਪੈ ਜਾਂਦਾ ਹੈ; ਪੈਸੇ ਵਿੱਚ ਕੁਦਰਤੀ ਤਾਕਤ ਹੈ, ਇਹ ਆਦਮੀ ਨੂੰ ਭੁਲਾਉਂਦਾ ਹੈ, ਸਹੀ ਰਸਤੇ ਤੇ ਨਹੀਂ ਚੱਲਣ ਦਿੰਦਾ। ਇਹਨੂੰ ਪ੍ਰਦੂਸ਼ਣ ਕਹਿੰਦੇ ਨੇ, ਮਧ ਹੈ, ਨਸ਼ਾ ਹੈ -

***ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥***
***ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ॥*** ***ਅੰਗ - ੧੨੮੮***

ਚਾਹੇ ਰਾਜਸੀ ਸ਼ਕਤੀ ਆ ਜਾਵੇ, ਚਾਹੇ ਪੈਸੇ ਦੀ, ਚਾਹੇ ਭਾਈਚਾਰਕ ਸ਼ਕਤੀ ਆ ਜਾਵੇ; ਇਸ ਨਾਲ ਆਦਮੀ ਠਗਿਆ ਜਾਂਦਾ ਹੈ। ਫਿਰ ਇਹਨੂੰ ਵਿਸ਼ਵਾਸ਼ ਘਟ ਜਾਂਦਾ ਹੈ - ਨਾ ਸੰਤਾਂ ਤੇ ਰਹੇ, ਨਾ ਬਾਣੀ ਤੇ ਰਹੇ, ਨਾ ਗੁਰੂ ਤੇ ਰਹੇ। ਫਿਰ ਸੰਤਾਂ ਨੂੰ ਪਤਾ ਲੱਗ ਜਾਂਦਾ ਹੈ ਕਿ ਹੁਣ ਇਹਨੂੰ ਮਸਤੀ ਚੜ੍ਹ ਗਈ ਮਾਇਆ ਦੀ। ਪਹਿਲਾਂ ਵਾਂਗ ਨਹੀਂ ਆਉਂਦਾ, ਪੈਸੇ ਵਿਚ ਮਸਤ ਹੋ ਗਿਆ। ਜਦ ਪੈਸਾ ਆਦਮੀ ਕੋਲ ਆਉਂਦਾ ਹੈ, ਫਿਰ ਇਹਦਾ ਚਿੱਤ ਬੁਰਿਆਈਆਂ ਵਲ ਜਾਵੇਗਾ। ਜੇ ਪਰਮੇਸ਼ਰ ਵਲ ਰਹੇ ਤਾਂ ਮਨ ਚੰਗਿਆਈਆਂ ਵੱਲ ਜਾਏਗਾ। ਬਾਣੀ ਜਿਹੜੀ ਹੈ, ਇਹ ਗੁਰੂ ਹੈ, ਇਹ ਤਾਂ ਨਿਰੀ ਨੇਕੀ ਹੈ, ਏਥੇ ਮਾੜਾ ਕੰਮ ਤਾਂ ਹੈ ਹੀ ਨਹੀਂ। ਤੇ ਦੂਜੇ ਪਾਸੇ ਪੈਸੇ ਵਿੱਚ ਮਸਤ ਹੋ ਜਾਏਗਾ ਤਾਂ ਭੁੱਲ ਜਾਏਗਾ ਪ੍ਰਮੇਸ਼ਰ ਨੂੰ, ਤੇ ਮਾਇਆ ਉਸਨੂੰ ਗ੍ਰਸ ਲਵੇਗੀ। ਫੇਰ ਪਾਪਾਂ ਵਿੱਚ ਪ੍ਰਵਿਰਤ ਹੋ ਕੇ ਗਲਤ ਗੱਲਾਂ ਕਰਦੇ ਹਾਂ ਤੇ ਨਾਲ ਹੀ ਕਹਿੰਦਾ ਹੈ ਕਿ ਵਾਹਿਗੁਰੂ ਕਿਹੜਾ ਦੇਖਦਾ ਹੈ। ਨਿਹਚਾ ਉਠ ਜਾਂਦਾ ਹੈ ਬਾਣੀ ਤੋਂ, ਭੁੱਲ ਜਾਂਦਾ ਹੈ ਸਾਰੀ ਬਾਣੀ, ਮੇਟ ਦਿੰਦਾ ਹੈ ਸਾਰੇ ਸ਼ਬਦ।

ਮਹਾਰਾਜ ਦਸਵੇਂ ਪਾਤਸ਼ਾਹ ਕਹਿੰਦੇ ਕਿ ਜੇ ਤਾਂ ਫੇਰ ਸਾਡੀ ਹੋ ਜਾਵੇ ਦਇਆ, ਫਿਰ ਤਾਂ ਅਸੀਂ ਉਹਨੂੰ ਹੱਥਕੜੀ ਲਾ ਕੇ ਲਿਆਉਂਦੇ ਹਾਂ। ਸਿੰਘ ਪੁੱਛਦੇ ਨੇ, "ਮਹਾਰਾਜ! ਇਕ ਸਿੰਘ ਵਾਸਤੇ ਪੰਜ ਸੱਤ ਸਿੰਘਾਂ ਨੂੰ ਭੇਜਦੇ ਹੋ - ਹੱਥਕੜੀ ਲਾ ਕੇ ਲਿਆਉਣ ਵਾਸਤੇ?" ਮਹਾਰਾਜ ਕਹਿੰਦੇ, "ਨ, ਸਿੰਘਾਂ ਨੂੰ ਨਹੀਂ ਭੇਜਦੇ, ਸਗੋਂ ਇਕ ਗੁਪਤ ਹੱਥਕੜੀ ਭੇਜਦੇ ਹਾਂ।" ਹੈਰਾਨ ਹੋ ਗਏ ਤੇ ਕਹਿੰਦੇ, "ਮਹਾਰਾਜ! ਉਹ ਕਿਹੜੀ ਹੱਥਕੜੀ ਹੈ?" ਕਹਿੰਦੇ, "ਫੇਰ

ਅਸੀਂ ਉਹਨੂੰ ਦੁੱਖ ਲਾਉਂਦੇ ਹਾਂ, ਉਹਦੀਆਂ ਖੁਸ਼ੀਆਂ ਵਿੱਚ ਭੰਗ ਪਾਉਂਦੇ ਹਾਂ, ਸੱਟ ਮਾਰਦੇ ਹਾਂ। ਫੇਰ ਉਹ ਚੌਂਕ ਉਠਦਾ ਹੈ ਤੇ ਜੇ ਚੌਂਕ ਕੇ ਗੁਰੂ ਯਾਦ ਆ ਜਾਵੇ ਆਪਣਾ, ਫੇਰ ਤਾਂ ਅਸੀਂ ਖਿੱਚ ਲੈਂਦੇ ਹਾਂ ਆਪਣੇ ਵੱਲ, ਪਰ ਜੇ ਫੇਰ ਵੀ ਗਾਫਲ ਹੋ ਜਾਵੇ, ਫਿਰ ਉਸਨੂੰ ਨਰਕ ਵਿੱਚ ਸੁੱਟ ਦਿੰਦੇ ਹਾਂ। ਸੋ ਅਸੀਂ ਜੰਜ਼ੀਰ ਭੇਜਦੇ ਹਾਂ ਦੁੱਖਾਂ ਦੀ, ਇਸ ਤਰ੍ਹਾਂ ਪੜ੍ਹ ਲਓ -

***ਧਾਰਨਾ - ਤੇਰੇ ਦੁੱਖਾਂ ਦੀ ਬਣੇਗੀ ਦਾਰੂ,***
***ਸੁਖ ਤੇਰੇ ਰੋਗ ਹੋਣਗੇ - ੨, ੨.***

***ਦੁਖੁ ਦਾਰੂ ਸੁਖੁ ਰੋਗੁ ਭਇਆ***
***ਜਾ ਸੁਖੁ ਤਾਮਿ ਨ ਹੋਈ ॥***
***ਤੂੰ ਕਰਤਾ ਕਰਣਾ ਮੈ ਨਾਹੀ***
***ਜਾ ਹਉ ਕਰੀ ਨ ਹੋਈ ॥*** ***ਅੰਗ - ੪੬੯***

ਇਸ ਤਰ੍ਹਾਂ ਪ੍ਰੇਮੀਓਂ! ਜੇ ਤਾਂ ਸਾਡੀ ਨਿਗ੍ਹਾ ਹੋ ਜਾਵੇ ਉਸ ਉਤੇ, ਤਾਂ ਦੁੱਖ ਦੀ ਜੰਜ਼ੀਰ ਭੇਜਦੇ ਹਾਂ। ਜਦੋਂ ਦੁੱਖ ਆਉਂਦਾ ਹੈ ਫੇਰ ਚੌਂਕ ਕੇ ਕਹਿੰਦਾ ਹੈ ਕਿ ਮੈਥੋਂ ਇਹ ਗਲਤੀ ਹੋ ਗਈ, ਤਾਂ ਹੀ ਮੈਨੂੰ ਘਾਟਾ ਪਿਆ - ਬੇਅੰਤ ਚੀਜ਼ਾਂ ਹੁੰਦੀਆਂ ਨੇ। ਜੇ ਅਸੀਂ ਰੱਖਣਾ ਹੋਵੇ ਤਾਂ ਦੁੱਖ ਭੇਜਦੇ ਹਾਂ। ਜੇ ਅਸੀਂ ਨਾ ਰੱਖਣਾ ਹੋਵੇ ਤਾਂ ਫੇਰ ਅਸੀਂ ਰੁੜ੍ਹਨ ਦਿੰਦੇ ਹਾਂ ਤੇ ਰੁੜ੍ਹਦਾ-ਰੁੜ੍ਹਦਾ ਨਰਕਾਂ ਵਿੱਚ ਜਾ ਕੇ ਰੋਂਦਾ ਹੈ, ਵਿਸ਼ੇ ਵਿਕਾਰਾਂ ਵਿੱਚ ਪੈ ਜਾਂਦਾ ਹੈ -

***ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ ॥***
***ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ ॥*** ***ਅੰਗ - ੧੨੮੧***

ਵਿਸ਼ੇ ਵਿਕਾਰਾਂ ਵਿੱਚ ਪੈ ਜਾਦਾ ਹੈ ਆਦਮੀ, ਜਦ ਪੈਸਾ ਬਹੁਤ ਹੁੰਦਾ ਹੈ। ਕਹਿੰਦੇ, ਫੇਰ ਤੱਤੇ ਥੰਮ੍ਹ ਤੇਰੇ ਗਲ ਨਾਲ ਲਾਏ ਜਾਣਗੇ। ਉਸ ਵੇਲੇ ਰੋਵੇਂਗਾ ਪਰ ਕਿਸੇ ਨੇ ਓਦੋਂ ਤੇਰੀ ਪੁਕਾਰ ਨਹੀਂ ਸੁਣਨੀ ਪਰ ਜੇ ਗੁਰੂ ਵਾਲਾ ਹੋਵੇਂਗਾ ਤਾਂ ਕੱਢ ਲਏਗਾ।''

ਸੋ ਇਸ ਤਰ੍ਹਾਂ ਗੁਰੂ ਨਾਨਕ ਪਾਤਸ਼ਾਹ ਕਹਿੰਦੇ -

***ਹਾਟੀ ਬਾਟੀ ਨੀਦ ਨ ਆਵੈ***
***ਪਰ ਘਰਿ ਚਿਤੁ ਨ ਡੁੋਲਾਈ ॥***
***ਬਿਨੁ ਨਾਵੈ ਮਨੁ ਟੇਕ ਨ ਟਿਕਈ***
***ਨਾਨਕ ਭੂਖ ਨ ਜਾਈ ॥*** ***ਅੰਗ - ੯੩੯***

ਭੁੱਲ ਨਹੀਂ ਪੈਂਦੀ, ਆਦਮੀ ਨੂੰ ਯਾਦ ਰਹਿੰਦਾ ਹੈ ਰੱਬ। ਬਾਲ ਬੱਚੇ ਆਪਣੇ ਹੁੰਦੇ ਨੇ, ਦੂਜੇ ਘਰਾਂ ਵਿੱਚ ਮਨ ਨਹੀਂ ਡੋਲਦਾ ਫਿਰਦਾ। ਨਾਮ ਤੋਂ ਬਿਨਾਂ ਇਕ ਤਾਂ ਮਨ ਦੀ ਭੁੱਖ ਨਹੀਂ ਜਾਂਦੀ, ਦੂਜੇ ਇਹ ਮਨ ਟਿਕਦਾ ਨਹੀਂ - ਚਾਹੇ ਨਹਾ ਲਉ ਤੀਰਥਾਂ ਤੇ, ਚਾਹੇ ਕੰਦਮੂਲ ਖਾ ਲਉ। ਸੋ ਇਸ ਤਰ੍ਹਾਂ -

***ਸੁਰਤਿ ਸਬਦਿ ਭਵ ਸਾਗਰੁ ਤਰੀਐ***
***ਨਾਨਕ ਨਾਮੁ ਵਖਾਣੇ ॥*** ***ਅੰਗ - ੯੩੮***

ਇਹ ਸੁਰਤਿ ਦਾ ਕੰਮ ਹੈ ਸਾਰਾ। ਸੁਰਤਿ ਨੂੰ ਸ਼ਬਦ ਦੇ ਨਾਲ ਲਾ ਲਉ।

ਇਸ ਤਰ੍ਹਾਂ ਗੁਰੂ ਨਾਨਕ ਪਾਤਸ਼ਾਹ ਸੰਸਾਰ ਦਾ ਉਧਾਰ ਕਰਦੇ ਰਰਦੇ ਅੱਜ ਆਪ ਸੰਗਲਾਦੀਪ (ਲੰਕਾ) ਪਹੁੰਚ ਗਏ। ਉਥੇ ਸ਼ਿਵਨਾਭ ਰਾਜੇ ਨੇ ਬੜੇ ਹੀ ਟੈਸਟ ਲਏ ਗੁਰੂ ਨਾਨਕ ਦੇ। ਫਿਰ ਉਹਨੂੰ ਜਦ ਗੁਰੂ ਨਾਨਕ ਪਾਤਸ਼ਾਹ ਤੇ ਪੂਰਾ ਯਕੀਨ ਆ ਗਿਆ ਕਿ ਇਹ ਤਾਂ ਆਪ ਗੁਰੂ ਨਾਨਕ ਜੀ ਆ ਗਏ ਜੋ ਸਾਨੂੰ ਭਾਈ ਮਨਸੁਖ ਜੀ ਦੱਸ ਕੇ ਗਏ ਸੀ। ਇਹ ਕੋਈ ਬਨਾਵਟ ਨਹੀਂ ਹੈ, ਇਹ ਤਾਂ ਆਪ ਹੀ ਆ ਗਏ, ਬਾਗ ਹਰਾ ਹੋ ਗਿਆ ਹੈ।

ਪਹਿਲਾਂ ਰਾਜੇ ਨੇ ਛੋਟੀ ਉਮਰ ਦੀਆਂ ਲੜਕੀਆਂ ਭੇਜੀਆਂ, ਪਰ ਮਹਾਰਾਜ ਨੇ ਉਨ੍ਹਾਂ ਨੂੰ ਪੁਤਰੀਆਂ ਕਹਿ ਕੇ ਸਾਰੀਆਂ ਦੀ ਕਾਮ ਵਾਸ਼ਨਾ ਖਤਮ ਕਰ ਦਿਤੀ - ਇਕੋ ਦ੍ਰਿਸ਼ਟੀ ਦੇ ਨਾਲ। ਉਨ੍ਹਾਂ ਨੇ ਆ ਕੇ ਕਿਹਾ, ਰਾਜਨ! ਉਹ ਤਾਂ ਆਪ ਗੁਰੂ ਨਾਨਕ ਆਇਆ ਹੋਇਆ ਹੈ। ਜਾਹ, ਜਾ ਕੇ ਚਰਨ ਫੜ ਲੈ। ਉਥੇ ਕਿਸੇ ਦਾ ਬਲ ਨਹੀਂ ਚਲਦਾ, ਸਾਡਾ ਬਲ ਨਹੀਂ ਚਲਦਾ।

ਸੋ ਰਾਜਾ ਆ ਕੇ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਤੇ ਢਹਿ ਪੈਂਦਾ ਹੈ ਤੇ ਆਪਣੀ ਧਰਮਸ਼ਾਲਾ ਵਿਚ ਲੈ ਆਉਂਦਾ ਹੈ। ਇਕ ਦਿਨ ਆਪ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਵਿਚ ਪਰਿਵਾਰ ਸਮੇਤ ਅਤੇ ਹੋਰ ਸੰਗਤ ਸਮੇਤ ਬੈਠੇ ਨੇ ਤੇ ਕਹਿਣ ਲੱਗੇ, ਪਾਤਸ਼ਾਹ! ਕ੍ਰਿਪਾ ਕਰਕੇ ਸਾਨੂੰ ਇਹ ਤਾਂ ਦੱਸੋ ਕਿ ਇਸ ਸੰਸਾਰ ਤੋਂ ਕਿਵੇਂ ਤਰ ਸਕੀਦੈ; ਇਉਂ ਬੇਨਤੀ ਕੀਤੀ -

***ਧਾਰਨਾ - ਦੱਸੀਂ ਸਾਹਿਬਾ,***
***ਕਿਵੇਂ ਰੋਕਾਂ ਮਨ ਆਪਣਾ - 2,***
***ਰੋਕਾਂ ਮਨ ਆਪਣਾ,***
***ਕਿਵੇਂ ਰੋਕਾਂ ਮਨ ਆਪਣਾ - 2,***

ਪਾਤਸ਼ਾਹ! ਇਕੱਲਾ ਮੈਂ ਨਹੀਂ, ਜਿੰਨਾ ਸੰਸਾਰ ਹੈ ਭਜਨ ਕਰਨ ਵਾਲਾ, ਰੱਬ ਦੇ ਰਸਤੇ ਤੁਰਨ ਵਾਲਾ - ਚਾਹੇ ਨਮਾਜ਼ ਪੜ੍ਹਦੇ ਨੇ, ਚਾਹੇ ਗਾਇਤ੍ਰੀ, ਚਾਹੇ ਜਪੁਜੀ ਸਾਹਿਬ ਦਾ ਪਾਠ ਕਰਦੇ ਨੇ, ਮਨ ਤਾਂ ਠਹਿਰਦਾ ਹੀ ਨਹੀਂ, ਛਲਾਂਗਾਂ ਮਾਰਦਾ ਫਿਰੀ ਜਾਂਦਾ ਹੈ।

ਗੁਰੂ ਨਾਨਕ ਸਾਹਿਬ ਵੇਈਂ ਨਦੀ ਦੇ ਵਿੱਚ ਚੁੱਭੀ ਮਾਰ ਕੇ ਫਿਰ ਜਦੋਂ ਨਿਰੰਕਾਰ ਦੇ ਦੇਸ਼ ਤੋਂ ਵਾਪਸ ਆ ਕੇ ਸੰਸਾਰ ਦਾ ਉਧਾਰ ਕਰਨ ਵਾਸਤੇ ਸ਼ਮਸ਼ਾਨ ਭੂਮੀ ਵਿੱਚ ਬੈਠ ਕੇ ਇਕ ਨਾਹਰਾ ਦਿੱਤਾ -

***ਨਾ ਹਮ ਹਿੰਦੂ ਨ ਮੁਸਲਮਾਨ॥***
***ਅਲਹ ਰਾਮ ਕੇ ਪਿੰਡੁ ਪਰਾਨ॥*** ***ਅੰਗ- ੧੧੩੬***

ਇਹ ਕੁਛ ਹਿੰਦੂਆਂ ਨੇ ਵੀ ਸੁਣਿਆ ਪਰ ਚੁਪ ਕਰ ਗਏ ਕਿਉਂਕਿ ਮੁਸਲਮਾਨਾਂ ਦਾ ਰਾਜ ਸੀ। ਮੁਸਲਮਾਨਾਂ ਨੇ ਵੀ ਸੁਣਿਆ, ਉਨ੍ਹਾਂ ਦੇ ਅੰਦਰ ਤਕੱਬਰ ਸੀ, ਰਾਜਸੀ ਸ਼ਕਤੀ ਦਾ ਗੁਮਾਨ ਸੀ; ਕਹਿਣ ਲੱਗੇ, ਹੈਂ! ਇਸਲਾਮ ਦੀ ਤੌਹੀਨ ਕਰ ਰਿਹਾ ਹੈ ਨਾਨਕ? ਕਚਹਿਰੀ ਵਿੱਚ ਆ ਕੇ ਪੇਸ਼ ਕਰ ਦਿਤਾ - ਮੁਕੱਦਮਾ।

ਗੁਰੂ ਨਾਨਕ ਨੇ ਸਮਝਾਇਆ ਕਿ ਅਸੀਂ ਇਹ ਨਹੀਂ ਕਹਿੰਦੇ ਕਿ ਮੁਸਲਮਾਨ ਹੈ ਨਹੀਂ, ਪਰ ਸੱਚਾ ਮੁਸਲਮਾਨ ਉਹ ਹੈ ਜੋ ਮੋਮ ਦਿਲ ਹੋਵੇ -

***ਮੁਸਲਮਾਣੁ ਮੋਮ ਦਿਲਿ ਹੋਵੈ॥***
***ਅੰਤਰ ਕੀ ਮਲੁ ਦਿਲ ਤੇ ਧੋਵੈ॥*** ***ਅੰਗ -੧੦੮੪***

ਅੰਦਰ ਦੀ ਮੈਲ ਜਿਹੜੀ ਲੱਗੀ ਹੋਈ ਹੈ, ਉਹ ਧੋ ਦੇਣੀ ਚਾਹੀਦੀ ਹੈ। ਹਿੰਦੂ ਨੂੰ ਵੀ ਅਸੀਂ ਕਹਿੰਦੇ ਹਾਂ ਕਿ ਆਪਣੇ ਧਰਮ ਵਿੱਚ ਪੂਰਾ ਰਹਿ। ਅਸੀਂ ਇਉਂ ਕਹਿੰਦੇ ਹਾਂ ਕਿ ਇਹ ਨਾਉਂ ਵਾਸਤੇ ਨਹੀਂ ਹੈ - ਕੋਈ ਹਿੰਦੂ ਬਣ ਗਿਆ, ਕੋਈ ਮੁਸਲਮਾਨ ਬਣ ਗਿਆ ਪਰ ਆਪਣੇ ਕਰਮਾਂ ਧਰਮਾਂ ਵਿੱਚ ਪੂਰਾ ਨਹੀਂ ਰਿਹਾ ਕੋਈ ਵੀ। ਗੱਲ ਸਮਝ ਵਿੱਚ ਆ ਗਈ - ਉਹਨ੍ਹਾਂ ਦੇ। ਕਹਿਣ ਲੱਗੇ, ਨਾਨਕ! ਸਾਨੂੰ ਇਹ ਲੱਗਿਆ ਤੁਹਾਡੀ ਗੱਲਬਾਤ ਤੋਂ ਕਿ ਤੁਸੀਂ ਦੋਨਾਂ ਨੂੰ ਹੀ ਇਕ ਨਜ਼ਰ ਨਾਲ ਦੇਖਦੇ ਹੋ। ਤੁਹਾਡੇ ਮਨ ਅੰਦਰ ਭੋਰਾ ਜਿੰਨੀ ਵੀ ਦ੍ਵੈਤ ਇਸਲਾਮ ਵਾਲਿਆਂ ਵਾਸਤੇ ਨਹੀਂ ਹੈ ਤੇ ਚਲੋ ਅੱਜ ਨਿਮਾਜ਼ ਪੜ੍ਹਨੀ ਹੈ, ਸਾਡੇ ਨਾਲ ਨਿਮਾਜ਼ ਪੜ੍ਹ ਲਓ। ਮਹਾਰਾਜ ਕਹਿੰਦੇ, ਅਸੀਂ ਤਾਂ ਹਰ ਵਕਤ ਨਿਮਾਜ਼ ਪੜ੍ਹਦੇ ਹਾਂ। ਚਲੋ, ਜੇ ਤੁਹਾਡਾ ਚਿਤ ਰਾਜ਼ੀ ਹੋ ਜਾਵੇ, ਅਸੀਂ ਉਥੇ ਚਲਦੇ ਹਾਂ। ਸਤਿਪੁਰਸ਼ਾਂ ਨੂੰ ਕੋਈ ਫਰਕ ਨਹੀਂ ਹੁੰਦਾ, ਉਹ ਤਾਂ ਕੋਈ ਨਾ ਕੋਈ ਸਬਕ ਦੇਣ ਵਾਸਤੇ ਹੀ ਜਾਂਦੇ ਨੇ।

ਨਿਮਾਜ਼ ਵੇਲੇ ਜਦੋਂ ਲਾਈਨ ਵਿੱਚ ਖੜ੍ਹੇ ਹੋ ਗਏ ਤਾਂ ਗੁਰੂ ਨਾਨਕ ਅੱਧਾ ਕਲਮਾ ਬੋਲਣ ਤੋਂ ਬਾਅਦ ਚੁੱਪ

ਕਰਕੇ ਬੈਠ ਗਏ। ਨਿਮਾਜ਼ ਪੜ੍ਹੀ ਗਈ। ਉਸ ਤੋਂ ਬਾਅਦ ਕਾਜ਼ੀ ਨੇ ਨਵਾਬ ਨੂੰ ਕਿਹਾ, "ਦੇਖੋ! ਨਾਨਕ ਜੀ ਨਿਮਾਜ਼ ਪੜ੍ਹਨ ਆਇਆ ਹੈ ਲੇਕਿਨ ਇਸ ਨੇ ਪੜ੍ਹੀ ਨਹੀਂ।" ਨਵਾਬ ਨੇ ਕਿਹਾ, "ਨਾਨਕ ਜੀ! ਤੁਸੀਂ ਨਿਮਾਜ਼ ਪੜ੍ਹਨ ਆਏ ਸੀ, ਨਿਮਾਜ਼ ਨਹੀਂ ਪੜ੍ਹੀ?" ਮਹਾਰਾਜ ਕਹਿੰਦੇ, "ਤੁਸੀਂ ਨਹੀਂ ਪੜ੍ਹੀ, ਅਸੀਂ ਤਾਂ ਪੜ੍ਹ ਲਈ।" ਉਹ ਹੈਰਾਨ ਹੋ ਕੇ ਕਹਿੰਦੇ, ਅਸੀਂ ਤਾਂ ਨਿਮਾਜ਼ ਪੜ੍ਹਦੇ ਰਹੇ ਹਾਂ।

ਮਹਾਰਾਜ ਕਹਿੰਦੇ, "ਇਸ ਵਿੱਚ ਹੈਰਾਨ ਹੋਣ ਦੀ ਬਾਤ ਨਹੀਂ ਹੈ। ਜਦੋਂ ਅੱਧਾ ਕਲਮਾ ਪੜ੍ਹਿਆ ਤਾਂ ਤੁਸੀਂ ਦੋਵੇਂ ਹਾਜ਼ਰ ਸੀ - 'ਇਲਇਲਲਾ' ਕਹਿਣ ਤੱਕ, ਪਰ 'ਲਾ ਇਲਇਲਲਾ' ਕਹਿਣ ਤੋਂ ਪਹਿਲਾਂ ਦੋਵੇਂ ਨੱਠ ਗਏ ਸੀ। ਤੂੰ ਤਾਂ ਚਲਿਆ ਗਿਆ ਕੰਧਾਰ - ਘੋੜੇ ਖਰੀਦਣ ਲਈ। ਹੁਣ ਆਇਆ ਹੈਂ ਵਾਪਿਸ।" ਸੁਣ ਕੇ ਨਵਾਬ ਨੇ ਮੂੰਹ ਵਿੱਚ ਉਂਗਲੀ ਪਾ ਲਈ, 'ਤੋਬਾ ਤੋਬਾ, ਸੁਭਾਨ ਅੱਲਾਹ।' ਹੈਂ! ਨਾਨਕ ਸਾਡੇ ਦਿਲ ਦੀਆਂ ਜਾਣਦਾ ਹੈ? ਦੱਸ ਦਿਤਾ ਗੁਰੂ ਨਾਨਕ ਨੇ - ਕਵੈਤ ਘੋੜੇ ਐਨੇ ਨੇ, ਸਫੈਦ ਘੋੜੇ ਐਨੇ ਨੇ ਕਿ ਤੂੰ ਤਾਂ ਘੋੜੇ ਖਰੀਦਦਾ ਫਿਰਦਾ ਸੀ। ਕਹਿੰਦੇ, "ਹੇ ਨਾਨਕ! ਤੈਨੂੰ ਸਭ ਕੁਛ ਦਿਸ ਗਿਆ।" ਕਾਜ਼ੀ ਕਹਿੰਦਾ, "ਮੈਂ................?" ਮਹਾਰਾਜ ਕਹਿੰਦੇ, "ਤੂੰ ਤਾਂ ਬਛੇਰੀ ਨੂੰ ਮੋੜੀ ਜਾਂਦਾ ਸੀ। ਘੋੜੀ ਸੂਈ ਸੀ, ਘਰ ਵਿੱਚ ਖੂਹੀ ਸੀ, ਤੂੰ ਤਾਂ ਮੌਣ ਤੇ ਖੜ੍ਹਾ ਸੀ। ਨਿਮਾਜ਼ ਕਦ ਪੜ੍ਹੀ ਸੀ ਤੁਸੀਂ।"

ਉਸ ਵੇਲੇ ਸਾਰਿਆਂ ਨੇ ਗੁਰੂ ਨਾਨਕ ਜੀ ਨੂੰ ਪੁੱਛਿਆ ਕਿ ਕੀ ਸਾਡੀ ਨਿਮਾਜ਼ ਕਜ਼ਾ ਹੋ ਜਾਂਦੀ ਹੈ, ਲੇਖੇ ਵਿੱਚ ਨਹੀਂ ਪੈਂਦੀ? ਮਹਾਰਾਜ ਕਹਿੰਦੇ, ਗੱਲ ਸੁਣੋ। ਨਿਮਾਜ਼, ਪਾਠ, ਗਾਇਤ੍ਰੀ ਆਦਿ ਕੁਛ ਕਹਿ ਲਓ, ਇਹ ਲੇਖੇ ਵਿੱਚ ਤਾਂ ਪੈਂਦੀ ਹੈ, ਜੇ ਮਨ ਹਜ਼ੂਰੀ ਵਿਚ ਰਹੇ। ਜੇ ਮਨ ਹਜ਼ੂਰੀ ਵਿੱਚ ਨਹੀਂ, ਛੜੱਪੇ ਮਰਦਾ ਫਿਰਦਾ ਹੈ, ਉਹਨੂੰ ਤੁਸੀਂ ਕਿਸ ਤਰ੍ਹਾਂ ਨਿਮਾਜ਼ ਕਹੋਗੇ - ਇਹ ਤਾਂ ਬੇ-ਅਦਬੀ ਹੈ ਸਗੋਂ। ਨਿਮਾਜ਼ ਅਦਾ ਕਰਨ ਵੇਲੇ ਪਹਿਲਾਂ ਤਾਂ ਤੁਸੀਂ ਮਹਾਂ ਸ਼ਕਤੀ ਦਾ ਅਨੁਭਵ ਅੰਦਰ ਲਿਆਓ ਕਿ ਉਹ ਘਟ-ਘਟ ਦੇ ਵਿੱਚ ਵਸਦੀ ਹੈ -

***ਪੇਖਤ ਸੁਨਤ ਸਦਾ ਹੈ ਸੰਗੇ***
***ਮੈ ਮੂਰਖ ਜਾਨਿਆ ਦੂਰੀ ਰੇ॥*** **ਅੰਗ - ੬੧੨**
***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥*** **ਅੰਗ - ੨੯੩**

ਪਹਿਲਾਂ ਤਾਂ ਇਹ ਸਮਝੋ ਕਿ ਮੇਰੇ ਅੰਦਰ ਵੀ ਓਹੀ ਹੈ ਤੇ ਬਾਹਰ ਵੀ ਓਹੀ ਹੈ -

***ਅੰਤਰਿ ਬਸੈ ਬਾਹਰ ਭੀ ਓਹੀ॥*** **ਅੰਗ- ੨੯੪**

ਮੇਰੀ ਇਕ ਇਕ ਗੱਲ ਨੂੰ ਜਾਣਦਾ ਹੈ, ਦੇਖਦਾ ਵੀ ਹੈ, ਸੁਣਦਾ ਵੀ ਹੈ -

***ਜਹ ਜਹ ਪੇਖਉ ਤਹ ਹਜੂਰਿ***
***ਦੂਰਿ ਕਤਹੁ ਨ ਜਾਈ॥*** **ਅੰਗ - ੬੭੭**

ਜਦੋਂ ਤੁਹਾਡੇ ਅੰਦਰ ਇਹ ਵਿਸ਼ਵਾਸ਼ ਹੋ ਗਿਆ, ਕੀ ਫੇਰ ਉਸ ਮਹਾਂ ਸ਼ਕਤੀ ਦੀ ਬੇਅਦਬੀ ਕਰੋਗੇ? ਮਾਮੂਲੀ ਜਿਹੀ ਗੱਲ ਹੈ ਕਿ ਕੋਈ ਅਫਸਰ ਬੈਠਾ ਹੋਵੇ, ਉਹ ਕੋਈ ਲੈਕਚਰ ਦੇਣਾ ਚਾਹੁੰਦਾ ਹੋਵੇ ਤੇ ਉਥੇ ਕੋਈ ਛਾਲਾਂ ਮਾਰੀ ਜਾਵੇ, ਟੱਪੀ ਜਾਵੇ ਤਾਂ ਕੀ ਉਸ ਦੀ ਬੇਅਦਬੀ ਨਹੀਂ ਹੋਵੇਗੀ? ਕੋਈ ਮਹਾਂਪੁਰਸ਼ ਬੈਠਾ ਹੋਵੇ, ਬਚਨ ਬਿਲਾਸ ਹੁੰਦੇ ਹੋਣ ਤਾਂ ਉਥੇ ਕੋਈ ਛਾਲ ਮਾਰ ਕੇ ਐਧਰ ਨੂੰ ਹੋ ਜਾਵੇ ਤੇ ਕੋਈ ਓਧਰ ਨੂੰ ਹੋ ਜਾਵੇ, ਤੇ ਇਹ ਉਸ ਦੀ ਬੇਅਦਬੀ ਹੋਇਆ ਕਰਦੀ ਹੈ ਕਿਉਂਕਿ ਉਸ ਦੀ ਹਜ਼ੂਰੀ ਦਾ ਸਤਿਕਾਰ ਨਹੀਂ ਰੱਖਿਆ ਗਿਆ।

ਹਜ਼ਰਤ ਮੁਹੰਮਦ ਸਾਹਿਬ ਦੇ ਜਿਹੜੇ ਦੁਧੀਆ ਭਰਾ ਸੀ, ਉਹ ਜਦੋਂ ਬੰਦਗੀ ਕਰਦੇ ਸੀ ਤਾਂ ਕੰਬਦੇ ਸੀ। ਇਕ ਵਾਰੀ ਮੁਰੀਦਾਂ ਨੇ ਪੁੱਛਿਆ ਕਿ ਹਜ਼ਰਤ! ਇਹ ਗੱਲ ਸਾਡੀ ਸਮਝ ਵਿੱਚ ਨਹੀਂ ਆਈ ਕਿ ਤੁਸੀਂ ਜਦੋਂ ਬੰਦਗੀ ਕਰਦੇ ਹੋ, ਮੁਕਬਰੇ ਵਿੱਚ ਜਾਂਦੇ ਹੋ, ਤੁਹਾਡਾ ਸਰੀਰ ਕਿਉਂ ਕੰਬਦਾ ਹੁੰਦਾ ਹੈ? ਕਹਿਣ ਲੱਗੇ, ਪ੍ਰੇਮੀਓਂ! ਉਸ ਵੇਲੇ ਮੈਂ ਖੁਦਾ ਦੀ ਹਜ਼ੂਰੀ ਵਿੱਚ ਹੁੰਦਾ ਹਾਂ ਲੇਕਿਨ ਮੈਨੂੰ ਡਰ ਹੁੰਦਾ ਹੈ ਕਿ ਮੇਰਾ ਮਨ ਕਿਤੇ ਬੇ-ਅਦਬੀ ਨਾ ਕਰ ਬੈਠੇ, ਓਥੇ ਬੈਠਾ-ਬੈਠਾ ਕਿਤੇ ਸੰਸਾਰ ਦੀ ਬਾਤ ਨ ਸੋਚਣ ਲਗ ਜਾਵੇ, (ਇਉਂ ਹੀ ਕਿਸੇ ਇਸਤ੍ਰੀ ਦਾ ਗੈਰ-ਮਨੁੱਖ ਵਲ ਨਾ ਧਿਆਨ ਚਲਿਆ ਜਾਵੇ), ਕਿਸੇ ਨੂੰ ਮਾਰਨ ਦੀ ਸਕੀਮ ਨਾ ਮੈਂ ਸੋਚ ਬੈਠਾਂ। ਫਿਰ ਅੱਲਾਹ ਤਾਲਾ

ਦੀ ਦਰਗਾਹ 'ਚ ਬੈਠ ਕੇ ਜੇ ਮੈਂ ਇਉਂ ਕਰਿਆ - ਉਸ ਨੂੰ ਤਾਂ ਪਤਾ ਹੈ ਸਾਰੀ ਗੱਲ ਦਾ। ਇਸ ਕਰਕੇ ਮੈਂ ਡਰਦਾ ਕੰਬਦਾ ਰਹਿੰਦਾ ਹਾਂ ਕਿਉਂਕਿ ਹਜ਼ੂਰੀ ਵਿੱਚ ਬੈਠਾ ਹੁੰਦਾ ਹਾਂ।

ਸੋ ਮਹਾਰਾਜ ਕਹਿੰਦੇ, ਹਜ਼ੂਰੀ ਦਾ ਨਾਮ ਜਪਣਾ ਚਾਹੀਦਾ ਹੈ। ਨਿਮਾਜ਼ ਪੜ੍ਹਦੇ ਹੋਏ ਉਸ ਮਹਾਂ ਸ਼ਕਤੀ ਨੂੰ, ਉਸ ਨੂਰ ਨੂੰ, ਜਿਸਨੇ ਸਾਰੇ ਸੰਸਾਰ ਦੀ ਰਚਨਾ ਕੀਤੀ ਹੈ, ਆਪਣੇ ਅੰਦਰ ਬਾਹਰ, ਆਲੇ-ਦੁਆਲੇ ਅਨੁਭਵ ਕਰੋ -

***ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ***
***ਨ ਘਾਟ ਬਾਢ ਹੋਤ ਹੈ॥*** ***ਅਕਾਲ ਉਸਤਤਿ***

ਓਹ ਤਾਂ ਆਲੇ-ਦੁਆਲੇ, ਅੰਦਰ-ਬਾਹਰ ਸਾਰੇ ਹੀ ਹੈ। ਕੋਈ ਥਾਂ ਐਸਾ ਨਹੀਂ, ਜਿਥੇ ਉਹ ਨਹੀਂ ਹੈ। ਇਉਂ ਅਨੁਭਵ ਕਰਕੇ ਜਦੋਂ ਅਸੀਂ ਪਾਠ ਕਰਾਂਗੇ, ਉਹ ਸਾਡਾ ਹਜ਼ੂਰੀ ਦਾ ਪਾਠ ਹੋਵੇਗਾ।

ਦੁਨੀਆਂ ਦਾ ਵੀ ਕੋਈ ਕੰਮ ਜੇ ਕਰਨਾ ਹੈ - ਬੱਚੇ ਆਉਂਦੇ ਨੇ ਸਾਡੇ ਕੋਲ, ਆ ਕੇ ਕਹਿੰਦੇ ਨੇ, ਜੀ ਯਾਦ ਨਹੀਂ ਹੁੰਦਾ। ਉਨ੍ਹਾਂ ਨੂੰ ਦੱਸੀਦਾ ਹੈ ਕਿ ਇਹਦੇ ਵਿੱਚ ਕਈ ਗੱਲਾਂ ਨੇ। ਇੱਕ ਤਾਂ ਤੁਸੀਂ ਬ੍ਰਹਮਚਰੀਆਂ ਨਹੀਂ ਰਖਦੇ, ਦੂਜਾ ਤੁਸੀਂ ਪੂਰਾ ਧਿਆਨ ਨਹੀਂ ਦਿੰਦੇ - ਪੜ੍ਹਾਈ ਵਿੱਚ। ਕਿਤਾਬ ਓਦੋਂ ਚੁੱਕੋ, ਜਦੋਂ ਪੂਰਾ ਧਿਆਨ ਹੋਵੇ। ਜੇ ਪੂਰਾ ਧਿਆਨ ਨਹੀਂ ਤਾਂ ਉਬਾਸੀਆਂ ਲੈਂਦੇ ਹੋ - ਰੱਖ ਦਿਓ ਕਿਤਾਬ ਕਿਉਂਕਿ ਅੰਦਰ ਨਹੀਂ ਜਾਣਾ ਇਕ ਵੀ ਅੱਖਰ। ਧਿਆਨ ਦਿਓ, attention ਦੇਵੋ। ਤਰੀਕਾ ਦੱਸ ਦਿੰਦੇ ਹਾਂ ਉਨ੍ਹਾਂ ਨੂੰ। ਯਾਦ ਦਾ ਤਰੀਕਾ ਹੈ ਕਿ ਦਿਮਾਗ ਨੂੰ ਕਿਵੇਂ ਆਰੰਭ ਕਰੀਦਾ ਹੈ, ਕਿਸ ਤਰ੍ਹਾਂ ਨਾਲ ਪੜ੍ਹਾਈ ਅੰਦਰ ਵਸਾਈਦੀ ਹੈ - ਜੁਗਤਿ ਦੱਸ ਦੇਈਦੀ ਹੈ। ਫਿਰ ਕਹਿੰਦੇ ਨੇ, ਜੀ ਹੁਣ ਯਾਦ ਹੋਣ ਲਗ ਗਿਆ। ਪਹਿਲਾਂ ਕਿਉਂ ਨਹੀਂ ਸੀ ਹੁੰਦਾ ਕਿਉਂਕਿ ਮਨ ਦਾ ਨਹੀਂ ਸੀ ਪਤਾ ਲੱਗਿਆ।

ਇਵੇਂ ਹੀ ਕੋਈ ਸੰਸਾਰਕ ਕੰਮ ਹੈ - ਇਕ ਬੀਬੀ ਸੂਈ ਵਿੱਚ ਧਾਗਾ ਪਾਉਂਦੀ ਹੈ। ਜੇ ਉਸ ਵੇਲੇ ਉਹਦੇ ਮਨ ਵਿੱਚ ਕੋਈ ਫੁਰਨਾ ਹੋਵੇ, ਕਦੇ ਨਹੀਂ ਧਾਗਾ ਪੈਂਦਾ - ਸੂਈਂ 'ਚ। ਗੋਲੀ ਚਲਾਉਂਦਾ ਹੈ ਸਿਪਾਹੀ - ਨਿਸ਼ਾਨਾ ਸਾਮ੍ਹਣੇ ਹੈ, ਗੁਲਜ਼ਰੀ ਦੇ ਵਿੱਚ ਉਸਨੇ ਗੋਲੀ ਮਾਰਨੀ ਹੈ। ਉਸਨੇ ਸਾਹ ਰੋਕ ਲਿਆ, ਪੂਰਾ ਧਿਆਨ ਕਰ ਲਿਆ ਤੇ ਹੁਣ ਜਾਂ ਤਾਂ ਉਸਦੇ ਸਾਮ੍ਹਣੇ ਨੁਕਤਾ ਹੈ ਜਾਂ ਸਾਮ੍ਹਣੇ ਗੁਲਜ਼ਰੀ ਹੈ - ਦੋਹਾਂ ਨੂੰ ਇਕ ਲਾਇਨ ਵਿੱਚ ਕਰ ਕੇ ਇਕ ਧਿਆਨ ਹੋ ਗਿਆ, ਫੇਰ ਘੋੜਾ ਦੱਬ ਦਿਤਾ ਤੇ ਗੋਲੀ ਸਿੱਧੀ ਹੀ ਗੁਲਜ਼ਰੀ ਵਿੱਚ ਜਾ ਕੇ ਲਗਦੀ ਹੈ। ਉਸ ਸਮੇਂ ਉਹ ਕੋਈ ਫੁਰਨਾ ਕਰਕੇ ਦੇਖ ਲਵੇ, ਜੇ ਕਦੇ ਗੋਲੀ ਲਗ ਜਾਵੇ ਨਿਸ਼ਾਨੇ ਤੇ - ਕਦੇ ਨਹੀਂ ਲਗਦੀ, ਗੁਲਜ਼ਰੀ ਤੋਂ ਬਾਹਰ ਲਗੇਗੀ ਗੋਲੀ।

ਸੋ ਮਹਾਰਾਜ ਕਹਿੰਦੇ, ਕੋਈ ਵੀ ਕੰਮ ਹੈ ਸੰਸਾਰ ਦਾ, ਜੇ ਮਨ ਸਾਥ ਨਹੀਂ ਦਿੰਦਾ ਤਾਂ ਉਹ ਕਦੇ ਵੀ ਪੂਰਾ ਨਹੀਂ ਨਿਭਿਆ ਕਰਦਾ। ਦਫਤਰ 'ਚ ਬੈਠਾ ਫਾਈਲ ਪੜ੍ਹ ਰਿਹਾ ਹੈ - ਪੜ੍ਹਦਾ ਹੈ ਪਰ ਯਾਦ ਨਹੀਂ ਰਹਿੰਦਾ ਕਿਉਂਕਿ ਮਨ ਦੌੜਿਆ ਫਿਰਦਾ ਹੈ। ਸੋ ਮਹਾਰਾਜ ਕਹਿੰਦੇ, ਸਾਰਾ ਹੀ ਕੰਮ ਮਨ ਦਾ ਹੈ। ਜਦ ਤਕ ਮਨ ਸਾਥ ਨਹੀਂ ਦਿੰਦਾ, ਗੱਲ ਬਣਦੀ ਨਹੀਂ -

***ਧਾਰਨਾ - ਮਮਾ ਮਨ ਸਿਉ ਕਾਜ ਹੈ***
***ਮਨ ਸਾਧੇ ਸਿਧ ਹੋਏ - ੨, ੨.***

***ਮਮਾ ਮਨ ਸਿਉ ਕਾਜੁ ਹੈ***
***ਮਨ ਸਾਧੇ ਸਿਧਿ ਹੋਇ ॥***
***ਮਨ ਹੀ ਮਨ ਸਿਉ ਕਹੈ ਕਬੀਰਾ***
***ਮਨ ਸਾ ਮਿਲਿਆ ਨ ਕੋਇ ॥*** ***ਅੰਗ - ੩੪੨***

ਇਵੇਂ ਹੀ ਕੋਈ ਸੰਸਾਰਕ ਕੰਮ ਹੈ - ਇਕ ਬੀਬੀ ਸੂਈ ਵਿੱਚ ਧਾਗਾ ਪਾਉਂਦੀ ਹੈ। ਜੇ ਉਸ ਵੇਲੇ ਉਹਦੇ ਮਨ ਵਿੱਚ ਕੋਈ ਫੁਰਨਾ ਹੋਵੇ, ਕਦੇ ਨਹੀਂ ਧਾਗਾ ਪੈਂਦਾ - ਸੂਈਂ 'ਚ। ਗੋਲੀ ਚਲਾਉਂਦਾ ਹੈ ਸਿਪਾਹੀ - ਨਿਸ਼ਾਨਾ ਸਾਮ੍ਹਣੇ ਹੈ, ਗੁਲਜ਼ਰੀ ਦੇ ਵਿੱਚ ਉਸਨੇ ਗੋਲੀ ਮਾਰਨੀ ਹੈ। ਉਸਨੇ ਸਾਹ ਰੋਕ ਲਿਆ, ਪੂਰਾ ਧਿਆਨ ਕਰ

ਲਿਆ ਤੇ ਹੁਣ ਜਾਂ ਤਾਂ ਉਸਦੇ ਸਾਮ੍ਹਣੇ ਨੁਕਤਾ ਹੈ ਜਾਂ ਸਾਮ੍ਹਣੇ ਗੁਲਜ਼ਰੀ ਹੈ - ਦੋਹਾਂ ਨੂੰ ਇਕ ਲਾਇਨਿ ਵਿੱਚ ਕਰ ਕੇ ਇਕ ਧਿਆਨ ਹੋ ਗਿਆ, ਫੇਰ ਘੋੜਾ ਦੱਬ ਦਿਤਾ ਤੇ ਗੋਲੀ ਸਿੱਧੀ ਹੀ ਗੁਲਜ਼ਰੀ ਵਿੱਚ ਜਾ ਕੇ ਲਗਦੀ ਹੈ। ਉਸ ਸਮੇਂ ਉਹ ਕੋਈ ਫੁਰਨਾ ਕਰਕੇ ਦੇਖ ਲਵੇ, ਜੇ ਕਦੇ ਗੋਲੀ ਲਗ ਜਾਵੇ ਨਿਸ਼ਾਨੇ ਤੇ - ਕਦੇ ਨਹੀਂ ਲਗਦੀ, ਗੁਲਜ਼ਰੀ ਤੋਂ ਬਾਹਰ ਲਗੇਗੀ ਗੋਲੀ।

ਮਹਾਰਾਜ ਕਹਿੰਦੇ, ਕੋਈ ਵੀ ਕੰਮ ਹੈ ਸੰਸਾਰ ਦਾ, ਜੇ ਮਨ ਸਾਥ ਨਹੀਂ ਦਿੰਦਾ ਤਾਂ ਉਹ ਕਦੇ ਵੀ ਪੂਰਾ ਨਹੀਂ ਨਿਭਿਆ ਕਰਦਾ। ਦਫਤਰ 'ਚ ਬੈਠਾ ਫਾਈਲ ਪੜ੍ਹ ਰਿਹਾ ਹੈ - ਪੜ੍ਹਦਾ ਹੈ ਪਰ ਯਾਦ ਨਹੀਂ ਰਹਿੰਦਾ ਕਿਉਂਕਿ ਮਨ ਦੌੜਿਆ ਫਿਰਦਾ ਹੈ। ਮਹਾਰਾਜ ਕਹਿੰਦੇ, ਸਾਰਾ ਹੀ ਕੰਮ ਮਨ ਦਾ ਹੈ। ਜਦ ਤਕ ਮਨ ਸਾਥ ਨਹੀਂ ਦਿੰਦਾ, ਗੱਲ ਬਣਦੀ ਨਹੀਂ -

***ਧਾਰਨਾ - ਮਮਾ ਮਨ ਸਿਉ ਕਾਜ ਹੈ***
***ਮਨ ਸਾਧੇ ਸਿਧ ਹੋਏ - ੨, ੨.***

***ਮਮਾ ਮਨ ਸਿਉ ਕਾਜੁ ਹੈ***
***ਮਨ ਸਾਧੇ ਸਿਧਿ ਹੋਇ ॥***
***ਮਨ ਹੀ ਮਨ ਸਿਉ ਕਹੈ ਕਬੀਰਾ***
***ਮਨ ਸਾ ਮਿਲਿਆ ਨ ਕੋਇ ॥ ਅੰਗ - ੩੪੨***

ਜੇ ਤਾਂ ਇਹ ਮਨ ਮਿੱਤਰ ਬਣ ਜਾਵੇ, ਫਿਰ ਤਾਂ ਇਹ ਰੱਬ ਨੂੰ ਮਿਲਾ ਦਿੰਦਾ ਹੈ। ਜੇ ਵੈਰੀ ਬਣ ਜਾਵੇ, ਤਾਂ ਖਾਕ ਵਿੱਚ ਮਿਲਾ ਦਿੰਦਾ ਹੈ। ਭਾਰੀ ਸਮਝੌਤਾ ਮਨ ਨਾਲ ਕਰਨਾ ਪੈਂਦਾ ਹੈ। ਜਿੰਨਾਂ ਚਿਰ ਮਨ ਨਹੀਂ ਮੰਨਦਾ - ਗੱਲ ਨਹੀਂ ਬਣਦੀ ਤੇ ਜਦੋਂ ਮਨ ਮੰਨ ਗਿਆ - ਫਿਰ ਵੱਡੀ ਤੋਂ ਵੱਡੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

***ਧਾਰਨਾ - ਪਾਵਹਿ ਮੋਖ ਦੁਆਰ,***
***ਜੇ ਮਨ ਮੰਨ ਜਾਇ - ੨, ੨.***

ਜੇ ਮਨ ਮੰਨ ਜਾਵੇ - ਗੁਰੂ ਦੇ ਬਚਨ ਨਾਲ -

***ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥ ਮਨ ਹੀ ਮਨ ਸਿਉ ਕਹੈ ਕਬੀਰਾ***
***ਮਨ ਸਾ ਮਿਲਿਆ ਨ ਕੋਇ ॥ ਅੰਗ- ੩***

ਮੰਨ ਲਵੇ - ਕੀ ਮੰਨੇ? ਕਹਿੰਦੇ -

***ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥***
***ਨਾਮੁ ਪ੍ਰਭੂ ਕਾ ਲਾਗਾ ਮੀਠਾ ॥***
***ਸਗਲ ਸਮਿਗ੍ਰੀ ਏਕਸੁ ਘਟ ਮਾਹਿ ॥***
***ਅਨਿਕ ਰੰਗ ਨਾਨਾ ਦ੍ਰਿਸਟਾਹਿ ॥***
***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ ॥***
***ਸੁੰਨ ਸਮਾਧਿ ਅਨਹਤ ਤਹ ਨਾਦ ॥***
***ਕਹਨੁ ਨ ਜਾਈ ਅਚਰਜ ਬਿਸਮਾਦ ॥ ਅੰਗ - ੨੯੩***

ਸੰਤਾਂ ਨੇ ਅੰਦਰ ਰੱਬ ਦਿਖਾ ਦਿਤਾ। ਜੇ ਫਿਰ ਮਨ ਮੰਨ ਜਾਏ ਗੁਰੂ ਦੇ ਬਚਨ ਨੂੰ, ਕਿ ਮੇਰੇ ਅੰਦਰ ਪ੍ਰਮੇਸ਼ਰ ਰਹਿੰਦਾ ਹੈ, ਪਰ ਦੇਖਿਆ ਨਹੀਂ। ਚਲੋ, ਦੇਖਣਾ ਤਾਂ ਹੋਰ ਚੀਜ਼ ਹੈ, ਪਹਿਲਾਂ ਤਾਂ ਮੰਨਣਾ ਹੈ। ਪਰ ਇਹ ਨਹੀਂ ਮੰਨਦਾ, ਭੁੱਲਿਆ ਰਹਿੰਦਾ ਹੈ - ਹਰ ਵਕਤ। ਜੇ ਮੰਨਿਆ ਹੋਵੇ, ਕਦੇ ਨਹੀਂ ਗਲਤੀ ਕਰਦਾ। ਗਲਤੀ ਕਰਦਾ ਹੀ ਉਦੋਂ ਹੈ, ਜਦੋਂ ਭੁੱਲ ਜਾਂਦਾ ਹੈ ਸਬਕ ਨੂੰ। ਪਹਿਲਾਂ ਮਨ ਦੇ ਨਾਲ ਕਾਜ ਹੈ, ਇਹਨੂੰ ਮਨਾਉਣਾ ਪੈਂਦਾ ਹੈ।

ਇਹ ਮਨ ਮੰਨਦਾ ਕਿਉਂ ਨਹੀਂ ਹੈ? ਮਹਾਰਾਜ ਕਹਿੰਦੇ, ਦੂਜੀ ਸ਼ਕਤੀ ਏਥੇ ਪ੍ਰਮੇਸ਼ਰ ਦੀ ਮਾਇਆ ਹੈ, ਉਹ ਬਹੁਤ ਪ੍ਰਬਲ ਹੈ। ਪੰਜ ਕਲੇਸ਼ ਹਰ ਵਕਤ ਆਦਮੀ ਦੇ ਅੰਦਰ ਰਹਿੰਦੇ ਨੇ, ਚਾਹੇ ਕਿਹੋ ਜਿਹਾ ਵੀ ਬੰਦਾ ਹੈ। ਜਿਸਨੂੰ ਗਿਆਨ ਨਹੀਂ ਹੈ, ਉਹਦਾ ਮਨ ਤਾਂ ਪੰਜ ਕਲੇਸ਼ਾਂ ਦੇ ਅੰਦਰ ਰਿੜਕਿਆ ਜਾ ਰਿਹਾ ਹੈ। ਧਿਆਨ ਨਾਲ ਸੁਣੋ - ਪੰਜ ਕਲੇਸ਼ ਕਿਹੜੇ ਨੇ। ਸਿਆਣਿਆਂ ਨੇ ਬਹੁਤ ਕੁਝ ਖੋਜ ਕੀਤੀ ਹੈ - ਮਨੋਵਿਗਿਆਨਕ ਤੌਰ ਤੇ।

ਪਹਿਲਾ ਕਲੇਸ਼ 'ਅਵਿਦਿਆ' ਦਾ ਹੈ। ਅਵਿਦਿਆਂ ਇਹ ਹੁੰਦੀ ਹੈ ਕਿ ਜਿਹੜੀ ਅਸਲੀ ਚੀਜ਼ ਹੈ, ਉਹ ਤਾਂ ਦਿਸਦੀ ਨਹੀਂ, ਨਕਲੀ ਚੀਜ਼ ਦੇਖੀ ਜਾਂਦੇ ਹਾਂ ਅਸੀਂ। ਨਕਲੀ ਤਾਂ ਕੋਈ ਵੀ ਨਹੀਂ ਦੇਖਣਾ ਚਾਹੁੰਦਾ। ਹਰ ਬੰਦਾ ਅਸਲੀ ਚੀਜ਼ ਦੇਖਣ ਦੀ ਕੋਸ਼ਿਸ਼ ਕਰਦਾ ਹੈ; ਕੋਈ ਦੇਖਦਾ ਹੈ ਨਕਲੀ?

ਫਰਜ਼ ਕਰ ਲਓ, ਹਨ੍ਹੇਰਾ ਹੋਏ ਤੇ ਵਿਹੜੇ ਜਾਂ ਬਰਾਂਡੇ ਵਿੱਚ ਰੱਸੀ ਗਿਰ ਜਾਵੇ ਕਿਸੇ ਤੋਂ। ਰੱਸੀ ਦਾ ਸੁਭਾਉ ਹੈ, ਸਿੱਧੀ ਨਹੀਂ ਗਿਰਦੀ ਕਦੇ ਵੀ - ਵਲ ਖਾਧੇ ਹੁੰਦੇ ਨੇ। ਰੱਸੀ ਪਈ ਹੈ, ਜਦ ਇੱਕ ਦਮ ਚੌਂਕ ਜਾਵਾਂਗੇ, ਬੋਲ ਵੀ ਨਹੀਂ ਨਿਕਲਦਾ, ਨੱਠ ਕੇ ਅੰਦਰ ਵੜ ਜਾਵਾਂਗੇ। ਜੇ ਨਾਲ ਦਾ, ਪੁੱਛੇ, ਕੀ ਹੈ? ਤਾਂ ਕਹਿੰਦਾ, ਹੌਲੀ ਬੋਲ, ਸੱਪ ਪਿਆ ਹੈ ਦਰਵਾਜ਼ੇ ਮੂਹਰੇ। ਉਹ ਕਹਿੰਦਾ ਹੈ, ਮੈਂ ਟਾਰਚ ਲਿਆਉਂਦਾ ਹਾਂ। ਕਹਿੰਦਾ, ਰਹਿਣ ਦੇ, ਆਪੇ ਚਲਿਆ ਜਾਊ। ਕਿਤੇ ਅੰਦਰ ਨਾ ਆ ਵੜੇ ਡਰਦੇ ਨੇ। ਉਹ ਕਹਿੰਦਾ, ਸੱਪ ਕਿਹੜਾ ਇਕ ਜਿਗ੍ਹਾ ਰਹਿੰਦੇ ਨੇ, ਇਹ ਤਾਂ ਤੁਰਦੇ ਫਿਰਦੇ ਰਹਿੰਦੇ ਨੇ। ਸਵੇਰਾ ਹੋ ਗਿਆ। ਇਕ ਕਹਿੰਦਾ ਸੱਪ ਚਲਿਆ ਗਿਆ ਹੋਣਾ ਹੈ, ਦੇਖ ਤਾਂ ਦਰਵਾਜ਼ਾ ਖੋਲ੍ਹ ਕੇ, ਕਿਤੇ ਉਥੇ ਹੀ ਨਾ ਪਿਆ ਹੋਵੇ। ਦੂਜਾ ਦੇਖ ਕੇ ਕਹਿੰਦਾ ਹੈ, ਆ ਜਾਓ, ਆ ਜਾਓ - ਬੜਾ ਭੁਲੇਖਾ ਲਗਿਆ ਹੈ ਆਪਾਂ ਨੂੰ। ਇਹ ਤਾਂ ਰੱਸੀ ਪਈ ਸੀ, ਇਸ ਨੇ ਡਰਾ ਰੱਖਿਆ ਸਾਰੀ ਰਾਤ। ਇਸ ਤਰ੍ਹਾਂ ਅਣਹੋਈ ਚੀਜ਼ ਦੇਖ ਲਈ -

***ਮਾਧਵੇ ਕਿਆ ਕਹੀਐ ਭ੍ਰਮੁ ਐਸਾ॥***
***ਜੈਸਾ ਮਾਨੀਐ ਹੋਇ ਨ ਤੈਸਾ॥*** ***ਅੰਗ - ੬੫੭***

ਅਸੀਂ ਅਸਲੀ ਚੀਜ਼ ਨਹੀਂ ਦੇਖਦੇ। ਹੈ ਤਾਂ ਏਥੇ ਕੇਵਲ ਵਾਹਿਗੁਰੂ, ਪਰ ਅਸੀਂ ਦੇਖਦੇ ਹਾਂ ਆਪਣੇ, ਬਿਗਾਨੇ, ਦੋਸਤ, ਮਿੱਤਰ, ਦੁਸ਼ਮਣ; ਇਹ ਪਾਕਿਸਤਾਨੀ ਹੈ, ਇਹ ਹਿੰਦੁਸਤਾਨੀ, ਅਮਕਾ, ਧਿਮਕਾ, ਕਿਉਂਕਿ ਅਗਿਆਨ ਦੇ ਵਿੱਚ ਮੋਹੇ ਹੋਏ ਹਾਂ - ਪ੍ਰਮੇਸ਼ਰ ਨਹੀਂ ਦੇਖਦੇ। ਮਹਾਰਾਜ ਕਹਿੰਦੇ ਏਥੇ ਤਾਂ ਹੈ ਹੀ ਪ੍ਰਮੇਸ਼ਰ -

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ***
***ਨਦਰੀ ਹਰਿ ਨਿਹਾਲਿਆ ॥***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ***
***ਏਹੁ ਹਰਿ ਕਾ ਰੂਪੁ ਹੈ***
***ਹਰਿ ਰੂਪੁ ਨਦਰੀ ਆਇਆ॥*** ***ਅੰਗ - ੯੨੨***

ਕਹਿੰਦੇ, ਹੈਰਾਨੀ ਦੀ ਗੱਲ ਹੈ, ਪਹਿਲਾਂ ਇਹਨੂੰ ਸੰਸਾਰ ਦੇਖਦੇ ਸੀ।

ਰਾਜਾ ਜਨਕ ਨੂੰ ਅਸ਼ਟਾਵਕਰ ਮੁਨੀ ਨੇ ਜਦ ਗਿਆਨ ਦੇ ਦਿਤਾ ਤੇ ਉਹਦੇ ਮੁੱਖ ਤੋਂ ਜਦ ਬਚਨ ਨਿਕਲੇ ਤਾਂ ਰਾਜਾ ਕਹਿੰਦਾ, ਹੈਰਾਨੀ ਦੀ ਗੱਲ ਹੈ, ਸੰਸਾਰ ਕਿਥੇ ਚਲਿਆ ਗਿਆ? ਮੈਨੂੰ ਇਉਂ ਲਗਦਾ ਹੈ ਕਿ ਸੰਸਾਰ ਤਾਂ ਤਿੰਨ ਕਾਲ ਹੋਇਆ ਹੀ ਨਹੀਂ। ਸਹੇ (ਖਰਗੋਸ਼) ਦੇ ਸਿੰਗਾਂ ਵਾਲੀ ਗੱਲ ਹੋ ਗਈ। ਨ ਸਹੇ ਦੇ ਸਿੰਗ ਹੋਣ, ਐਵੇਂ ਭੁਲੇਖੇ ਦੇ ਨਾਲ ਕਹੀ ਜਾਂਦੇ ਸੀ - ਸਹੇ ਦੇ ਸਿੰਗ ਨੇ।

ਇਉਂ ਅਣਹੋਈ ਚੀਜ਼ ਨੂੰ ਹੋਈ ਥਾਪ ਲੈਣਾ। ਇਹ ਅਣਹੋਈ ਜਦ ਮਨ ਵਿੱਚ ਵਸ ਜਾਵੇ ਤਾਂ ਹੋਈ ਚੀਜ਼, ਜਿਹੜਾ 'ਵਾਹਿਗੁਰੂ' ਹੈ, ਉਹਨੂੰ ਭੁਲਾ ਦਿੰਦੀ ਹੈ। ਸਵੇਰ ਵੇਲੇ ਸਿੱਪੀ ਚਮਕ ਰਹੀ ਹੈ - ਚੰਦ ਦੀ ਚਾਂਦਨੀ ਵਿਚ। ਆਦਮੀ ਦੇਖਦਾ ਹੈ, ਮਨ ਦੇ ਵਿੱਚ ਲਾਲਚ ਆ ਜਾਂਦਾ ਹੈ ਕਿ ਇਹ ਤਾਂ ਚਾਂਦੀ ਪਈ ਹੈ। ਦਿਨ ਚੜ੍ਹ

ਜਾਂਦਾ ਹੈ ਤੇ ਦੇਖਦਾ ਹੈ ਕਿ ਇਹ ਤਾਂ ਸਿੱਪੀ ਦਾ ਹੀ ਝਲਕਾਰਾ ਪਿਆ ਸੀ, ਭੁਲੇਖਾ ਲਗ ਗਿਆ - ਚਾਂਦੀ ਦਾ। ਇਉਂ ਵੱਡਾ ਭੁਲੇਖਾ ਲੱਗਿਆ ਹੋਇਆ ਬੰਦੇ ਨੂੰ ਕਿ ਇਹ ਸੰਸਾਰ ਹੈ, ਪਰ ਹੈ ਇਹ ਪ੍ਰਮੇਸ਼ਰ। ਗਿਆਨ ਧਿਆਨ ਕੁਛ ਕਰੀ ਜਾਓ, ਨਹੀਂ ਬੰਦਾ ਬਦਲਦਾ ਕਿਉਂਕਿ 'ਅਵਿਦਿਆ' ਜਿਸਨੂੰ ਮਾਇਆ ਕਹਿੰਦੇ ਨੇ, ਐਡੀ ਵੱਡੀ ਸ਼ਕਤੀ ਹੈ ਜਿਹਦਾ ਕੰਮ ਹੀ ਇਹ ਹੈ ਕਿ ਪ੍ਰਮੇਸ਼ਰ ਨੂੰ ਭੁਲਾ ਕੇ ਰੱਖਣਾ ਹੈ, ਨਾਮ ਨੂੰ ਭੁਲਾ ਦੇਣਾ ਹੈ -

***ਧਾਰਨਾ - ਬਿਸਰਿਓ ਗੋਬਿੰਦ ਨਾਮ ਮਨ ਮੋਹ ਲਿਆ,***
***ਮਾਇਆ ਮੋਹਣੀ ਨੇ - ੨, ੨.***

***ਮਨੁ ਮਾਇਆ ਮੈ ਫਧਿ ਰਹਿਓ***
***ਬਿਸਰਿਓ ਗੋਬਿੰਦ ਨਾਮੁ ॥***
***ਕਹੁ ਨਾਨਕ ਬਿਨੁ ਹਰਿ ਭਜਨ***
***ਜੀਵਨ ਕਉਨੇ ਕਾਮ॥*** ***ਅੰਗ - ੧੪੨੭***

ਮਹਾਰਾਜ ਦਸਦੇ ਨੇ ਕਿ ਮਾਇਆ ਪਰਮੇਸ਼ਰ ਨੇ ਤੇਰੇ ਗੁਜਰਾਨ ਵਾਸਤੇ ਦਿਤੀ ਸੀ, ਔਰਤ ਈਮਾਨ ਵਾਸਤੇ ਦਿਤੀ ਸੀ। ਭੁੱਲਣ ਵਾਸਤੇ ਤਾਂ ਨਹੀਂ ਸੀ ਦਿਤੇ ਕਿ ਤੂੰ ਦਾਤੇ ਨੂੰ ਹੀ ਭੁੱਲ ਜਾਵੇਂ। ਦਿਤੀ ਹੋਈ ਚੀਜ਼ ਨਾਲ ਪਿਆਰ ਪਾ ਲਿਆ -

***ਦਾਤਿ ਪਿਆਰੀ ਵਿਸਰਿਆ ਦਾਤਾਰਾ॥*** ***ਅੰਗ - ੬੭੬***

'ਮਨ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ॥ ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ॥' ਤੇਰੇ ਜੀਵਨ ਦਾ ਕੀ ਫਾਇਦਾ ਹੋਇਆ? ਇਹ ਤਾਂ ਉਲਟ ਗੱਲ ਹੋ ਗਈ ਕਿ ਤੈਨੂੰ ਮਾਇਆ ਮਿਲ ਗਈ ਤੇ ਰੱਬ ਭੁੱਲ ਗਿਆ।

ਗੁਰੂ ਨਾਨਕ ਸਾਹਿਬ ਕਹਿੰਦੇ, "ਰਾਜਾ ਸ਼ਿਵਨਾਭ! ਇਉਂ ਗੱਲ ਸਮਝਣ ਦੀ ਲੋੜ ਹੈ। ਪਹਿਲਾਂ ਜਦ ਤੂੰ ਮੂਲ ਚੰਗੀ ਤਰ੍ਹਾਂ ਸਮਝ ਲਵੇਂਗਾ, ਫਿਰ ਮਨ ਦੀ ਬਾਤ ਵੀ ਤੇਰੇ ਨਾਲ ਕੀਤੀ ਜਾਵੇਗੀ - ਮਨ ਕਿਵੇਂ ਦੇਖਣਾ ਹੈ। ਪਹਿਲਾਂ ਪਹਿਲੀਆਂ ਗੱਲਾਂ ਸਮਝ। ਜਦ ਤੱਕ ਪੂਰੀ ਤਰ੍ਹਾਂ ਗੱਲ ਨ ਸਮਝ ਆਵੇ, ਗੱਲ ਨਹੀਂ ਬਣਿਆ ਕਰਦੀ।"

ਜਹਾਜ਼ ਬੜਾ ਵੱਡਾ ਹੁੰਦਾ ਹੈ, ਪੂਰਾ ਸ਼ਹਿਰ ਇਕ ਜਹਾਜ਼ ਵਿੱਚ ਆ ਜਾਂਦਾ ਹੈ, ਪਰ ਉਹ, ਤਾਂ ਚਲਦਾ ਹੈ ਸਮੁੰਦਰ ਵਿਚ, ਜੇ ਉਸ ਵਿੱਚ ਕੋਈ ਗਲੀ ਨਾ ਹੋਵੇ। ਜੇ ਇਕ ਵੀ ਛੇਕ ਹੋਵੇ ਤਾਂ ਉਸ ਵਿੱਚੋਂ ਦੀ ਪਾਣੀ ਪੈਣਾ ਸ਼ੁਰੂ ਹੋ ਜਾਏਗਾ ਤੇ ਡੁਬੋ ਦਏਗਾ - ਜਹਾਜ਼ ਨੂੰ। ਪਹਿਲਾਂ ਗਲੀਆਂ ਬੰਦ ਕਰੋ, ਪਲੱਗ ਕਰੋ ਸਾਰੀਆਂ ਜਿੰਨੀਆਂ ਕਮਜ਼ੋਰੀਆਂ ਨੇ। ਇਸ ਤਰ੍ਹਾਂ ਮਨ ਦੇ ਨਾਲ ਪਹਿਲਾਂ ਵਾਸਤਾ ਪੈਂਦਾ ਹੈ ਸਾਡਾ। ਉਹਦੇ ਕਰਕੇ ਪਹਿਲਾਂ ਸਾਨੂੰ ਅਵਿਦਿਆ ਦਾ ਦੋਸ਼ ਲਗਦਾ ਹੈ ਤੇ ਵਾਹਿਗੁਰੂ ਦੀ ਥਾਂ ਤੇ ਚੰਗਾ-ਮਾੜਾ, ਇਹ ਦੁਨੀਆਂ ਜੋ ਨਜ਼ਰ ਆਉਂਦੀ ਹੈ, ਇਹਨੂੰ 'ਅਵਿਦਿਆ' ਕਹਿੰਦੇ ਨੇ।

ਦੂਸਰਾ ਕਲੇਸ਼ ਹੁੰਦਾ ਹੈ 'ਅਸਮਿਤਾ'। ਅਸਮਿਤਾ ਇਹ ਹੁੰਦੀ ਹੈ ਕਿ ਰੱਬ ਦੇ ਨਾਲ ਪਿਆਰ ਨਾ ਕਰਨਾ ਤੇ ਜਿਹੜੀਆਂ ਚੀਜ਼ਾਂ ਆਉਂਦੀਆਂ ਜਾਂਦੀਆ ਨੇ, ਉਨ੍ਹਾਂ ਨੂੰ ਪੱਕੀਆਂ ਸਮਝਣਾ। ਆਪਣੀ ਕੋਠੀ ਨੂੰ ਸਮਝਣਾ ਕਿ ਇਹ ਕਿਤੇ ਨਹੀਂ ਜਾਂਦੀ, ਜ਼ਮੀਨ ਨੂੰ ਕਹਿਣਾ - ਕਿਤੇ ਨਹੀਂ ਜਾਂਦੀ, ਕਾਰੋਬਾਰ ਨੂੰ, ਪੁੱਤਾਂ ਧੀਆਂ ਨੂੰ, ਰਿਸ਼ਤੇਦਾਰਾਂ ਨੂੰ, ਆਪਣੇ ਸਰੀਰ ਨੂੰ ਸਮਝਣਾ ਕਿ ਇਹ ਕਿਤੇ ਨਹੀਂ ਜਾਂਦਾ। ਹੰਗਤਾ ਧਾਰਨ ਕਰਕੇ ਕਹਿਣਾ - ਮੈਂ ਹਾਂ, ਮੇਰਾ ਹੈ। ਇਹ 'ਮੈਂ' ਤੇ 'ਮੇਰਾ' ਚੇਤੇ ਆ ਜਾਣਾ 'ਅਸਮਿਤਾ' ਦਾ ਕਲੇਸ਼ ਹੁੰਦਾ ਹੈ, ਸਾਰਿਆਂ ਦੇ ਅੰਦਰ ਹੁੰਦਾ ਹੈ ਇਹ।

ਗੁਰੂ ਨਾਨਕ ਪਾਤਸ਼ਾਹ ਜਦ ਝੰਡੇ ਬਾਢੀ ਕੋਲ ਗਏ, ਉਸ ਵੇਲੇ ਇੰਦਰਸੈਨ ਉਹਦਾ ਸੰਗੀ-ਸਾਥੀ ਸੀ, ਦੋਏ ਇਕੱਠੇ ਭਜਨ ਕਰਦੇ ਸੀ। ਜਦੋਂ ਪ੍ਰਸ਼ਾਦਾ ਲੈ ਕੇ ਆ ਗਏ ਮਹਾਰਾਜ ਕੋਲ ਤਾਂ ਪਹਿਲਾ ਸਵਾਲ ਉਨ੍ਹਾਂ ਨੇ ਇਹ ਕਰਿਆ, "ਪਾਤਸ਼ਾਹ! ਬੜੀ ਦੇਰ ਹੋ ਗਈ, ਬੜੇ ਅਸੀਂ ਸਾਧਨ ਕਰੇ ਨੇ, ਬੜੇ-ਬੜੇ ਯੋਗਿਕ ਤਰੀਕੇ ਵੀ ਕੀਤੇ ਨੇ ਪਰ ਸਾਨੂੰ ਗਿਆਨ ਸਾਖਸ਼ਾਤਕਾਰ ਨਹੀਂ ਹੁੰਦਾ, ਅੰਦਰੋਂ ਪ੍ਰਤੱਖ ਨਹੀਂ ਹੁੰਦਾ, ਅਨੁਭਵ ਨਹੀਂ ਖੁਲ੍ਹਦਾ; ਜਿਹੜੀਆਂ ਗੱਲਾਂ ਪੁਸਤਕਾਂ ਵਿਚ ਲਿਖੀਆਂ ਸੁਣੀਦੀਆਂ ਨੇ, ਕ੍ਰਿਪਾ ਕਰਕੇ ਦੱਸੋ।" ਮਹਾਰਾਜ ਕਹਿਣ ਲੱਗੇ -

''ਦੱਛਣਾ ਦਿਉ ਪਹਿਲਾਂ ਸਾਨੂੰ।''

''ਮਹਾਰਾਜ! ਆਪ ਹੀ ਫੁਰਮਾਓ। ਜਿੰਨੀ ਮਾਇਆ ਕਹੋ, ਅਸੀਂ ਦੱਛਣਾ ਦੇਣ ਨੂੰ ਤਿਆਰ ਹਾਂ।''

''ਮਾਇਆ ਛਾਇਆ ਨਹੀਂ ਚਾਹੀਦੀ ਸਾਨੂੰ।''

''ਹੋਰ ਜਿਹੜੀ ਚੀਜ਼ ਕਹੋ, ਵਸਤਰ ਆਦਿ ਹਾਜ਼ਰ ਕਰ ਦਿੰਦੇ ਹਾਂ।''

''ਨਾ ਭਾਈ! ਜਿਹੜੀ ਅਸਲੀ ਚੀਜ਼ ਤੁਹਾਡੇ ਕੋਲ ਹੈ, ਤੁਹਾਡੇ ਨਾਲੋਂ ਕਦੇ ਅਲਹਿਦਾ ਨਹੀਂ ਹੁੰਦੀ ਉਹ ਸਾਨੂੰ ਦਿਉਂ।''

ਸੁਣ ਕੇ ਹੈਰਾਨ ਹੋ ਜਾਂਦੇ ਨੇ ਉਹ ਕਿ ਐਸੀ ਕਿਹੜੀ ਚੀਜ਼ ਹੈ ਸਾਡੇ ਕੋਲ, ਜਿਹੜੀ ਕਦੇ ਅਲਹਿਦਾ ਨਹੀਂ ਹੁੰਦੀ।

ਥੋੜ੍ਹਾ-ਥੋੜ੍ਹਾ ਗਿਆਨ ਹੋਇਆ ਕਿ ਇਹ ਸਰੀਰ ਹੈ ਪਰ ਇਹ ਵੀ ਅੱਗੇ ਨਾਲ ਨਹੀਂ ਜਾਂਦਾ, ਅਲਹਿਦਾ ਹੋ ਜਾਂਦਾ ਹੈ। ਅਖੀਰ ਅੰਦਰ ਨੂੰ ਜਾਣਾ ਸ਼ੁਰੂ ਕਰ ਦਿਤਾ - ਭਜਨ ਕਰਨ ਵਾਲੇ ਸੀ। ਕਹਿੰਦੇ, ਸਰੀਰ ਵੀ 'ਮੈਂ' ਨਹੀਂ ਹਾਂ। ਇਹਦੇ ਪੰਜਾਂ ਤੱਤਾਂ ਵਿਚੋਂ ਵੀ ਮੈਂ ਨਹੀਂ ਹਾਂ, ਪੰਜ ਕਰਮ ਇੰਦ੍ਰਿਆਂ ਵਿਚੋਂ, ਪੰਜ ਗਿਆਨ ਇੰਦ੍ਰਿਆਂ ਵਿਚੋਂ, ਪੰਜ ਪ੍ਰਾਣਾਂ ਵਿਚੋਂ ਵੀ 'ਮੈਂ' ਨਹੀਂ ਹਾਂ। ਫੇਰ ਮਨ, ਬੁੱਧ, ਚਿੱਤ - ਇਨ੍ਹਾਂ ਵਿਚੋਂ ਤਾਂ ਮੈਂ ਕੋਈ ਭੀ ਨਹੀਂ ਹਾਂ।'' ''ਮਹਾਰਾਜ! ਆਹ ਹੀ ਦੱਸੋ, ਇਹ ਚੀਜ਼ਾਂ ਤਾਂ ਸਾਡੇ ਨਾਲ ਰਹਿੰਦੀਆਂ ਨਹੀਂ, ਛੱਡ ਕੇ ਤੁਰ ਜਾਈਦਾ ਹੈ। ਮਨ ਵੀ ਇਕੋ ਜਿਹਾ ਨਹੀਂ ਰਹਿੰਦਾ, ਬੁੱਧ ਤੇ ਚਿੱਤ ਵੀ ਇਕੋ ਜਿਹੇ ਨਹੀਂ ਰਹਿੰਦੇ। ਪਾਤਸ਼ਾਹ! ਕ੍ਰਿਪਾ ਕਰਕੇ ਸਾਨੂੰ ਸਮਝਾਓ ਕਿ ਸਾਡੇ ਕੋਲ ਐਸੀ ਕਿਹੜੀ ਚੀਜ਼ ਹੈ ਜੋ ਮਰਨ ਤੋਂ ਬਾਅਦ ਵੀ ਸਾਡੇ ਨਾਲ ਜਾਂਦੀ ਹੈ।''

ਮਹਾਰਾਜ ਕਹਿੰਦੇ, ''ਭਾਈ! ਉਹ 'ਹੰਗਤਾ' ਤੇ 'ਮਮਤਾ' ਹੈ। ਇਕ 'ਮੇਰੀ' ਨਹੀਂ ਮਰਦੀ - ਇਹ ਮਨੁੱਖ ਦੇ ਨਾਲ ਰਹਿੰਦੀਆਂ ਨੇ। 'ਮੇਰੀ' ਵਾਸ਼ਨਾ ਬਣਾਉਂਦੀ ਹੈ ਤੇ 'ਮੈਂ' ਜਨਮ ਮਰਨ ਵਿਚ ਲਿਆਉਂਦੀ ਹੈ ਕਿ ਮੈਂ ਜੀਵ ਹਾਂ। ਇਹ 'ਜੀਵਪੁਣਾ' ਤਾਂ ਦੇ ਦਿਉ ਸਾਨੂੰ, ਫਿਰ ਬਾਕੀ ਕੀ ਰਹਿ ਗਿਆ?'' ਕਹਿੰਦੇ, ''ਬਾਕੀ 'ਆਤਮਾ' ਰਹਿ ਗਈ।'' ਐਨੀ ਹੀ ਗੱਲ ਕਹੀ ਕਿ ਉਸੇ ਵੇਲੇ ਦੋਨਾਂ ਦੀ ਸਮਾਧੀ ਲਗ ਗਈ। ਇਕ ਪਹਿਰ ਬੈਠੇ ਰਹੇ, ਸੁਰਤ ਚੜ੍ਹ ਗਈ, ਆਤਮਾ ਸਾਖਸ਼ਾਤ ਹੋ ਗਈ। ਇਸ ਤਰ੍ਹਾਂ 'ਹੰਗਤਾ' 'ਮਮਤਾ' ਦੋਵੇਂ ਚੀਜ਼ਾਂ ਕਲੇਸ਼ ਹਨ, ਇਸ ਕਲੇਸ਼ ਨੂੰ 'ਅਸਿਮਿਤਾ' ਕਹਿੰਦੇ ਨੇ।

ਤੀਜਾ ਕਲੇਸ਼ ਹੋਇਆ ਕਰਦਾ ਹੈ 'ਅਭੀਨਿਵੇਸ਼'। ਗੁਰੂ ਗ੍ਰੰਥ ਸਾਹਿਬ ਸਾਨੂੰ ਉਪਦੇਸ਼ ਦਿੰਦੇ ਨੇ ਕਿ ਇਹ ਕੰਮ ਕਰ ਤੇ ਔਹ ਨਾ ਕਰ, ਔਹ ਨਾ ਕਰ। ਮਹਾਰਾਜ ਕਹਿੰਦੇ ਕਿ ਆਹ ਗੱਲ ਮੰਨ ਲੈ ਕਿ ਵਾਹਿਗੁਰੂ ਸਾਰੇ ਪ੍ਰੀਪੂਰਨ ਹੈ, ਇਹ ਜੱਗ ਵਾਹਿਗੁਰੂ ਦਾ ਰੂਪ ਹੈ। ਇਹਦੇ ਉਤੇ ਸ਼ਰਧਾ ਨਾ ਲਿਆਉਣੀ, ਗੁਰੂ ਗ੍ਰੰਥ ਸਾਹਿਬ ਦੀ ਬਾਤ ਨੂੰ ਸਤਿ ਨਾ ਮੰਨਣਾ ਅਤੇ ਆਪਣੀ ਅਕਲ ਨੂੰ ਸਤਿ ਮੰਨੀ ਜਾਣਾ, ਇਹ ਤੀਸਰਾ ਕਲੇਸ਼ ਹੈ ਜਿਹੜਾ ਆਦਮੀ ਦੇ ਮਨ ਵਿਚੋਂ ਨਿਕਲਦਾ ਨਹੀਂ - ਕਦੇ ਵੀ। ਨਾ-ਕਰਨ ਯੋਗ ਕੰਮਾਂ ਦੇ ਵਿਚ ਤਾਂ ਮਨ ਲਾਉਣਾ, ਹਠ ਕਰਨਾ, ਐਸੇ ਬਚਨ ਕਹਿਣੇ ਜਾਂ ਐਸੀ ਸੋਚ ਰਖਣੀ ਜਿਹੜੀ ਗੁਰੂ ਗ੍ਰੰਥ ਸਾਹਿਬ ਦੇ ਉਲਟ ਹੈ, ਇਹਨੂੰ ਮਨਮਤਿ ਕਹਿੰਦੇ ਨੇ। ਫਿਰ ਮੌਤ ਤੋਂ ਡਰਨਾ ਕਿ ਮੈਂ ਮਰ ਜਾਵਾਂਗਾ। ਮਹਾਰਾਜ ਕਹਿੰਦੇ ਨੇ -

***ਧਾਰਨਾ - ਜੰਮਦਾ ਤੇ ਮਰਦਾ ਹੈ***
***ਹਉਮੈ ਦਾ ਬੰਨ੍ਹਿਆ ਹੋਇਆ -੨, ੨***

***ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥***
***ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥ ਅੰਗ - ੪੬੬***

ਕਹਿੰਦੇ, ਇਹ ਜਿਹੜੀ ਚੀਜ਼ ਹੈ, ਜਦੋਂ ਤੱਕ ਇਹ ਬੰਦੇ ਦੇ ਅੰਦਰੋਂ ਨਹੀਂ ਨਿਕਲਦੀ, ਜੰਮਣ ਮਰਨ ਖਤਮ ਨਹੀਂ ਹੁੰਦਾ। ਇਸ ਕਰਕੇ ਹੰਗਤਾ ਤੇ ਮਮਤਾ ਨੂੰ ਦਾਨ ਕਰ ਦੇ ਤੂੰ - ਗੁਰੂ ਨੂੰ। ਤਨ, ਮਨ, ਧਨ; ਗੁਰੂ ਨੂੰ

ਸਾਡੇ ਤਨ ਦੀ ਤਾਂ ਲੋੜ ਨਹੀਂ ਮਨ ਦੀ ਲੋੜ ਨਹੀਂ, ਧਨ ਦੀ ਲੋੜ ਨਹੀਂ; ਉਹ ਤਾਂ ਕਹਿੰਦੇ ਨੇ ਹੰਗਤਾ ਤੇ ਮਮਤਾ ਦੇ ਦੇ - 'ਮੈਂ' ਤੇ 'ਮੇਰੀ'। ਇਹਦੇ ਨਾਲ ਕੀ ਹੋ ਜਾਂਦਾ ਹੈ? ਇਹਦੇ ਅੰਦਰ ਹੋਣ ਨਾਲ ਕੋਈ ਆਪਣੇ ਤੇ ਕੋਈ ਬਿਗਾਨੇ ਲੱਗਣ ਲੱਗ ਜਾਂਦੇ ਨੇ, ਦਵੈਤ ਹੋ ਜਾਂਦੀ ਹੈ। ਇਹ ਰਾਗ ਤੇ ਦਵੈਸ਼ ਦੋ ਕਲੇਸ਼ ਹਨ।

ਰਾਜਨ! ਇਹ ਪੰਜ ਕਲੇਸ਼ ਆਦਮੀ ਦੇ ਮਨ ਨੂੰ ਹਰ ਵਕਤ ਰਿੜਕਦੇ ਨੇ, ਜਿਵੇਂ ਮਧਾਣੀ ਚਲਦੀ ਹੋਵੇ। ਕਿਵੇਂ ਆਦਮੀ ਦਾ ਮਨ ਸ਼ਾਂਤ ਹੋ ਜਾਵੇਗਾ? ਏਥੇ ਹੀ ਬੱਸ ਨਹੀ; ਤੈਹਾਂ ਦੀਆਂ ਤੈਹਾਂ ਅੰਦਰ ਜੰਮ ਜਾਂਦੀਆਂ ਨੇ। ਇਕ, ਦੋ, ਚਾਰ ਤੈਹਾਂ ਨਹੀਂ, ਐਨੀਆਂ ਤੈਹਾਂ ਲਗ ਜਾਂਦੀਆ ਨੇ ਕਿ ਅੰਦਰ ਰਹਿੰਦਾ ਹੋਇਆ ਨਿਰੰਕਾਰ, ਅਦ੍ਰਿਸ਼ਟ ਰਹਿੰਦਾ ਹੈ -

***ਧਨ ਪਿਰ ਕਾ ਇਕ ਹੀ ਸੰਗਿ ਵਾਸਾ***
***ਵਿਚਿ ਹਉਮੈ ਭੀਤਿ ਕਰਾਰੀ॥*** ***ਅੰਗ - ੧੨੬੩***

ਕਰਾਰੀ ਕੰਧ ਬਣਾ ਦਿੰਦੀਆਂ ਨੇ ਇਹ - ਰੱਬ ਦੇ ਅਤੇ ਸਾਡੇ ਵਿਚਾਲੇ। ਉਹ ਕੰਧ ਜਿਹੜੀ ਹੈ, ਪਾਪਾਂ ਦੀ ਮੈਲ ਦੀ ਹੈ-

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥*** ***ਅੰਗ - ੬੫੧***

ਉਸ ਮੈਲ ਨਾਲ ਇਹ ਮਨ ਕਾਲਾ ਸਿਆਹ ਹੋਇਆ ਪਿਆ ਹੈ, ਯਾਨਿ ਐਨਾ ਕਾਲਾ ਹੋ ਗਿਆ ਕਿ ਕਾਲਾ ਰੰਗ ਵੀ ਉਹਦੇ ਸਾਮ੍ਹਣੇ ਫਿੱਕਾ ਪੈ ਜਾਂਦਾ ਹੈ ਸਾਰਿਆਂ ਦਾ - ਮੇਰਾ ਵੀ ਤੇ ਹੋਰਾਂ ਦਾ ਵੀ। ਮਨ ਉਹਦਾ ਕਾਲਾ ਨਹੀਂ ਹੈ ਜਿਹਦੇ ਅੰਦਰ ਪ੍ਰਮੇਸ਼ਰ ਦੀ ਜੋਤਿ ਸਾਖਸ਼ਾਤਕਾਰ ਹੋ ਗਈ।

ਸਾਧ ਸੰਗਤ ਜੀ! ਇਹ ਕੋਈ ਨਿਰੀਆਂ ਗੱਲਾਂ ਦੀ ਬਾਤ ਨਹੀਂ ਹੈ, ਅੰਦਰ ਜੋਤਿ ਦਾ ਪ੍ਰਕਾਸ਼ ਹੁੰਦਾ ਹੈ। ਜਿਹਦੇ ਹੋ ਗਿਆ, ਮਹਾਰਾਜ ਨੇ ਇਸ ਦੀਆਂ ਨਿਸ਼ਾਨੀਆਂ ਲਿਖੀਆਂ ਨੇ -

***ਨਉਨਿਧਿ ਅੰਮ੍ਰਿਤ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥*** ***ਅੰਗ - ੨੯੩***

ਉਥੇ ਫੁਰਨਾ ਨਹੀਂ ਕੋਈ ਵੀ ਤੇ ਵਾਹਿਗੁਰੂ ਦੀ ਦਰਗਾਹ ਦੇ ਨਾਦ ਆਪੇ ਹੀ ਵੱਜਣ ਲਗ ਜਾਂਦੇ ਨੇ - ਆਟੋਮੈਟਿਕ ਹੀ। ਫਿਰ ਸਮਝ ਲਵੇ ਕਿ ਮੈਂ ਹੁਣ ਪਹੁੰਚ ਗਿਆ ਸੁੰਨ ਮੰਡਲ ਵਿੱਚ। ਉਥੇ ਅਜਿਹਾ ਬਿਸਮਾਦ ਹੈ ਕਿ ਕਿਹਾ ਨਹੀਂ ਜਾਂਦਾ -

***ਤਿਤੁ ਘਟ ਅੰਤਰਿ ਚਾਨਣਾ***
***ਕਰਿ ਭਗਤਿ ਮਿਲੀਜੈ॥*** ***ਅੰਗ - ੯੫੪***
***ਨਾਮੁ ਜਪਤ ਕੋਟਿ ਸੂਰ ਉਜਾਰਾ***
***ਬਿਨਸੈ ਭਰਮੁ ਅੰਧੇਰਾ॥*** ***ਅੰਗ - ੭੦੦***

ਮਹਾਰਾਜ ਕਹਿੰਦੇ ਨੇ ਕਿ ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਹੋ ਜਾਂਦਾ ਹੈ। ਉਹ ਪ੍ਰਕਾਸ਼ ਤਾਂ ਹੈ ਹੀ ਸਾਡੇ ਅੰਦਰ ਪਰ ਇਸ ਮੈਲ ਨੇ ਉਹਨੂੰ ਢਕ ਲਿਆ ਹੈ। 'ਜਨਮ ਜਨਮ ਕੀ ਇਸੁ ਮਨ ਕਉ ਮਲ ਲਾਗੀ' - ਰਾਗ ਦੀ, ਦਵੈਸ ਦੀ, ਅਵਿਦਿਆ ਦੀ, ਅਸਮਿਤਾ ਦੀ, ਅਭੀਨਿਵੇਸ਼ ਦੀ ਮੈਲ ਲੱਗੀ ਹੋਈ ਹੈ। ਅੰਤਰ ਆਤਮੇ ਲਗਦੀ ਹੀ ਤੁਰੀ ਜਾਂਦੀ ਹੈ 'ਕਾਲਾ ਹੋਆ ਸਿਆਹੁ॥' ਤੇ ਕੋਹਲੂ ਦੀ ਲੀਰ ਵਰਗੀ ਬਣ ਗਈ -

***ਖੰਨਲੀ ਧੋਤੀ ਉਜਲੀ ਨ ਹੋਵਈ***
***ਜੇ ਸਉ ਧੋਵਣਿ ਪਾਹੁ॥*** ***ਅੰਗ - ੬੫੧***

ਕਹਿੰਦੇ, ਮਹਾਰਾਜ! ਕੋਈ ਤਰੀਕਾ ਵੀ ਹੈ? ਹਾਂ, ਹੈ; ਤਰੀਕਾ ਇਹ ਹੈ ਕਿ ਹੰਗਤਾ ਤੇ ਮਮਤਾ ਗੁਰੂ ਦੇ

ਚਰਨਾਂ 'ਚ ਰਖ ਦੇਵੇ। ਇਹਨੂੰ ਕਹਿੰਦੇ ਨੇ 'ਜਿਉਂਦੇ ਮਰਨਾ।' ਜਦੋਂ ਆਪਣਾ ਕੁਛ ਨ ਰਿਹਾ, ਸਭ ਕੁਝ ਗੁਰੂ ਦਾ ਹੋ ਗਿਆ, ਫਿਰ ਮਨ ਦੀ ਮੱਤ ਛੱਡ ਦਿਉ, ਗੁਰੂ ਦੀ ਮੱਤ ਧਾਰਨ ਕਰ ਲਉ – ਸਮਝੋ ਆਪਾਂ ਜਿਉਂਦੇ ਮਰ ਗਏ ਕਿਉਂਕਿ 'ਮੈਂ' ਤੇ 'ਮੇਰੀ' ਗੁਰੂ ਦੇ ਚਰਨਾਂ ਵਿੱਚ ਰੱਖ ਦਿਤੀ। ਬੇਨਤੀ ਕਰ ਦਿਉ ਕਿ ਮਹਾਰਾਜ! ਇਹ ਵਾਧੂ ਜਿਹੀ ਚੀਜ਼ 'ਮੈਂ' ਤੇ 'ਮੇਰੀ' ਨੂੰ ਤੁਸੀਂ ਹੀ ਸਾਂਭੋ। ਮੈਂ ਤਾਂ ਸਮਝਿਆ ਸੀ ਕਿ ਇਹ ਬੜੀ ਚੰਗੀ ਚੀਜ਼ ਹੈ। ਜਦ ਇਉਂ ਹੋ ਗਿਆ, ਫਿਰ ਗੁਰੂ ਦੀ ਕ੍ਰਿਪਾ ਹੋ ਜਾਂਦੀ ਹੈ ਫਿਰ –

***ਗੁਰ ਪਰਸਾਦੀ ਜੀਵਤੁ ਮਰੈ***
***ਉਲਟੀ ਹੋਵੈ ਮਤਿ ਬਦਲਾਹੁ॥*** ***ਅੰਗ – ੬੫੧***

ਜਿਉਂਦਾ ਮਰ ਕੇ ਫਿਰ ਗੁਰੂ ਦੇ ਘਰ ਵਿੱਚ ਜਿਉਂਦਾ ਹੈ। ਫੇਰ ਪਹਿਲੀ ਮੱਤ ਨਹੀਂ ਰਹਿੰਦੀ, ਉਲਟੀ ਹੋ ਕੇ ਗੁਰੂ ਵਾਲੀ ਮੱਤ ਬਣ ਜਾਂਦੀ ਹੈ –

***ਕਹਿ ਕਬੀਰ ਬੁਧਿ ਹਰਿ ਲਈ ਮੇਰੀ***
***ਬੁਧਿ ਬਦਲੀ ਸਿਧਿ ਪਾਈ॥*** ***ਅੰਗ – ੩੩੯***

ਬੁੱਧੀ ਬਦਲ ਗਈ ਤੇ ਸਿੱਧੀ ਪ੍ਰਾਪਤ ਹੋ ਗਈ, ਸੱਚੀ ਬੁੱਧ ਮਿਲ ਗਈ, ਉਨਮਨੀ ਵਿੱਚ ਮਨ ਚਲਿਆ ਗਿਆ।

***ਨਾਨਕ ਮੈਲੁ ਨ ਲਗਈ***
***ਨਾ ਫਿਰਿ ਜੋਨੀ ਪਾਹੁ॥*** ***ਅੰਗ – ੬੫੧***

ਫਿਰ ਮਨ ਨੂੰ ਮੈਲ ਲਗਣੀ ਹੀ ਨਹੀਂ ਕਿਉਂਕਿ ਉਹ ਮੈਲ-ਪਰੂਫ ਹੈ। 'ਮੈਂ' ਤੇ 'ਮੇਰੀ' ਵਿਚ ਹੀ ਮੈਲ ਹੈ।

ਇਸ ਤਰ੍ਹਾਂ ਮਹਾਰਾਜ ਨੇ ਜਦ ਦੱਸਿਆ ਕਿ ਇਹ ਤਰੀਕਾ ਹੈ, ਹੈਰਾਨ ਹੋ ਕੇ ਰਾਜਾ ਕਹਿਣ ਲੱਗਿਆ, "ਸੱਚੇ ਪਾਤਸ਼ਾਹ! ਗੱਲ ਬਹੁਤ ਲੰਮੀ ਚੌੜੀ ਹੈ, ਮੈਨੂੰ ਤਾਂ ਸਮਝ ਵਿੱਚ ਨਹੀਂ ਆਈ – ਬਿਲਕੁਲ ਵੀ। ਮੈਨੂੰ ਤੁਸੀਂ ਹੌਲੀ-ਹੌਲੀ ਬੱਚੇ ਵਾਂਗੂੰ ਚੜ੍ਹਾਉ – ਇਕ ਇਕ ਡੰਡੇ ਤੇ। ਆਪ ਨੇ ਸਿਰੇ ਦੀ ਗੱਲ ਤਾਂ ਕਰ ਦਿਤੀ ਪਰ ਪਉੜੀ ਬੜੀ ਤਿਲ੍ਹਕਣੀ ਹੈ, ਇਹਦੇ ਉਤੇ ਚੜ੍ਹਾਂ ਕਿਵੇਂ, ਮੈਨੂੰ ਕੋਈ ਤਰੀਕਾ ਦੱਸੋ –

***ਧਾਰਨਾ – ਦੱਸੀਂ ਸਾਹਿਬਾ, ਕਿਵੇਂ ਰੋਕਾਂ ਮਨ ਆਪਣਾ-੨, ੨.***

ਪਾਤਸ਼ਾਹ! ਬੜਾ ਕਠਿਨ ਮਾਰਗ ਹੈ, ਸੁਣ ਕੇ ਤਾਂ ਮਨ ਮੰਨਦਾ ਨਹੀਂ –

***ਮਾਈ ਮਨੁ ਮੇਰੋ ਬਸਿ ਨਾਹਿ॥***
***ਨਿਸ ਬਾਸੁਰ ਬਿਖਿਅਨ ਕਉ ਧਾਵਤ***
***ਕਿਹਿ ਬਿਧਿ ਰੋਕਉ ਤਾਹਿ॥*** ***ਅੰਗ – ੬੩੨***

ਦੱਸੋ ਕਿਵੇਂ ਰੋਕੀਏ? ਮਨ ਵਿਸ਼ਿਆਂ ਵੱਲ ਨੂੰ ਦੌੜਦਾ ਹੈ, ਦੇਖਣ ਵਾਲੀਆਂ ਚੀਜ਼ਾਂ ਵਲ ਨੂੰ ਦੌੜਦਾ ਹੈ।

***ਬੇਦ ਪੁਰਾਨ ਸਿਮ੍ਰਿਤਿ ਕੇ ਮਤਿ ਸੁਨਿ***
***ਨਿਮਖ ਨ ਹੀਏ ਬਸਾਵੈ॥*** ***ਅੰਗ – ੬੩੩***

ਅੱਖ ਝਮਕਣ ਜਿੰਨਾ ਚਿਰ ਵੀ ਹਿਰਦੇ 'ਚ ਨਹੀਂ ਵਸਾਉਂਦਾ। ਜਿਹੜੀ ਸੁਰਤੀ ਦੀ ਗੱਲ ਹੋਊ, ਉਹ ਹੀ ਰਹਿੰਦੀ ਹੈ, ਦੂਸਰੀ ਗੱਲ ਤਾਂ ਅੰਦਰ ਜਾਣ ਨਹੀਂ ਦਿੰਦਾ।

***ਪਰ ਧਨ ਪਰ ਦਾਰਾ ਸਿਉ ਰਚਿਓ***
***ਬਿਰਥਾ ਜਨਮੁ ਸਿਰਾਵੈ॥***
***ਮਦਿ ਮਾਇਆ ਕੈ ਭਇਓ ਬਾਵਰੋ.................॥*** ***ਅੰਗ – ੬੩੩***

ਕਿੰਨਾ ਹੀ ਕਹੀ ਜਾਉ, ਸਮਝ 'ਚ ਨਹੀਂ ਆਉਂਦੀ। ਹੋਰ ਗੱਲਾਂ ਸਭ ਸਮਝ ਜਾਊ; ਪੈਸੇ ਦੀ ਗੱਲ ਕਰ

ਲਓ, ਮਿੰਟ 'ਚ ਸਮਝ ਜਾਊ; ਵੈਰ-ਵਿਰੋਧ ਦੀ ਕਰ ਲਉ, ਸਕਿੰਟ 'ਚ ਸਮਝ ਜਾਊ। ਜਦੋਂ ਅਸਲੀ ਗੱਲ ਕਰੋ, ਉਸ ਵੇਲੇ ਨਹੀਂ ਸਮਝਦਾ। ਕਹਿੰਦੇ -

*ਘਟ ਹੀ ਭੀਤਰਿ ਬਸਤ ਨਿਰੰਜਨੁ*
*ਤਾ ਕੋ ਮਰਮੁ ਨ ਜਾਨਾ॥* *ਅੰਗ - ੬੩੩*

ਜਿਹੜਾ ਵਾਹਿਗੁਰੂ ਅੰਦਰ ਹੀ ਰਹਿੰਦਾ ਹੈ, ਉਹਦੀ ਕੋਈ ਖਬਰ ਹੀ ਨਹੀਂ ਹੈ ਇਹਨੂੰ। ਸਾਰੀ ਸ੍ਰਿਸ਼ਟੀ ਦਾ ਮਾਲਕ ਇਸੇ ਛੋਟੇ ਜਿਹੇ ਸਰੀਰ ਵਿੱਚ ਰਹਿੰਦਾ ਹੈ - ਥੋੜ੍ਹੀ ਜਿਹੀ ਥਾਂ ਵਿੱਚ, ਗਿੱਠ ਕੇ ਜਿੰਨੀ ਥਾਂ ਵਿੱਚ; ਉਹਦਾ ਭੇਤ ਨਹੀਂ ਇਹਨੂੰ ਲੱਭਦਾ।

*ਜਬ ਹੀ ਸਰਨਿ ਸਾਧ ਕੀ ਆਇਓ*
*ਦੁਰਮਤਿ ਸਗਲ ਬਿਨਾਸੀ॥* *ਅੰਗ - ੬੩੩*

ਮਹਾਰਾਜ ਕਹਿੰਦੇ, ਤਰੀਕਾ ਇਹੀ ਹੈ ਕਿ ਜਦ ਵੀ ਸਾਧੂ ਦੀ ਸ਼ਰਨ ਵਿਚ ਆ ਜਾਏਂਗਾ, ਪੂਰੇ ਗੁਰੂ ਦੀ ਸ਼ਰਨ 'ਚ ਆ ਜਾਏਂਗਾ, ਉਸ ਵੇਲੇ ਤੇਰੇ ਘਟ 'ਚ ਜਿਹੜੀ 'ਮੈਂ' ਹੈ, ਉਹਦਾ ਵਿਨਾਸ਼ ਹੋ ਜਾਏਗਾ।

*ਤਬ ਨਾਨਕ ਚੇਤਿਓ ਚਿੰਤਾਮਨਿ*
*ਕਾਟੀ ਜਮ ਕੀ ਫਾਸੀ॥* *ਅੰਗ - ੬੩੩*

ਫੇਰ ਜਮਾਂ ਦੀ ਫਾਹੀ ਕੱਟੀ ਗਈ। ਕਹਿਣ ਲੱਗਿਆ, "ਮਹਾਰਾਜ! ਮੈਨੂੰ ਤੁਸੀਂ ਇਵੇਂ ਸਮਝ ਲਓ ਕਿ ਮੈਂ ਇਕ ਅਨਜਾਣ ਬੱਚਾ ਹਾਂ, ਮੈਨੂੰ ਜਿਵੇਂ ਬੱਚਿਆਂ ਨੂੰ 'ੳ, ਅ' ਪੜ੍ਹਾਈਦਾ ਹੈ, ਇਉਂ ਪੜ੍ਹਾਅ ਦਿਉ ਪਾਤਸ਼ਾਹ।" ਮਹਾਰਾਜ ਕਹਿੰਦੇ, "ਕੋਈ ਨਾ, ਸਾਡਾ ਕੰਮ ਇਹੀ ਹੈ ਕਿ ਸੰਸਾਰ ਦੇ ਉਤੇ 'ਨਾਮ' ਦਾ ਹੋਕਾ ਦੇਣਾ ਤੇ ਸੰਸਾਰ ਨੂੰ ਸੁਖੀ ਕਰਨਾ। ਦੇਖ ਰਾਜਨ! ਦੋ ਰਸਤੇ ਨੇ। ਜਿੱਥੇ ਦੀ ਤੂੰ ਗੱਲ ਕਰਦਾ ਹੈਂ, ਦੋ ਰਾਹ ਜਾਂਦੇ ਨੇ। ਫੇਰ ਇਹ ਦੋਹਾਂ ਰਾਹਾਂ ਦੇ.......ਪਹਿਲੇ ਰਾਹ ਦੇ 30-32 ਡੰਡੇ ਨੇ, ਪਉੜੀ ਦੇ 32 ਡੰਡੇ ਨੇ। ਇਹ ਜੇ ਤੂੰ ਧਿਆਨ ਨਾਲ ਸੁਣ ਕੇ ਚਿੱਤ ਵਿੱਚ ਵਸਾ ਲਵੇਂ ਤੇ ਇਕ-ਇਕ ਡੰਡੇ ਤੇ ਪੈਰ ਰਖਦਾ ਚੜ੍ਹੀ ਜਾਵੇਂ ਤਾਂ ਤੂੰ ਪਹੁੰਚ ਜਾਵੇਂਗਾ। ਜਿਹੜਾ ਦੂਸਰਾ ਰਸਤਾ ਹੈ, ਉਹਦੇ 20 ਡੰਡੇ ਨੇ - ਉਹ ਸੁਖਾਲਾ ਹੈ। ਪਹਿਲਾਂ ਜ਼ਰਾ ਔਖਾ ਹੈ ਪਰ ਇਹਦੇ ਵਿੱਚ ਪ੍ਰੈਕਟੀਕਲ ਆਈ ਜਾਂਦਾ ਹੈ, ਦੂਜੇ ਵਿੱਚ ਪ੍ਰੈਕਟੀਕਲ ਘੱਟ ਆਉਂਦਾ ਹੈ। ਪਹਿਲੇ ਵਿੱਚ ਮਨ ਭੱਜਦਾ ਹੈ।"

ਦੋਇ ਰਸਤੇ ਗੁਰਬਾਣੀ ਦੇ ਵਿਚ ਮਹਾਰਾਜ ਨੇ ਬਹੁਤ ਖੋਲ੍ਹ-ਖੋਲ੍ਹ ਕੇ ਦੱਸੇ ਹੋਏ ਨੇ। ਪੜ੍ਹਦੇ ਹਾਂ, ਸੁਣਦੇ ਹਾਂ, ਅਖੰਡ ਪਾਠ ਕਰਾਉਂਦੇ ਹਾਂ, ਕਦੇ ਸੋਚਿਆ ਹੈ ਕਿ ਰਸਤਾ ਕਿਹੜਾ ਹੈ ਜਿਹੜਾ ਉਥੇ ਜਾਂਦਾ ਹੈ? Secret Path (ਗੁਪਤ ਰਸਤਾ) ਖੋਲ੍ਹ ਕੇ ਦੱਸਿਆ ਹੋਇਆ ਹੈ, ਕਿਸ ਤਰ੍ਹਾਂ ਵਾਹਿਗੁਰੂ ਦੇ ਦੇਸ਼ ਜਾਣਾ ਹੈ, ਆਤਮ ਮਾਰਗ, ਆਤਮਾ ਨੂੰ ਜਾਣ ਵਾਲਾ ਰਸਤਾ, ਉਥੋਂ ਆਤਮਾ ਤੇ ਪ੍ਰਮਾਤਮਾ ਨੂੰ ਜਾਣ ਵਾਲਾ - ਇਹ ਰਸਤਾ ਸਾਰਾ ਗੁਰੂ ਗ੍ਰੰਥ ਸਾਹਿਬ ਵਿੱਚ ਹੈ। ਇਸੇ ਕਰਕੇ ਸਮਰੱਥ ਗੁਰੂ ਨੇ - ਗੁਰੂ ਗ੍ਰੰਥ ਸਾਹਿਬ, ਕੋਈ ਭੁਲੇਖਾ ਨਹੀਂ ਇਹਦੇ ਵਿੱਚ ਪੈਂਦਾ। ਮਹਾਰਾਜ ਕਹਿੰਦੇ, ਸਮਝਣ ਦਾ ਯਤਨ ਕਰ। ਦੋਇ ਰਸਤੇ ਨੇ -

*ਮਨ ਕੌ ਰੋਕਨ ਨਿਰਮਲ ਕਰਨੋ॥* *ਪੰਨਾ - ੧੦੭ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)*

ਇਹਨੂੰ ਰੋਕ ਕੇ ਨਿਰਮਲ ਕੀਤਾ ਜਾਂਦਾ ਹੈ, ਦੌੜਦੇ ਭੱਜਦੇ ਨੂੰ ਨਿਰਮਲ ਨਹੀਂ ਕਰ ਸਕਣਾ -

*ਯਹੀ ਉਪਾਇ ਕਲੇਸਨ ਹਰਨੋ॥* *ਪੰਨਾ - ੧੦੭, (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)*

ਜਿਹੜੇ ਪੰਜ ਕਲੇਸ ਦੱਸੇ ਨੇ, ਉਨ੍ਹਾਂ ਦੇ ਆਹ ਉਪਾਅ ਨੇ; ਜੇ ਇਹ ਉਪਾਅ ਕਰ ਲਓ ਤਾਂ ਇਹ ਕਲੇਸ਼ ਹਟ ਜਾਂਦੇ ਨੇ। ਇਨ੍ਹਾਂ ਨੂੰ ਸਮਝਣ ਦਾ ਯਤਨ ਕਰੋ। ਬੇਨਤੀ ਕਰੀ, "ਪਾਤਸ਼ਾਹ! ਮੈਨੂੰ ਦੋਇ ਰਸਤੇ ਦੱਸ ਦਿਓ, ਮੈਂ ਦੋਇ ਰਸਤੇ ਜਾਣਨਾ ਚਾਹੁੰਦਾ ਹਾਂ -

*ਤਾਂਕੀ ਜਾਨਹੁ ਹੈਂ ਬਿਧ ਦੋਊ॥*
*ਬੇਦ ਸੰਤ ਪੁਨ ਭਾਖਤ ਜੋਊ॥* *ਪੰਨਾ - ੧੦੭ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)*

ਜਿਹੜਾ ਸੰਤ ਕਹਿੰਦੇ ਨੇ, ਧਰਮ-ਗ੍ਰੰਥ ਕਹਿੰਦੇ ਨੇ, ਮੈਨੂੰ ਦੋਇ ਰਸਤੇ ਦੱਸ ਦਿਓ।"

*ਜੋ ਹੋਵੈ ਤੁਝ ਪਾਸ ਸੁਖਾਰੋ॥*
*ਸੋ ਕਰਿਯੋ ਨੀਕੇ ਨਿਰਧਾਰੋ॥* *ਪੰਨਾ - ੧੦੭ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)*

ਜਿਹੜਾ ਸੁਖਾਲਾ ਰਸਤਾ ਲਗਦਾ ਹੈ - ਉਹ ਕਰ ਲੈ, ਮਹਾਰਾਜ ਕਹਿੰਦੇ, ਤੈਨੂੰ ਅਸੀਂ ਦੋਇ ਰਸਤੇ ਦੱਸ ਦਿੰਦੇ ਹਾਂ। ਜਿਹੜਾ ਪਹਿਲਾ ਰਸਤਾ ਹੈ, ਉਹਨੂੰ 'ਕਸ਼ਟ ਯੋਗ' ਕਹਿੰਦੇ ਨੇ। ਇਹ ਮਿਹਨਤ ਨਾਲ ਹੁੰਦਾ ਹੈ, ਖੇਚਲ ਕਰਨੀ ਪੈਂਦੀ ਹੈ, ਮਨ ਨੂੰ ਰੋਕਣਾ ਪੈਂਦਾ ਹੈ, ਉਹਨੂੰ ਤਾਂ ਕਹਿੰਦੇ ਨੇ 'ਕਸ਼ਟ ਯੋਗ'। ਦੂਸਰੇ ਨੂੰ ਕਹਿੰਦੇ ਨੇ 'ਭਗਤਿ ਯੋਗ।'। ਹੁਣ ਤੂੰ ਦੋਇ ਰਾਹ ਸੁਣ ਲੈ; ਜਿਹੜਾ ਤੈਂ ਅਪਨਾਉਣਾ ਹੈ, ਅਪਣਾਅ ਲੈ -

*ਕਸ਼ਟ ਜੋਗ ਇਕ ਭਗਤਿ ਜੋਗ ਸੁਨਿ॥*
*ਇਨ ਦੋਨੋਂ ਤੇ ਹ੍ਵੈ ਨਿਰਮਲ ਤਨ॥* *ਪੰਨਾ - ੧੦੭ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)*

ਇਨ੍ਹਾਂ ਦੋਨਾਂ ਦੇ ਨਾਲ ਹੀ ਮਨ ਨਿਰਮਲ ਹੋ ਜਾਂਦਾ ਹੈ, ਦੋਇ ਰਸਤੇ ਪ੍ਰਮੇਸ਼ਰ ਨੂੰ ਮਿਲਾ ਦਿੰਦੇ ਨੇ। ਪਹਿਲਾਂ ਤੈਨੂੰ ਅਸੀਂ ਖੇਚਲ ਵਾਲਾ ਰਾਹ ਦੱਸਦੇ ਹਾਂ, ਤੂੰ ਧਿਆਨ ਨਾਲ ਸੁਣ। ਕਹਿੰਦੇ, ਉਹਦਾ ਨਾਉਂ ਹੈ 'ਕਸ਼ਟ ਯੋਗ' -

*ਪ੍ਰਥਮ ਕਸ਼ਟ ਜੋ ਜੋਗ ਬਖਾਨਾ॥*
*ਅਸ਼ਟ ਅੰਗ ਤਾਂਕੇ ਸੁਨਿ ਕਾਨਾ॥* *ਪੰਨਾ ੧੦੭ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)*

ਤੇ ਦੂਸਰਾ - ਇਹਦੇ ਅੱਠ ਅੰਗ ਹੁੰਦੇ ਨੇ; ਅੱਠਾਂ ਅੰਗਾਂ ਨੂੰ ਧਿਆਨ ਨਾਲ ਸੁਣ। ਉਹ ਰਹਿਤਾਂ ਹੁੰਦੀਆਂ ਨੇ। ਜਿੰਨਾਂ ਚਿਰ ਰਹਿਤਾਂ ਨਹੀਂ ਰੱਖੇਂਗਾ, ਓਨੀ ਦੇਰ ਤਕ ਪਹਿਲੇ ਡੰਡੇ ਤੋਂ ਦੂਜੇ ਤੇ ਨਹੀਂ ਪੈਰ ਰੱਖ ਹੋਣਾ। ਰਹਿਤ ਪੂਰੀ ਰੱਖੇ ਹਰ ਡੰਡੇ ਦੀ, ਨਹੀਂ ਤਾਂ ਫੜੱਕ ਦੇ ਕੇ ਥੱਲੇ ਗਿਰੇਂਗਾ - ਧਿਆਨ ਦੇ ਨਾਲ ਸੁਣ। ਰਹਿਤਾਂ ਰੱਖਣੀਆਂ ਪੈਣਗੀਆਂ ਜੋ ਅਸੀਂ ਬਚਨ ਕਰਦੇ ਹਾਂ। ਕਹਿਣ ਲੱਗੇ ਕਿ ਅੱਠ ਅੰਗ ਨੇ ਇਹਦੇ, 'ਤੇ ਅੱਠਾਂ ਅੰਗਾਂ ਦੇ ਵਿੱਚ ਬਹੁਤ ਸਾਰੀਆਂ ਹਦਾਇਤਾਂ ਨੇ।

ਪਹਿਲੇ ਨੂੰ 'ਯਮ' ਕਹਿੰਦੇ ਨੇ, ਦੂਸਰੇ ਨੂੰ 'ਨੇਮ' ਕਹਿੰਦੇ ਨੇ, ਤੀਸਰੇ ਨੂੰ 'ਆਸਣ' ਕਹਿੰਦੇ ਨੇ, ਚੌਥੇ ਨੂੰ 'ਪ੍ਰਾਣਾਯਾਮ' ਕਹਿੰਦੇ ਨੇ, ਪੰਜਵੇਂ ਨੂੰ 'ਪ੍ਰਤਿਹਾਰ' ਛੇਵੇਂ ਨੂੰ 'ਧਾਰਨਾ' ਸੱਤਵੇਂ ਨੂੰ 'ਧਿਆਨ' ਅਤੇ ਅੱਠਵੇਂ ਨੂੰ 'ਸਮਾਧੀ' ਮੰਨਿਆ ਹੈ। ਇਨ੍ਹਾਂ ਅੱਠਾਂ ਦੇ ਨਾਲ ਤੂੰ ਪ੍ਰਮੇਸ਼ਰ ਤੱਕ ਪਹੁੰਚ ਜਾਵੇਂਗਾ -

*ਅਸਟਮ ਜਾਨੋਂ ਨਾਮ ਸਮਾਧ॥*
*ਪਾਇ ਪਰਮਪਦ ਇਨਕੋ ਸਾਧ॥* *ਪੰਨਾ ੧੦੭, (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)*

ਜਿਹੜਾ ਇਹਨੂੰ ਸਾਧ ਲਏਗਾ, ਵਾਹਿਗੁਰੂ ਉਹਦੇ ਅੰਦਰ ਪ੍ਰਗਟ ਹੋ ਜਾਵੇਗਾ। ਬੜੇ ਸੁਹਣੇ ਮਹਾਰਾਜ ਨੇ ਬਚਨ ਦੱਸੇ ਨੇ, ਸਾਰੇ ਲਿਖੇ ਹੋਏ ਨੇ। ਕਥਾ ਵੀ ਹੁੰਦੀ ਹੈ ਇਨ੍ਹਾਂ ਦੀ, ਗ੍ਰੰਥਾਂ ਵਿੱਚ ਲਿਖੇ ਪਏ ਨੇ ਸਾਰੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਉਵੇਂ ਜਿਵੇਂ,, ਜਿਵੇਂ ਮਹਾਰਾਜ ਜੀ ਨੇ ਉਹਨੂੰ ਉਪਦੇਸ਼ ਦਿਤਾ ਸੀ, ਐਨ੍ਹ ਉਸੇ ਤਰ੍ਹਾਂ ਲਿਖੇ ਪਏ ਨੇ; ਕੋਈ ਮਨ ਕਲਪਤ ਬਾਤਾਂ ਨਹੀਂ। ਇਹ ਜਿਹਨੂੰ ਸ਼ੌਂਕ ਹੈ, ਜਾਣਨਾ ਚਾਹੁੰਦਾ ਹੈ, ਚੜ੍ਹਨਾ ਚਾਹੁੰਦਾ ਹੈ, ਉਹ ਇਹਨੂੰ ਸਾਧ ਲਓ। ਜਿਹੜਾ ਦੱਸਿਆ ਹੈ 'ਯਮ', ਇਹ ਦਸ ਕਿਸਮ ਦਾ ਹੋਇਆ ਕਰਦਾ ਹੈ।

ਰਾਜਾ ਕਹਿਣ ਲੱਗਿਆ, "ਮਹਾਰਾਜ! ਕ੍ਰਿਪਾ ਕਰਕੇ ਦੱਸੋ - ਦਸੋ ਕਿਸਮ ਦਾ।" ਮਹਾਰਾਜ ਕਹਿੰਦੇ, "ਨੋਟ ਕਰ ਲੈ, ਹਿਰਦੇ ਵਿੱਚ ਲਿਖ ਲੈ, ਕਾਪੀ ਤੇ ਲਿਖਿਆ ਹੋਇਆ ਭੁੱਲ ਜਾਂਦਾ ਹੈ ਬੰਦੇ ਨੂੰ, ਹਿਰਦੇ ਵਿੱਚ ਲਿਖ ਲੈ - '.......ਹਿਰਦੇ ਹੀ ਲਿਖ ਲੇਹੁ।' ਕਲਮ ਤੇ ਦਵਾਤ ਕੀ ਮੰਗਾਉਣੀ ਹੈ, ਹਿਰਦੇ ਵਿੱਚ ਹੀ ਲਿਖ ਲੈ, ਫੇਰ ਨਹੀਂ ਸਾਰੀ ਜ਼ਿੰਦਗੀ ਭੁੱਲੇਂਗਾ। ਪਹਿਲਾ ਜਿਹੜਾ ਹੈ, ਉਹਦਾ ਨਾਉਂ 'ਅਹਿੰਸਾ' ਹੈ। ਅਹਿੰਸਾ ਹੁੰਦਾ ਹੈ - ਕਿਸੇ ਨੂੰ ਦੁਖੀ ਨਾ ਕਰਨਾ -

*ਏਕ ਅਹਿੰਸਾ ਜਾਨੀਏਂ*
*ਮਨ ਬਚ ਕਾਇਆਂ ਤੀਨ॥* *ਪੰਨਾ ੧੦੭ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)*

ਕਹਿੰਦੇ, ਤਿੰਨ ਕਿਸਮ ਦੀ ਹੈ ਇਹ। ਤਿੰਨ ਕਿਸਮ ਦੀ ਹਿੰਸਾ ਹੁੰਦੀ ਹੈ - ਇਕ ਸਰੀਰ ਦੀ ਹੁੰਦੀ

ਹੈ, ਇਕ ਮਨ ਦੀ ਹੁੰਦੀ ਹੈ ਤੇ ਇਕ ਬਚਨ ਦੀ ਹੁੰਦੀ ਹੈ।

ਮਨ ਦੀ ਹਿੰਸਾ ਹੁੰਦੀ ਹੈ - ਦੂਜੇ ਦਾ ਬੁਰਾ ਚਿਤਵੀ ਜਾਣਾ, ਬੁਰਾ ਹੀ ਚਿਤਵੀ ਜਾਣਾ; ਐਹਦਾ ਬੁਰਾ ਹੋ ਜਾਵੇ, ਉਹਦਾ ਬੁਰਾ ਹੋ ਜਾਵੇ, ਸੁਆਦ ਆ ਜਾਵੇ ਜੇ ਉਹਦਾ ਮੁੰਡਾ ਫਸ ਜਾਵੇ - ਖੁਸ਼ੀ ਹੁੰਦਾ ਹੈ। ਉਹ ਰੋਂਦੇ ਨੇ, ਇਹਦੇ ਘਰ ਪਕਵਾਨ ਪਕਦੇ ਨੇ ਕਿਉਂਕਿ ਬੁਰਾ ਚਿਤਵਦਾ ਸੀ। ਮਹਾਰਾਜ ਕਹਿੰਦੇ, ਬੁਰਾ ਜਿਹੜਾ ਚਿਤਵਣਾ ਹੈ, ਇਹ ਮਨ ਦੀ ਹਿੰਸਾ ਹੈ। ਹੁਕਮ ਆਉਂਦਾ ਹੈ - ਗੁਰੂ ਗ੍ਰੰਥ ਸਾਹਿਬ ਵਿੱਚ -

***ਪਰ ਕਾ ਬੁਰਾ ਨ ਰਾਖਹੁ ਚੀਤ॥***
***ਤੁਮ ਕਉ ਦੁਖ ਨਹੀ ਭਾਈ ਮੀਤ॥*** ***ਅੰਗ - ੩੮੬***

ਜੇ ਦੁਖਾਂ ਤੋਂ ਬਚਣਾ ਹੈ, ਪਰਾਇਆ ਬੁਰਾ ਨ ਚਿਤਵ - 'ਬੁਰਾ ਬਿਗਾਨਾ ਚਿਤਵੀਐ ਅਪਨਾ ਹੀ ਹੋ ਜਾਇ।' ਪਤਾ ਨਹੀਂ ਵਾਹਿਗੁਰੂ ਦਾ, ਕਿਸੇ ਦਾ ਬੁਰਾ ਚਿਤਵਦੇ-ਚਿਤਵਦੇ ਆਪ ਦਾ ਹੀ ਹੋ ਜਾਇਆ ਕਰਦਾ ਹੈ। ਨਾ ਚਿਤਵ; ਦਿਲੋਂ ਕਹਿ, 'ਨਾਨਕ ਨਾਮੁ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ।' - ਦੂਜੇ ਦਾ ਬੁਰਾ ਨ ਚਿਤਵ।

ਦੂਸਰੀ ਹੁੰਦੀ ਹੈ, 'ਜ਼ੁਬਾਨ ਦੀ ਹਿੰਸਾ।' ਉਹ ਹੁੰਦਾ ਹੈ - ਕੌੜਾ ਬੋਲਣਾ, ਫਿੱਕਾ ਬੋਲਣਾ, ਤਾਹਨੇ ਮਾਰਨਾ, ਮਿਹਣੇ ਮਾਰਨੇ। ਨਤੀਜਾ ਕਿੰਨਾ ਬੁਰਾ ਨਿਕਲਦਾ ਹੈ - ਲੜਾਈਆਂ-ਝਗੜੇ, ਫਸਾਦ। ਇਹ ਮਹਾਂਭਾਰਤ ਦੇਖਦੇ ਨੇ ਨ ਲੋਕ, ਨਿੱਕੀ ਜਿਹੀ ਗੱਲ ਸਿਗੀ, ਇਹ ਬਹੁਤ ਬੜੀ ਨਹੀਂ ਸੀ ਬਾਤ, ਇਹ ਹਿੰਸਾ ਸੀ - ਜ਼ੁਬਾਨ ਦੀ। ਪਾਂਡਵਾਂ ਨੇ ਮਹਿਲ ਬਣਾਇਆ ਸੀ। ਉਹ ਐਸਾ ਸ਼ਾਨਦਾਰ ਬਣਾਇਆ ਕਿ ਇਹ ਪਤਾ ਨਹੀਂ ਸੀ ਲਗਦਾ ਕਿ ਪਾਣੀ ਹੈ ਕਿ ਸੁੱਕਾ ਹੈ। ਫੇਰ ਅੱਗੇ ਅੰਦਰ ਨਹੀਂ ਸੀ ਪਤਾ ਲਗਦਾ ਕਿ ਦਰਵਾਜ਼ਾ ਹੈ ਕਿ ਦੀਵਾਰ ਹੈ। ਦੁਰਯੋਧਨ ਨੂੰ ਬੁਲਾਇਆ। ਦੁਰਯੋਧਨ ਜਦ ਜਾਂਦਾ ਹੈ ਤਾਂ ਭੁਲੇਖਾ ਖਾ ਗਿਆ ਕਿ ਇਹ ਤਾਂ ਹੈਗਾ ਪਾਣੀ, ਤੇ ਉਹ ਹੈ ਸੁੱਕਾ। ਉਹਨੇ ਜਦ ਪੈਰ ਧਰਿਆ, ਓਥੇ ਪਾਣੀ ਸੀ। ਉਹ ਧੜੰਮ ਕਰਕੇ ਵਿੱਚ ਡਿਗ ਗਿਆ। ਦਰੋਪਤੀ ਬੈਠੀ ਦੇਖਦੀ ਸੀ, ਹੱਸ ਪਈ ਤਾੜੀ ਮਾਰ ਕੇ। ਉਸ ਤੋਂ ਜਦ ਅੱਗੇ ਗਿਆ ਤਾਂ ਦਰਵਾਜ਼ੇ ਦੀ ਥਾਂ ਤੇ ਕੰਧ ਨਾਲ ਟੱਕਰ ਵੱਜੀ ਕਿਉਂਕਿ ਉਹ ਖੁੱਲ੍ਹਾ ਲਗਦਾ ਸੀ, ਦਰਵਾਜ਼ਾ ਲਗਦਾ ਸੀ। ਉਸ ਵੇਲੇ ਉਹਨੇ ਫਿੱਕਾ ਬੋਲਿਆ; ਕਹਿੰਦੀ, "ਅੰਨ੍ਹੇ ਦਾ ਅੰਨ੍ਹਾ ਹੀ ਰਿਹਾ।" ਇਹਦਾ ਪਿਉ ਅੰਨ੍ਹਾ ਸੀ। ਆਹ ਗੱਲ ਖਾ ਗਈ ਉਹਨੂੰ। ਓਥੇ ਹੀ ਪ੍ਰਣ ਕਰ ਲਿਆ ਕਿ ਮੈਂ ਇਸ ਔਰਤ ਦੇ ਬਸਤਰ ਲੁਹਾ ਕੇ............। ਆਪਣੀ ਬੇਇਜ਼ਤੀ ਸਮਝੀ। ਪ੍ਰਣ ਕਰ ਲਿਆ; ਐਡਾ ਮਾੜਾ ਕੰਮ! ਅਖੀਰ ਜੂਆ ਖੇਲ੍ਹਿਆ, ਜੂਏ ਵਿੱਚ ਉਹ ਹਾਰ ਗਏ -

***ਅੰਦਰਿ ਸਭਾ ਦੁਸਾਸਣੈ***
***ਮਥੇ ਵਾਲ ਦ੍ਰੋਪਤੀ ਆਂਦੀ॥***
***ਦੂਤਾ ਨੋ ਫੁਰਮਾਇਆ***
***ਨੰਗੀ ਕਰਹੁ ਪੰਚਾਲੀ ਬਾਂਦੀ॥***
***ਪੰਜੇ ਪਾਂਡੋ ਵੇਖਦੇ ਅਉਘਟਿ***
***ਰੁਧੀ ਨਾਰਿ ਜਿਨ੍ਹਾਂ ਦੀ॥*** ***(ਭਾਈ ਗੁਰਦਾਸ ਜੀ, ਵਾਰ ੧੦/੮)***

ਜਦ ਵੱਸ ਨਾ ਚੱਲਿਆ -

***ਅਖੀ ਮੀਟਿ ਧਿਆਨੁ ਧਰਿ***
***ਹਾਹਾ ਕ੍ਰਿਸਨ ਕਰੈ ਬਿਲਲਾਂਦੀ॥***
***ਕਪੜ ਕੋਟੁ ਉਸਾਰਿਓਨੁ ਥਕੇ***
***ਦੂਤ ਨ ਪਾਰਿ ਵਸਾਂਦੀ॥*** ***ਭਾਈ ਗੁਰਦਾਸ ਜੀ, ਵਾਰ ੧੦/੮***

ਪ੍ਰਮੇਸ਼ਰ ਦੀ ਸ਼ਰਨ ਲੈ ਲਈ। ਕੱਪੜਿਆਂ ਦੇ ਢੇਰ ਲਗ ਗਏ, ਨਗਨ ਨਾ ਕਰ ਸਕੇ -

***ਹਥ ਮਰੋੜਨਿ ਸਿਰੁ ਧੁਣਨਿ***
***ਪਛੋਤਾਨਿ ਕਰਨਿ ਜਾਹਿ ਜਾਂਦੀ॥***

***ਘਰਿ ਆਈ ਠਾਕੁਰ ਮਿਲੇ***
***ਪੈਜ ਰਹੀ ਬੋਲੇ ਸ਼ਰਮਾਂਦੀ॥*** ***ਭਾਈ ਗੁਰਦਾਸ ਜੀ, ਵਾਰ ੧੦/੮***

ਇਹ ਜਿਹੜੀ ਹੈ -

***ਫੀਕਾ ਬੋਲ ਦੁਖਾਵੈ ਹੀਯਾ॥*** ***ਪੰਨਾ ੧੦੮ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਕਿਸੇ ਦਾ ਹਿਰਦਾ ਦੁਖਾ ਦੇਣਾ - ਫਿਕਾ ਬਚਨ ਬੋਲ ਕੇ -

ਕਿਸੇ ਦਾ ਹਿਰਦਾ ਦੁਖਾ ਦੇਣਾ - ਗਲਤ ਚੀਜ਼ ਬੋਲਣੀ।

ਇਕ ਜੋਤਸ਼ੀ ਸੀ। ਇਕ ਰਾਜੇ ਨੂੰ ਸੁਪਨਾ ਆਇਆ। ਉਹਨੇ ਸੁਪਨਾ ਦੱਸਿਆ ਸਾਰਾ ਹੀ ਤੇ ਕਹਿਣ ਲੱਗਿਆ, ਆਪਣਾ ਹਿਸਾਬ-ਕਿਤਾਬ ਜੋੜੋ ਕਿ ਇਹ ਸੁਪਨੇ ਦਾ ਕੀ ਮਤਲਬ ਹੈ? ਉਸ ਵੇਲੇ, ਉਹ ਜੋਤਸ਼ੀ ਅਨਜਾਣ ਸੀ, ਉਹਨੂੰ ਪਤਾ ਤਾਂ ਲਗ ਗਿਆ ਲੇਕਿਨ ਗੱਲ ਦੱਸਣ ਦਾ ਢੰਗ ਨ ਆਇਆ। ਕਹਿਣ ਲੱਗਿਆ, ਬਾਦਸ਼ਾਹ ਸਲਾਮਤ! ਇਸ ਸੁਪਨੇ ਦਾ ਮਤਲਬ ਇਹ ਹੈ ਕਿ ਤੇਰਾ ਪੁੱਤ ਵੀ ਤੇਰੇ ਸਾਮ੍ਹਣੇ ਮਰੂ, ਤੇਰੇ ਘਰਵਾਲੀ ਵੀ, ਤੇਰਾ ਦੂਸਰ ਪੁੱਤ ਵੀ - ਸਾਰਾ ਪਰਿਵਾਰ ਤੇਰੇ ਸਾਮ੍ਹਣੇ ਮਰ ਜਾਏਗਾ। ਰਾਜੇ ਨੂੰ ਗੁੱਸਾ ਆ ਗਿਆ ਕਿ ਇਹਨੂੰ ਬੋਲਣ ਦੀ ਵੀ ਤਮੀਜ਼ ਨਹੀਂ। ਕੈਦ ਕਰ ਲਿਆ। ਉਸ ਵੇਲੇ ਵਜ਼ੀਰ ਨੂੰ ਪੁੱਛਿਆ, ਵਜ਼ੀਰ ਸਾਹਿਬ! ਮੈਨੂੰ ਐਸਾ ਸੁਪਨਾ ਆਇਆ ਹੈ। ਮੈਨੂੰ ਕ੍ਰਿਪਾ ਕਰਕੇ ਇਹ ਗੱਲ ਦੱਸੋ ਕਿ ਇਹਦਾ ਕੀ ਮਤਲਬ ਹੋ ਸਕਦਾ ਹੈ? ਕਹਿੰਦਾ, ਧੰਨ ਹੋ ਹਜ਼ੂਰ! ਧੰਨ ਹੋ। ਵਾਹਿਗੁਰੂ ਨੇ ਆਪ ਨੂੰ ਐਨੀ ਲੰਬੀ ਉਮਰ ਦਿਤੀ ਹੈ, ਪੁੱਤਰਾਂ ਨਾਲੋਂ ਵੀ, ਇਸਤ੍ਰੀਆਂ ਨਾਲੋਂ ਵੀ, ਪੋਤਰਿਆਂ ਨਾਲੋਂ ਵੀ; ਬਹੁਤ ਹੀ ਵੱਡੀ ਉਮਰ ਆਪ ਨੂੰ ਦਿਤੀ ਹੈ। ਖੁਸ਼ ਹੋ ਗਿਆ ਰਾਜਾ। ਸਿਰਫ ਬੋਲਣ ਦਾ ਫਰਕ ਸੀ।

ਮਹਾਰਾਜ ਕਹਿੰਦੇ, ਬੋਲਣ ਦਾ ਧਿਆਨ ਰੱਖੋ ਪ੍ਰੇਮੀਓਂ -

***ਧਾਰਨਾ - ਫਿੱਕਾ ਬੋਲ ਨ ਜਬਾਨ ਵਿਚੋਂ ਬੋਲੀਏ, ਤਨ ਮਨ ਫਿਕਾ ਹੋ ਜਊਗਾ -੨, ੨.***

***ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥***
***ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥***
***ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥***
***ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥*** ***ਅੰਗ - ੪੭੩***

ਮਹਾਰਾਜ ਕਹਿੰਦੇ, ਰਾਜਨ! ਪਹਿਲੀ ਹਿੰਸਾ ਤਾਂ ਹੁੰਦੀ ਹੈ ਦੂਸਰਿਆਂ ਦਾ ਬੁਰਾ ਚਿਤਵੀ ਜਾਣਾ। ਜਿਹੜਾ ਬੰਦਾ ਦੂਸਰੇ ਦਾ ਬੁਰਾ ਚਿਤਵਦਾ ਹੈ, ਉਹ ਤੀਰਥ ਕਰ ਆਵੇ, ਦਾਨ ਕਰੀ ਜਾਵੇ, ਤੜਕੇ ਉਠ ਕੇ ਨ੍ਹਾਈ ਜਾਵੇ........ਕਿਉਂਕਿ ਉਹਨੇ ਪਹਿਲਾ ਡੰਡਾ ਹੀ ਨਹੀਂ ਸੰਭਾਲਿਆ, ਨਾਮ ਕਿਥੋਂ ਚੱਲੂਗਾ। ਬੁਰਾ ਕਰਨ ਵਾਲੇ ਦਾ ਬਿਲਕੁਲ ਨਾਮ ਨਹੀਂ ਚੱਲਦਾ। ਜਿਹੜੇ ਬੰਦਗੀ ਕਰਦੇ ਨੇ, ਪਤਾ ਹੈ ਉਨ੍ਹਾਂ ਨੂੰ। ਜੇ ਭੋਰਾ ਜਿੰਨਾਂ ਵੀ ਬੁਰਾ ਕਿਸੇ ਦੇ ਅੰਤਰ-ਆਤਮੇ ਆ ਜਾਵੇ, ਮੁਆਫੀ ਮੰਗਦੇ ਨੇ ਚਰਨਾਂ ਤੇ ਢਹਿ ਕੇ, ਕਿ ਮੈਥੋਂ ਗਲਤੀ ਹੋ ਗਈ, ਮੈਨੂੰ ਮੁਆਫ ਕਰ ਦਿਉ ਕਿਉਂਕਿ ਇਹ ਲੰਘ ਨਹੀਂ ਸਕਦਾ, ਉਥੇ ਹੀ ਰੁਕ ਜਾਊਗਾ। ਪਹਿਰੇਦਾਰ ਹੀ ਐਨੇ ਸਖਤ ਨੇ ਕਿ ਹਿੰਸਾ ਵਾਲਾ ਨਹੀਂ ਲੰਘ ਸਕਦਾ। ਦੂਸਰਾ ਹੁੰਦਾ ਹੈ, ਫਿੱਕਾ ਬੋਲਣਾ। ਉਹਦੇ ਦੂਰ-ਰਸ ਨਤੀਜੇ ਨਿਕਲਦੇ ਨੇ - ਫਿੱਕਾ ਬੋਲਣ ਦੇ।

ਕੋਈ ਆਦਮੀ ਅੱਖਾਂ ਤੋਂ ਹੀਣਾ ਜਾਂਦਾ ਹੋਵੇ, ਉਹਨੂੰ ਕਹਿ ਦੇਵੇ 'ਹਟ ਪਰੇ ਅੰਨ੍ਹਿਆਂ।' ਭਾਵੇਂ ਉਹ ਅੰਨ੍ਹਾ ਹੀ ਹੈ ਪਰ ਗੁੱਸਾ ਬੜਾ ਲੱਗੂ ਉਹਨੂੰ। ਜੇ ਉਹਨੂੰ ਕਹਿ ਦੇਵੇ, ਸੂਰਮਾ ਸਿੰਘ ਜੀ! ਸੂਰਦਾਸ ਜੀ! ਤੁਸੀਂ ਜ਼ਰਾ ਕੇ ਐਧਰ ਹੋ ਜਾਉ। ਉਹ ਖੁਸ਼ ਹੋ ਜਾਏਗਾ ਕਿਉਂਕਿ ਬੋਲ ਵਿੱਚ ਹੀ ਫਰਕ ਹੈ। ਲੰਗੜੇ ਨੂੰ ਲੰਙਾ ਲੰਗੜਿਆ.........ਇਹ ਬੋਲੀ ਵਿੱਚ ਫਰਕ ਹੈ। ਮਹਾਰਾਜ ਕਹਿੰਦੇ, ਬੋਲੀ ਨੂੰ ਸੋਧ ਕੇ ਬੋਲੋ। ਰੂਹਾਨੀ ਬੰਦਾ ਫਿੱਕਾ ਨਹੀਂ ਬੋਲਿਆ ਕਰਦਾ, ਉਹ ਹਰ ਕੌੜੀ ਗੱਲ ਨੂੰ ਵੀ ਮਿੱਠੀ ਬਣਾ ਕੇ ਕਹਿੰਦਾ ਹੈ, ਕੈਪਸੂਲ ਵਿੱਚ ਰੱਖ ਕੇ - ਕੌੜੀ ਵੀ ਜੇ ਕਹਿੰਦਾ ਹੈ।

ਤੀਸਰਾ ਹੁੰਦਾ ਹੈ ਕਿਸੇ ਦੇ ਜੀਵਨ ਦਾ ਖਾਤਮਾ ਕਰ ਦੇਣਾ। ਜਿੰਨੀ ਸ੍ਰਿਸ਼ਟੀ ਹੈ, ਇਹ ਸਭ ਵਾਹਿਗੁਰੂ

ਦੀ ਸਾਜੀ ਹੋਈ ਹੈ, ਇਹਦੇ ਉਤੇ ਸਾਡਾ ਅਧਿਕਾਰ ਨਹੀਂ ਹੈ। ਸਾਡਾ ਅਧਿਕਾਰ ਐਨਾ ਕੁ ਹੈ ਕਿ ਪਸ਼ੂਆਂ ਨੂੰ ਪੱਠੇ ਪਾਓ ਤੇ ਉਨ੍ਹਾਂ ਤੋਂ ਕੰਮ ਲੈ ਲਓ। ਉਨ੍ਹਾਂ ਨੂੰ ਮਾਰਨਾ ਕੁੱਟਣਾ ਨਹੀਂ, ਜਿਵੇਂ ਬਲਦ ਨੂੰ ਭੁੱਖੇ ਰੱਖ ਕੇ ਪ੍ਰੇਸ਼ਾਨ ਕਰੋ, ਪਾਣੀ ਨਾ ਪਿਲਾਓ, ਮੱਝ ਨੂੰ ਕੁੱਟੀ ਜਾਓ, ਮੂੜੀ ਦੇ ਕੇ ਦੁੱਧ ਚੋਵੋ। ਜੇ ਤੂੰ ਅੱਜ ਇਹ ਗੱਲਾਂ ਕਰਦਾ ਹੈਂ, ਕੱਲ ਨੂੰ ਤੈਥੋਂ ਵੀ ਲੇਖਾ ਕਿਸੇ ਨੇ ਲੈਣਾ ਹੈ........ਸ਼ਕਤੀ ਬੈਠੀ ਹੈ -

***ਕਬੀਰ ਜੋਰੀ ਕੀਏ ਜੁਲਮੁ ਹੈ***
***ਕਹਤਾ ਨਾਉ ਹਲਾਲੁ॥*** ***ਅੰਗ - ੧੩੭੪***

ਵੱਢ-ਵੱਢ ਕੇ ਖਾਂਦਾ ਹੈਂ। ਪ੍ਰਮੇਸ਼ਰ ਦੀ ਸ੍ਰਿਸ਼ਟੀ ਹੈ, ਇਹਦੇ ਉਤੇ ਸਾਡਾ ਅਧਿਕਾਰ ਨਹੀਂ ਹੈ ਕੋਈ ਵੀ - ਹੱਕ ਨਹੀਂ ਹੈ। ਹੱਕ ਸਿਰਫ ਓਥੇ ਹੈ ਜਿਥੇ ਕਿਸੇ ਚੀਜ਼ ਤੋਂ ਸਾਨੂੰ ਕੋਈ ਖਤਰਾ ਪੈ ਜਾਵੇ - ਮਨੁੱਖ ਜਾਮੇ ਨੂੰ, ਓਥੇ ਉਹ ਤੋਂ ਬਚਣ ਵਾਸਤੇ ਕਿਉਂਕਿ ਉਹ ਵੀ aggerssive ਹੈ। ਇਸ ਤਰੀਕੇ ਨਾਲ ਐਨੀ ਹਿੰਸਾ ਜਾਇਜ਼ ਹੈ, ਬਾਕੀ ਨਹੀਂ ਹੈ ਕਿ ਆਪਣੇ ਸੁਆਦਾਂ ਦੇ ਵਾਸਤੇ ਜਿਹਨੂੰ ਜੀਅ ਕਰੇ, ਵੱਢ ਕੇ ਖਾ ਲਓ। ਪਹਿਲੇ ਜ਼ਮਾਨੇ ਵਿੱਚ ਆਦਮੀ ਨੂੰ ਵੱਢ ਕੇ ਖਾ ਲੈਂਦੇ ਸੀ। ਆਦਮੀ ਟੱਪਿਆ ਫੇਰ ਬਹੁਤ, ਬਹੁਤ ਰੋਇਆ ਕਿ ਇਹ ਕੀ ਗੱਲ ਹੈ। ਕਿਸੇ ਦੇ ਅੜਿਕੇ ਆ ਜਾਉ, ਵੱਢ ਕੇ ਖਾ ਲੈਂਦੇ ਨੇ। ਫੇਰ ਥੋੜ੍ਹਾ-ਥੋੜ੍ਹਾ ਆਦਮੀ 'ਕੱਠੇ' ਹੋਣ ਲਗ ਗਏ। ਕਹਿਣ ਲੱਗੇ ਕਿ ਵੱਢੋ ਤਾਂ ਨਾ ਇਹਨੂੰ, ਗੁਲਾਮ ਕਰ ਲਓ। ਫੜ ਕੇ ਲੈ ਜਾਂਦੇ; 20, 20 ਹਜ਼ਾਰ ਲੜਕੀਆਂ ਟਕੇ-ਟਕੇ ਨੂੰ ਵਿਕਦੀਆਂ ਰਹੀਆਂ ਨੇ। ਇਹ ਕੱਲ੍ਹ ਦੀ ਗੱਲ੍ਹ ਹੈ, ਬਹੁਤੇ ਚਿਰ ਦੀ ਨਹੀਂ - ਸਾਰੇ 250 ਸਾਲ ਦੀ ਹੈ। 1763 ਸੰਨ ਦੀ ਬਾਤ ਹੈ, ਕੋਈ 24 ਹਜ਼ਾਰ ਬੀਬੀ ਗੁਜਰਾਤ ਤੋਂ ਬੰਨ੍ਹ ਕੇ ਲੈ ਗਏ, ਅਤੇ ਉਨ੍ਹਾਂ ਦਾ ਮੁੱਲ ਗਜ਼ਨੀ ਦੇ ਅੰਦਰ ਟਕਾ-ਟਕਾ ਪਿਆ ਉਸ ਵੇਲੇ। ਇਹ ਹਿੰਸਾ ਹੁੰਦੀ ਹੈ ਸਰੀਰ ਦੀ - ਧਰਮ ਤੋੜਨਾ, ਧਰਮ ਮਲੀਨ ਕਰ ਦੇਣਾ, ਸਰੀਰ ਦਾ ਨਾਸ਼ ਕਰ ਦੇਣਾ ਤੇ ਜਾਨਵਰਾਂ ਨੂੰ ਖਾ ਜਾਣਾ। ਮਹਾਰਾਜ ਕਹਿੰਦੇ, ਪਤਾ ਹੈ ਕੀ ਹੁੰਦਾ ਹੈ ਫੇਰ?

***ਕਬੀਰ ਖੂਬੁ ਖਾਨਾ ਖੀਚਰੀ***
***ਜਾ ਮਹਿ ਅੰਮ੍ਰਿਤੁ ਲੋਨੁ॥***
***ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥*** ***ਅੰਗ - ੧੩੭੪***

ਹੇਰਾ ਕਹਿੰਦੇ ਨੇ 'ਜਾਨਵਰਾਂ ਨੂੰ ਮਾਰ ਕੇ ਖਾਣਾ।' ਇਹ ਜਿਹੜੇ ਵਿਆਹ ਹੁੰਦੇ ਨੇ; ਜੇ ਏਥੇ ਇਹ ਗੱਲ ਨਾ ਹੋਵੇ, ਪਤਾ ਨਹੀਂ ਕਿੰਨੇ ਕੁ ਜਾਨਵਰ ਮਰ ਜਾਣੇ ਸੀ। ਅੜ ਜਾਣਾ ਸੀ ਪਿੰਡ ਵਾਲਿਆਂ ਨੇ ਕਿ ਅਸੀਂ ਤਾਂ ਮਾਸ ਦੀ ਰੋਟੀ ਲੈਣੀ ਹੈ, ਲੜਕੀ ਵਾਲਾ ਕਹਿੰਦਾ, ਮੈਂ ਤਾਂ ਖਾਂਦਾ ਨਹੀਂ। ਕਹਿੰਦੇ, ਖਾਹ, ਨਾ ਖਾਹ, ਅਸੀਂ ਤਾਂ ਲੈਣੀ ਹੈ ਕਿਉਂਕਿ ਗੁਰੂ ਦੀ ਬਾਣੀ ਨੂੰ ਨਹੀਂ ਮੰਨਦੇ। ਗੁਰੂ ਦੀ ਬਾਣੀ ਇਹ ਕਹਿੰਦੀ ਹੈ ਕਿ ਜੇ ਤੂੰ ਜਾਨਵਰ ਮਾਰ ਕੇ ਖਾਏਂਗਾ, ਫੇਰ ਤੂੰ ਬਚ ਜਾਵੇਂਗਾ? ਤੈਨੂੰ ਵੀ ਗਲਾ ਕਟਾਉਣਾ ਪੈਣਾ ਹੈ, ਲੇਖਾ ਦੇਣਾ ਪੈਣਾ ਹੈ। ਤੂੰ final authority ਨਹੀਂ ਹੈ। ਜੇ ਕਹੇਂ, ਮੈਂ ਮੁਕਤੀ ਕਰਦਾ ਹਾਂ; ਮੁਕਤੀ ਤਾਂ ਤੇਰੀ ਆਪ ਹੀ ਨਹੀਂ ਹੋਈ, ਕਿਉਂ ਪਾਪਾਂ ਦੀਆਂ ਪੰਡਾਂ ਬੰਨ੍ਹਦਾ ਹੈਂ? ਇਸ ਤਰ੍ਹਾਂ ਇਹ ਤੀਸਰੀ ਹਿੰਸਾ ਹੁੰਦੀ ਹੈ -

***ਤੀਜੀ ਹਿੰਸਾ ਜੀਵਨ ਕੇਰੀ॥***
***ਤਿਆਗੈ ਇਨ ਕੋ ਹ੍ਵੈ ਬਿਨ ਦੇਰੀ॥*** ***ਪੰਨਾ - ੧੦੮, (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਜਿੰਨਾ ਛੇਤੀ ਛੱਡ ਸਕਦੇ ਹੋ, ਮਹਾਰਾਜ ਕਹਿੰਦੇ, ਛੱਡ ਦਿਓ। ਦੇਖ, ਪਹਿਲੀ ਗੱਲ ਸਮਝ ਲੈ, ਇਹਨੂੰ 'ਹਿੰਸਾ' ਕਹਿੰਦੇ ਨੇ।

ਦੂਸਰਾ ਯਮ ਹੁੰਦਾ ਹੈ 'ਸਤਿ' - ਸਤਿ ਦਾ ਜੀਵਨ ਬਤੀਤ ਕਰਨਾ, ਤੇ ਸੱਚਾ ਬੰਦਾ ਜਿਹੜਾ ਹੈ -

***ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ॥*** ***ਅੰਗ - ੮੪***

ਸੱਚੇ ਬੰਦੇ ਨੂੰ ਕੋਈ ਡਰ ਨਹੀਂ ਹੈ। ਜਿਹੜਾ ਸੱਚ ਵਿਚ ਵਸਦਾ ਹੈ, ਉਹਨੂੰ ਲੋੜ ਹੀ ਨਹੀਂ ਹੈ। ਸੱਚ ਵਾਹਿਗੁਰੂ ਹੈ। ਮਹਾਰਾਜ ਕਹਿੰਦੇ ਹਨ ਕਿ ਜਿਹੜਾ ਸੱਚੇ ਨਾਲ ਰਹਿੰਦਾ ਹੈ, ਉਹਦਾ ਜੀਵਨ ਵੀ ਸੱਚਾ ਹੈ, one-faced (ਅੰਦਰੋਂ ਬਾਹਰੋਂ ਇਕੋ ਜਿਹਾ) ਹੈ।

*ਬੋਲੇ ਮਧੁ ਬੈਨ ਜਨ ਅਮੀ ਝੁਕ ਝੋਲਈ॥* *(ਪ੍ਰਬੋਧ ਚੰਦ੍ਰ ਨਾਟਕ)*

ਜਿਹੜੇ ਸਾਧੂ ਹੁੰਦੇ ਨੇ, ਉਹ ਸਮੁੰਦਰ ਵਰਗੇ ਹੁੰਦੇ ਨੇ, ਗੰਭੀਰ ਹੁੰਦੇ ਨੇ, ਰੰਚ ਜਿੰਨਾਂ ਵੀ ਨਹੀਂ ਡੋਲਦੇ ਕ੍ਰੋਧੀ ਦੇ ਬਚਨ ਸੁਣ ਕੇ, ਤੇ ਅੰਮ੍ਰਿਤ ਵਰਗੇ ਬਚਨ ਬੋਲਣ ਤੋਂ ਹਟਦੇ ਨਹੀਂ।

*ਖੇਦ ਨ ਜ਼ਬਾਨ ਕੋ ਨ ਸੀਸ ਕੋ ਮਹਾਨ ਦੂਖ,*
*ਚਿਤ ਕੋ ਨ ਤਾਪ ਨਹਿ ਦੇ ਦੁਖ ਪਾਇ ਹੈ॥*
*ਹਿੰਸਾ ਆਦਿ ਦੋਖ ਬਿਨ ਕ੍ਰੋਧ ਕੋ ਨਿਫੋਟ ਹਨੋ,*
*ਖਿਮਾ ਮੇਰੋ ਨਾਮ ਜਗ ਮੇਰੋ ਜਸ ਗਾਇ ਹੈ॥* *ਪ੍ਰਬੋਧ ਚੰਦ੍ਰ ਨਾਟਕ*

ਖਿਮਾ ਕਹਿੰਦੀ, ਮੈਂ ਕ੍ਰੋਧ ਦਾ ਨਾਸ਼ ਕਰ ਦਿੰਦੀ ਹਾਂ ਤੇ ਨ ਸਿਰ ਦੁਖਣ ਦਿੰਦੀ ਹਾਂ, ਨਾ ਜ਼ੁਬਾਨ ਤੋਂ ਕੋਈ ਔਖੀਆਂ ਗੱਲਾਂ ਕਹਿਣ ਦਿੰਦੀ ਹਾਂ, ਨਾ ਚਿਤ ਵਿਚ ਕੋਈ ਤਾਪ ਰਹਿਣ ਦਿੰਦੀ ਹਾਂ ਤੇ ਨਾ ਹਿੰਸਾ ਦਾ ਦੋਖ ਲਗਣ ਦਿੰਦੀ ਹਾਂ। ਸੋ ਇਸ ਤਰ੍ਹਾਂ ਖਿਮਾ ਕਹਿੰਦੀ ਹੈ ਕਿ ਮੇਰਾ ਜਸ ਲੋਕ ਗਾਉਂਦੇ ਨੇ ਤੇ ਮੈਂ ਕ੍ਰੋਧ ਦਾ ਨਾਸ਼ ਕਰ ਦਿੰਦੀ ਹਾਂ।

*ਸੁ ਖਿਮਾ ਕਹਿ ਦੇਵ ਸੁਨੋ ਮਨ ਮੈਂ*
*ਨਰ ਕ੍ਰੋਧ ਕਰੇ ਤਬ ਮੋਨ ਗਹੀਜੈ॥* *(ਪ੍ਰਬੋਧ ਚੰਦ੍ਰ ਨਾਟਕ)*

ਕਹਿੰਦੇ, ਕਿਹੜੇ ਹਥਿਆਰ ਨੇ ਤੇਰੇ ਕੋਲ? ਖਿਮਾਂ ਕਹਿੰਦੀ ਕਿ ਜਦੋਂ ਕੋਈ ਆਦਮੀ ਕ੍ਰੋਧ ਕਰਦਾ ਹੈ, ਮੈਂ ਮੂੰਹ ਬੰਦ ਕਰ ਲੈਂਦੀ ਹਾਂ - ਬੋਲਦੀ ਹੀ ਨਹੀਂ - ਜਵਾਬ ਹੀ ਨਹੀਂ ਦਿੰਦੀ -

*ਵਹਿ ਗਾਰ ਬਕੇ ਮੁਖ ਭੀਤਰ*
*ਜੋ ਪੁਨ ਤਾਂ ਪ੍ਰਤਿ ਕੋਮਲ ਵਾਕ ਭਨੀਜੈ॥* *ਪ੍ਰਬੋਧ ਚੰਦ੍ਰ ਨਾਟਕ*

ਜਦੋਂ ਉਹ ਗਾਲ੍ਹਾਂ ਕੱਢੀ ਜਾਂਦਾ ਹੈ, ਹਟਦਾ ਹੀ ਨਹੀਂ, ਫਿਰ ਮੈਂ ਮਿੱਠੇ ਬਚਨ ਕਰਦੀ ਹਾਂ ਕਿ ਨਾ ਪ੍ਰੇਮੀਆਂ! ਤੈਨੂੰ ਗੁੱਸਾ ਆ ਗਿਆ। ਐਵੇਂ ਨਾ ਤੂੰ ਕ੍ਰੋਧ ਕਰ! ਕ੍ਰੋਧ ਕਰਨਾ ਚੰਗਾ ਨਹੀਂ, ਐਵੇਂ ਤੈਨੂੰ ਗਲਤ ਫਹਿਮੀ ਲਗ ਗਈ -

*ਜੁ ਧਿਕਾਰ ਕਰੇ ਸੁ ਪਰੇ ਤਿਹ ਆ ਪਦ*
*ਪੇਖ ਮਹਾਂ ਕਰੁਣਾ ਉਰ ਕੀਜੈ॥* *(ਪ੍ਰਬੋਧ ਚੰਦ੍ਰ ਨਾਟਕ)*

ਜੇ ਧਿਕਾਰ ਧਿਕਾਰ ਕਰਦਾ ਹੈ, ਧੱਕੇ ਮਾਰਦਾ ਹੈ; ਅਸੀਂ ਚਰਨ ਫੜ ਲੈਂਦੇ ਹਾਂ, ਬਹੁਤ ਦਇਆ ਦੇ ਨਾਲ ਅਸੀਂ ਬਚਨ ਕਰਦੇ ਹਾਂ -

*ਤਨ ਤਾੜਨ ਮੈਂ ਹਰਖੇ ਉਰ ਮੈਂ ਕ੍ਰਿਤ*
*ਪੂਰਬ ਪਾਪ ਸੁ ਮੇ ਅਬ ਖੀਜੈ॥* *(ਪ੍ਰਬੋਧ ਚੰਦ੍ਰ ਨਾਟਕ)*

ਕਹਿੰਦੀ, ਜੇ ਘਸੁੰਨ ਮਾਰਦਾ ਹੈ ਤਾਂ ਅਸੀਂ ਇਉਂ ਸਮਝਦੇ ਹਾਂ ਕਿ ਮੇਰੇ ਪਿਛਲੇ ਜਨਮਾਂ ਦੇ ਪਾਪ ਝੜ ਗਏ। ਇਹ ਖਿਮਾ ਕਹਾਇਆ ਕਰਦੀ ਹੈ, ਐਸਾ ਬਾਣੀ ਦੇ ਅੰਦਰ ਫੁਰਮਾਨ ਹੈ -

*ਧਾਰਨਾ - ਪੈਰ ਤਿਨ੍ਹਾਂ ਦੇ ਚੁੰਮ੍ਹ,*
*ਜਿਹੜੇ ਮਾਰਨ ਤੈਨੂੰ ਮੁੱਕੀਆਂ।*

*ਫਰੀਦਾ ਜੋ ਤੈ ਮਾਰਨਿ ਮੁਕੀਆਂ*
*ਤਿਨ੍ਹਾ ਨ ਮਾਰੇ ਘੁੰਮਿ ॥*
*ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥* *ਅੰਗ - ੧੩੭੮*
*ਫਰੀਦਾ ਥੀਉ ਪਵਾਹੀ ਦਭੁ ॥*
*ਜੇ ਸਾਂਈ ਲੋੜਹਿ ਸਭੁ ॥*
*ਇਕੁ ਛਿਜਹਿ ਬਿਆ ਲਤਾੜੀਅਹਿ ॥*
*ਤਾਂ ਸਾਈ ਦੈ ਦਰਿ ਵਾੜੀਅਹਿ ॥*
*ਫਰੀਦਾ ਥੀਉ ਪਵਾਹੀ ਦਭੁ ॥*

*ਜੇ ਸਾਂਈ ਲੋੜਹਿ ਸਭੁ ॥*
*ਇਕੁ ਛਿਜਹਿ ਬਿਆ ਲਤਾੜੀਅਹਿ ॥*
*ਤਾਂ ਸਾਈ ਦੈ ਦਰਿ ਵਾੜੀਅਹਿ ॥* **ਅੰਗ-੧੩੭੮**

ਗੁਰੂ ਦਸ਼ਮੇਸ਼ ਪਿਤਾ ਕਹਿੰਦੇ ਨੇ –

*ਅਲਪ ਅਹਾਰ ਸੁਲਪ ਸੀ ਨਿੰਦ੍ਰਾ*
*ਦਇਆ ਛਿਮਾ ਤਨ ਪ੍ਰੀਤਿ॥* **ਸ਼ਬਦ ਹਜ਼ਾਰੇ ਪਾਤਸ਼ਾਹੀ ੧੦**

ਜੇ ਮਿਲਣਾ ਰੱਬ ਨੂੰ, ਤਾਂ ਇਹ ਗੁਣ ਧਾਰਨ ਕਰ ਲੈ ਪ੍ਰੇਮੀਆਂ। ਸੋ ਇਹ ਛੇਵਾਂ ਯਮ ਹੈ, ਨੇਮ ਹੈ – ਇਹਦੀ ਵਿਆਖਿਆ ਕਰੀ ਹੈ।

ਗੁਰੂ ਮਹਾਰਾਜ ਗੁਰੂ ਨਾਨਾਕ ਸਾਹਿਬ ਕਹਿਣ ਲੱਗੇ, ਰਾਜਾ ਸ਼ਿਵਨਾਭ! ਇਹ ਜੀਵਨ ਦੇ ਡੰਡੇ ਜਿੰਨਾਂ ਚਿਰ ਤੂੰ ਕਾਇਮ ਨਹੀਂ ਕਰਦਾ – ਵਧ ਨਹੀਂ ਸਕਦਾ – ਨਾਮ ਵੱਲ। ਇਹ ਜ਼ਰੂਰੀ ਹੈ ਕਿ ਪਹਿਲਾ ਇਹਨੂੰ ਧਾਰਨ ਕਰ, ਇਹਦੀ ਤਿਆਰੀ ਕਰ ਕਿਉਂਕਿ –

*ਵਿਣੁ ਗੁਣ ਕੀਤੇ ਭਗਤਿ ਨ ਹੋਇ॥* **ਅੰਗ – ੪**

ਗੁਣ ਪੈਦਾ ਕਰਨੇ ਪੈਣੇ ਨੇ, ਫੇਰ ਭਗਤੀ ਹੋਇਆ ਕਰਦੀ ਹੈ। ਜੋ ਕੋਈ ਕਹੇ, ਜੀ ਮੇਰੇ ਵਿਚ ਗੁਣ ਨੇ, ਮੈਨੂੰ ਭਗਤੀ ਕਰਨ ਦੀ ਕੀ ਲੋੜ ਹੈ। ਮਹਾਰਾਜ ਕਹਿੰਦੇ –

*ਮਨ ਏਕੁ ਨ ਚੇਤਸਿ ਮੂੜ ਮਨਾ॥*
*ਹਰਿ ਬਿਸਰਤ ਤੇਰੇ ਗੁਣ ਗਲਿਆ॥* **ਅੰਗ – ੧੨**

ਜਦ ਰੱਬ ਨੂੰ ਭੁੱਲ ਜਾਵੇਂਗਾ ਤਾਂ ਇਨ੍ਹਾਂ ਗੁਣਾਂ ਨੇ ਗਲ ਜਾਣਾ ਹੈ, ਬਿਕਾਰ ਪੈਣ ਜਾਣੇ ਨੇ, ਕਿਰਮ ਪੈ ਜਾਣੇ ਨੇ, ਕੀੜੇ ਪੈ ਜਾਣੇ ਨੇ; ਇਹ ਗੁਣ 'ਹਉਮੈ ਦੇ ਗੁਣ' ਕਹਾਉਣ ਲਗ ਜਾਣੇ ਨੇ – ਕੁਦਰਤੀ ਨਹੀਂ ਰਹਿਣੇ।

ਇਸ ਕਰਕੇ ਜੇ ਵਾਹਿਗੁਰੂ ਵੱਲ ਨੂੰ ਵਧਣਾ ਹੈ, ਜੇ ਨਾਮ ਨੂੰ ਪ੍ਰਾਪਤ ਕਰਨਾ ਹੈ ਤਾਂ ਇਹ ਜੋ ਅੰਦਰਲੀਆਂ ਰਹਿਤਾਂ ਦਾ ਮੈਂ ਜ਼ਿਕਰ ਕੀਤਾ ਹੈ, ਇਨ੍ਹਾਂ ਨੂੰ ਧਿਆਨ ਨਾਲ ਸਮਝੋ; ਗੀਤ ਨਾ ਬਣਾਓ ਇਸਨੂੰ। ਈਰਖਾ ਨੂੰ, ਕ੍ਰੋਧ ਨੂੰ ਮਾਰਨ ਵਾਲੀ ਜੇ ਕੋਈ ਚੀਜ਼ ਹੈ ਤਾਂ ਉਹ 'ਖਿਮਾ' ਹੈ – ਖਿਮਾਂ ਵਿਚ ਰਹੋ। ਖਿਮਾਂ ਜਿਸ ਹਿਰਦੇ ਵਿਚ ਹੋਵੇਗੀ, ਉਥੇ ਵਾਹਿਗੁਰੂ ਦੇ ਨਾਮ ਦੀ ਧੁਨਕਾਰ ਪੈਦਾ ਹੋਵੇਗੀ। ਜਿਥੇ ਕ੍ਰੋਧ ਹੋਵੇਗਾ, ਉਥੇ ਨਾਮ ਦੀ ਧੁਨ ਪ੍ਰਗਟ ਨਹੀਂ ਹੁੰਦੀ। ਜਿਥੇ ਈਰਖਾ ਹੋਵੇਗੀ, ਉਥੇ ਰਸ ਦੀ ਲਿਵਤਾਰ ਟੁੱਟ ਜਾਇਆ ਕਰਦੀ ਹੈ – ਨਹੀਂ ਆਇਆ ਕਰਦੀ ਹਿਰਦੇ ਵਿਚ। ਸੋ ਇਹ ਫਜ਼ੂਲ ਚੀਜ਼ਾ ਨੇ। ਇਨ੍ਹਾਂ ਨੂੰ ਭੁੱਲੋ ਤੇ ਆਪਣੇ ਜੀਵਨ ਨੂੰ ਸਫਲ ਕਰੋ। ਹੁਣ ਸਮਾਂ ਇਜ਼ਾਜ਼ਤ ਨਹੀਂ ਦਿੰਦਾ। 'ਅਨੰਦ ਸਾਹਿਬ' ਦਾ ਪਾਠ ਹੋਵੇਗਾ, ਫਿਰ 'ਗੁਰ ਸਤੋਤਰ' ਵਿਚ ਬੋਲਣ ਦੀ ਖੇਚਲ ਕਰਿਓ।

ਅਰਦਾਸ

ਹੁਕਮਨਾਮਾ



# 6

## ੭

ਸ਼ਾਨ - ..............................................।

*ਸਤਿਨਾਮੁ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ!*
*ਡੰਡਉਤਿ ਬੰਦਨ ਅਨਿਕ ਬਾਰ*
*ਸਰਬ ਕਲਾ ਸਮਰਥ॥* — *ਅੰਗ - ੨੫੬*

*ਫਿਰਤ ਫਿਰਤ ਪ੍ਰਭ ਆਇਆ*
*ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* — *ਅੰਗ - ੨੮੯*

*ਧਾਰਨਾ - ਆਪ ਮੁਕਤ ਮੋਹਿ ਤਾਰੇ ਜੀ,*
*ਐਸੇ ਗੁਰਾਂ ਤੋਂ ਬਲਿ ਬਲਿ ਜਾਈਐ - ੨, ੨.*

*ਨਾਰਾਇਨ ਨਰਪਤਿ ਨਮਸਕਾਰੈ ॥*
*ਐਸੇ ਗੁਰ ਕਉ ਬਲਿ ਬਲਿ ਜਾਈਐ*
*ਆਪਿ ਮੁਕਤੁ ਮੋਹਿ ਤਾਰੈ ॥ ੧ ॥ ਰਹਾਉ ॥*
*ਕਵਨ ਕਵਨ ਕਵਨ ਗੁਨ ਕਹੀਐ*
*ਅੰਤੁ ਨਹੀ ਕਛੁ ਪਾਰੈ ॥*
*ਲਾਖ ਲਾਖ ਲਾਖ ਕਈ ਕੋਰੈ*
*ਕੋ ਹੈ ਐਸੋ ਬੀਚਾਰੈ ॥ ੧ ॥*
*ਬਿਸਮ ਬਿਸਮ ਬਿਸਮ ਹੀ ਭਈ ਹੈ*
*ਲਾਲ ਗੁਲਾਲ ਰੰਗਾਰੈ ॥*
*ਕਹੁ ਨਾਨਕ ਸੰਤਨ ਰਸੁ ਆਈ ਹੈ*
*ਜਿਉ ਚਾਖਿ ਗੂੰਗਾ ਮੁਸਕਾਰੈ ॥* — *ਅੰਗ- ੧੩੦੧*

*ਧਾਰਨਾ - ਕਿਤ ਬਿਧ ਮਨ ਧੀਰੇ ਜੀ,*
*ਕਿਤ ਬਿਧ ਮਨ ਧੀਰੇ ਜੀ -੨*

*ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥*
*ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥*
*ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥*
*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥*
*ਬਿਨੁ ਹਰਿ ਨਾਮ ਨ ਸਾਂਤਿ ਹੋਇ*
*ਕਿਤੁ ਬਿਧਿ ਮਨੁ ਧੀਰੇ ॥* — *ਅੰਗ - ੭੦੭*

ਸਾਧ ਸੰਗਤ, ਗੱਜ ਕੇ ਬੋਲਣਾ ਜੀ - ਸਤਿਨਾਮ ਸ੍ਰੀ ਵਾਹਿਗੁਰੂ। ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿਚ ਆਪ ਇਕੱਤਰ ਹੋਏ ਹੋਂ। ਬਹੁਤ ਪਿਆਰ ਦਾ ਪ੍ਰਸੰਗ ਸ੍ਰਵਣ ਕਰ ਰਹੇ ਸੀ। ਸਾਰਾ ਸੰਸਾਰ ਸ਼ਾਂਤੀ ਵਾਸਤੇ ਅਨੇਕਾਂ ਕਿਸਮ ਦੇ ਯਤਨ ਕਰਦਾ ਹੈ - ਕੋਈ ਮਾਇਆ ਦੇ ਵਿਚ ਸੁਖ ਭਾਲਦਾ ਹੈ, ਕੋਈ ਪੁੱਤਰਾਂ ਦੀ ਪ੍ਰਾਪਤੀ ਵਿਚ ਸੁਖ ਭਾਲਦਾ ਹੈ, ਕੋਈ ਬਹੁਤ ਵੱਡੀਆਂ ਬਿਲਡਿੰਗਾਂ ਬਣਾ ਕੇ ਸੁਖ ਭਾਲਦਾ ਹੈ, ਕੋਈ ਰਾਜਸੀ ਅਹੁਦੇ ਪ੍ਰਾਪਤ ਕਰਕੇ ਸੁਖ ਭਾਲਦਾ ਹੈ। ਅਨੇਕਾਂ ਹੀ ਸੰਸਾਰ ਦੀਆਂ ਧਾਰਨਾਵਾਂ ਹਨ, ਮਨੌਤਾਂ ਹਨ। ਬੜੀਆਂ ਠੋਸ ਦਲੀਲਾਂ ਨੇ ਇਨ੍ਹਾਂ ਦੇ ਪਿਛੇ ਕਿ ਜੇ ਪੈਸਾ ਨਾ ਹੋਵੇ ਤਾਂ ਆਦਮੀ ਕਿਵੇਂ ਸੁਖੀ ਹੋ ਸਕਦਾ ਹੈ? ਚੰਗੀ ਕੋਠੀ ਵਿਚ ਰਹਿਣ ਵਾਸਤੇ ਥਾਂ ਨਾ ਮਿਲਦਾ ਹੋਵੇ, ਸਵਾਰੀ ਕੋਲ ਨਾ ਹੋਵੇ ਤੇ ਚਾਰ ਬੰਦਿਆਂ ਵਿਚ ਇੱਜ਼ਤ ਨਾ ਹੋਵੇ, ਰਾਜਸੀ ਸ਼ਕਤੀ

ਵੀ ਹੱਥ ਵਿਚ ਨਾ ਹੋਵੇ, ਕਿਵੇਂ ਆਦਮੀ ਸੁਖੀ ਹੋ ਜਾਏਗਾ? ਤੇ ਸੁਖ ਦੇ ਯਤਨ ਕਰਨ ਵਾਸਤੇ, ਇਨ੍ਹਾਂ ਦੀ ਪ੍ਰਾਪਤੀ ਵਾਸਤੇ ਆਦਮੀ ਦਿਨ-ਰਾਤ ਇਕ ਕਰ ਦਿੰਦਾ ਹੈ ਕਿ ਮੈਂ ਸੁਖੀ ਹੋ ਜਾਵਾਂ, ਪਰ ਕੋਈ ਸੁਖੀ ਹੋਇਐ? ਜਿਉਂ-ਜਿਉਂ ਪ੍ਰਕਿਰਤੀ ਦਾ ਪਸਾਰਾ ਹੁੰਦਾ ਹੈ - ਪ੍ਰਵਿਰਤੀ ਦਾ, ਓਨਾਂ ਹੀ ਉਹਦੇ ਵਿਚੋਂ ਦੁਖ ਨਿਕਲਦਾ ਚਲਿਆ ਜਾਂਦਾ ਹੈ। ਜੇ ਇਕ ਸੇਰ ਸੁਖ ਨਿਕਲਦਾ ਹੈ ਤਾਂ ਇਕ ਮਣ ਉਹਦੇ ਪਿਛੇ ਦੁਖ ਛੁਪਿਆ ਪਿਆ ਹੈ -

***ਸੁਖੁ ਮਾਂਗਤ ਦੁਖੁ ਆਗੈ ਆਵੈ॥***
***ਸੋ ਸੁਖੁ ਹਮਹੁ ਨ ਮਾਂਗਿਆ ਭਾਵੈ॥ ਅੰਗ - ੩੩੦***

ਕਹਿੰਦੇ, ਐਹੋ ਜਿਹੇ ਸੁਖ ਦੀ ਕੋਈ ਲੋੜ ਨਹੀਂ ਜਿਹੜਾ ਸੁਖ ਮੰਗਣ ਤੋਂ ਬਾਅਦ ਦੁਖ ਅੱਗੇ ਆ ਜਾਵੇ। ਵਿਚਾਰ ਕੇ ਦੇਖ ਲਓ। ਪੁੱਤਰ ਦੀ ਪ੍ਰਾਪਤੀ ਨਹੀਂ ਹੋਈ, ਮਾਰਿਆ ਮਾਰਿਆ ਫਿਰਦਾ ਹੈ, ਬਹੁਤ ਅਜਿਹੇ ਕੰਮ ਕਰਦਾ ਹੈ, ਥਾਂ ਥਾਂ ਤੇ ਜਾ ਕੇ ਨੀਵਾਂ ਹੁੰਦਾ ਹੈ; ਜਿਥੇ ਨਹੀਂ ਵੀ ਸੀ ਝੁਕਣਾ, ਉਥੇ ਜਾ ਕੇ ਸਿਰ ਝੁਕਾਉਂਦਾ ਹੈ। ਪੁੱਤਰ ਪ੍ਰਾਪਤ ਹੋ ਜਾਂਦਾ ਹੈ। ਅਖੀਰ ਓਹੀ ਪੁੱਤਰ ਪੈਦਾ ਹੋ ਕੇ ਬਿਮਾਰ ਹੋ ਜਾਂਦਾ ਹੈ। ਉਹ ਜਿਹੜਾ ਸੁਖ ਥੋੜ੍ਹੀ ਦੇਰ ਵਾਸਤੇ ਪ੍ਰਾਪਤ ਹੋਇਆ ਸੀ, ਉਹ ਕਿੰਨੇ ਦੁਖ ਵਿਚ ਬਦਲ ਗਿਆ। ਦੌੜਿਆ ਫਿਰਦਾ ਹੈ ਕਿ ਕਿਤੇ ਇਹਨੂੰ ਆਹ ਗੱਲ ਨਾ ਹੋ ਜਾਵੇ, ਔਹ ਗੱਲ ਨਾ ਹੋ ਜਾਵੇ। ਕੋਈ ਬੱਚਾ ਨਲਾਇਕ ਨਿਕਲ ਜਾਵੇ, ਗਲਤ ਸੰਗਤ ਵਿਚ ਪੈ ਜਾਵੇ, ਸ਼ਰਾਬੀ ਬਣ ਜਾਵੇ, ਜੁਏਬਾਜ਼ ਬਣ ਜਾਵੇ, ਹੋਰ ਚੋਰ-ਚਕਾਰ ਬਣ ਜਾਵੇ - ਕਿੰਨਾ ਦੁਖ ਖੜ੍ਹਾ ਹੋ ਜਾਂਦਾ ਹੈ। ਸੁਖ ਤਾਂ ਥੋੜ੍ਹੀ ਦੇਰ ਵਾਸਤੇ ਮਹਿਸੂਸ ਹੋਇਆ ਸੀ, ਬਾਅਦ ਵਿਚ ਕਿੰਨਾ ਦੁਖ ਪ੍ਰਾਪਤ ਹੋਇਆ।

ਮਹਾਰਾਜ ਕਹਿੰਦੇ ਨੇ, ਸੰਸਾਰ ਦੀਆਂ ਜਿੰਨੀਆਂ ਵੱਡੀਆਂ ਵਡਿਆਈਆਂ ਨੇ - 'ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥' ਸੁਖਾਂ ਦੀ ਗਿਣਤੀ ਕੋਈ ਨਹੀਂ ਹੈ ਤੇ ਰਸਾਂ ਦੇ ਭੋਗਾਂ ਦੇ ਵਿਚ ਕੋਈ ਰੁਕਾਵਟ ਨਹੀਂ ਕਿਉਂਕਿ ਸਰੀਰ ਸੁਅਸਥ ਨਾ ਹੋਵੇ, ਮਿੱਠਾ ਖਾਣ ਨੂੰ ਜੀਅ ਕਰਦਾ ਹੋਵੇ, ਡਾਕਟਰ ਬੰਦ ਕਰ ਦਿੰਦਾ ਹੈ ਕਿ ਤੈਨੂੰ ਬਲੱਡ ਸ਼ੂਗਰ ਹੈ - ਮਿੱਠਾ ਨਾ ਖਾਈਂ। ਉਹਦਾ ਜੀਅ ਕਰਦਾ ਹੋਵੇ ਫਲ ਖਾਣ ਨੂੰ - ਖਾ ਨਹੀਂ ਸਕਦਾ। ਕੋਈ ਰਸ ਭੋਗਣ ਨੂੰ ਜੀਅ ਕਰਦਾ ਹੋਵੇ - ਨਹੀਂ ਭੋਗ ਸਕਦਾ ਕਿਉਂਕਿ ਅੱਗੇ ਬਿਮਾਰੀ ਦਾ ਪਰਛਾਵਾਂ ਹੈ। ਲੇਕਿਨ ਮਹਾਰਾਜ ਕਹਿੰਦੇ, ਐਨੇ ਸੁਖ ਹੋਣ, ਐਨੇ ਰਸ ਹੋਣ ਜਿਨ੍ਹਾਂ ਦਾ ਕੋਈ ਅਸਰ ਨਾ ਹੁੰਦਾ ਹੋਵੇ - **'ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ।'** ਮੋਤੀ ਤੇ ਹੀਰੇ ਲਾ ਕੇ ਸਜਾਵਟ ਕੀਤੀ ਹੋਵੇ ਕੋਠੀਆਂ ਦੀ, ਤੇ **'ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥'** ਜਿੰਨੇ ਮਨ ਦੇ ਅੰਦਰ ਖਿਆਲ ਆਉਂਦੇ ਨੇ, ਓਨਾਂ ਹੀ ਉਹਨੂੰ ਸੁਖ ਪ੍ਰਾਪਤ ਹੋ ਜਾਂਦਾ ਹੈ ਤੇ ਕਿਸੇ ਸੁਖ ਦਾ ਬਾਅਦ ਵਿਚ ਦੁਖ ਜਾ ਨਿਕਲਦਾ ਹੋਵੇ, ਪਰ ਜੇ ਵਾਹਿਗੁਰੂ ਚਿਤ ਨਹੀਂ ਆਉਂਦਾ, ਚਿਤ ਵਿਚ ਨਹੀਂ ਵਸਦਾ......ਅਸੀਂ ਜ਼ੁਬਾਨ ਦੇ ਨਾਲ ਵਾਹਿਗੁਰੂ ਨੂੰ ਯਾਦ ਕਰ ਲੈਂਦੇ ਹਾਂ, ਚਿਤ ਵਿਚ ਨਹੀਂ ਵਸਿਆ ਅਜੇ, ਸੁਆਸ ਦੇ ਨਾਲ ਨਾਮ ਜਪਦੇ ਹਾਂ ਪਰ ਚਿਤ ਵਿਚ ਨਹੀਂ ਵਸਿਆ। ਕਹਿੰਦੇ, ਜੇ ਚਿਤ ਵਿਚ ਨਹੀਂ ਵਸਿਆ ਤਾਂ ਵਿਸ਼ਟਾ ਦੇ ਕੀੜੇ ਵਰਗਾ ਹਾਲ ਹੋਇਆ ਕਰਦਾ ਹੈ। ਕੁਰਬਲ-ਕੁਰਬਲ ਕਰਦਾ ਫਿਰਦਾ ਸੰਸਾਰ, ਹਾਏ ਹਾਏ ਹੋ ਰਹੀ ਹੈ - ਚਾਰੇ ਪਾਸੇ, ਕੋਈ ਸੁਖੀ ਨਹੀਂ। ਮਹਾਰਾਜ ਕਹਿੰਦੇ -

***ਐਸਾ ਜਗੁ ਦੇਖਿਆ ਜੁਆਰੀ॥***
***ਸਭਿ ਸੁਖ ਮਾਗੈ ਨਾਮੁ ਬਿਸਾਰੀ॥ ਅੰਗ - ੨੨੨***

ਨਾਮ ਨੂੰ ਭੁੱਲ ਕੇ ਸੰਸਾਰ ਸੁਖ ਚਾਹੁੰਦਾ ਹੈ। ਐਡਾ ਜੁਏਬਾਜ਼ ਹੈ ਕਿ ਇਹਨੂੰ ਪਤਾ ਹੀ ਨਹੀਂ ਕਿ ਗਲਤ ਦਾਉ ਦੇ ਉਤੇ ਦਾਉ ਲਾਈ ਜਾਂਦਾ ਹੈ, ਨਾਮ ਵੱਲ ਨਹੀਂ ਆਉਂਦਾ। ਤੇ ਦੂਸਰੇ ਪਾਸੇ ਮਹਾਰਾਜ ਕਹਿੰਦੇ ਕਿ ਜੇ ਇਨ੍ਹਾਂ ਚੀਜ਼ਾਂ ਦੀ ਨਾ ਪ੍ਰਾਪਤੀ ਹੋਵੇ - ਚੰਗੀ ਕੋਠੀ ਕੋਲ ਨਾ ਹੋਵੇ, ਚੰਗੀ ਸਵਾਰੀ ਨਾ ਹੋਵੇ, ਚਾਰ ਬੰਦਿਆਂ ਵਿਚ ਇਜ਼ਤ ਨਾ ਹੋਵੇ, ਕੋਈ ਜਾਇਦਾਦ ਨਾ ਹੋਵੇ; ਫੇਰ ਆਦਮੀ ਦਾ ਮਨ ਕਿਹੋ ਜਿਹਾ ਹੁੰਦਾ ਹੈ? ਕਹਿੰਦੇ, ਜੇ ਬੰਦਗੀ ਵਾਲਾ ਹੈ ਤਾਂ ਉਹਦਾ ਮਨ ਪਰਮ ਸ਼ਾਂਤ ਹੋਇਆ ਕਰਦਾ ਹੈ, ਸਭ ਹਾਲਾਤ ਵਿਚ ਰਹਿੰਦੇ ਹੋਏ -

***ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥***
***ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥***
***ਮਿਤ੍ਰ ਨ ਇਠ ਧਨ ਰੂਪਹੀਨ ਕਿਛੁ ਸਾਕੁ ਨ ਸਿੰਨਾ ॥***
***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥***
***ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥ ਅੰਗ - ੭੦੭***

ਜੇ ਨਾਮ ਦੇ ਵਿਚ ਮਨ ਭਿੱਜਿਆ ਹੋਇਆ ਹੈ ਤਾਂ ਕਹਿੰਦੇ, ਉਹ ਤਾਂ ਸਾਰੀ ਸ੍ਰਿਸ਼ਟੀ ਦਾ ਰਾਜਾ ਹੈ। ਸੋ ਇਸ ਕਰਕੇ ਸੁੱਖ ਨੂੰ ਸੰਸਾਰ ਚਾਹੁੰਦਾ ਹੈ ਪਰ ਸੁਖ, ਨਾਮ ਦੀ ਪ੍ਰਾਪਤੀ ਤੋਂ ਬਗੈਰ ਨਹੀਂ ਹੋਇਆ ਕਰਦਾ।

ਸੋ ਪਿਛਲੇ ਕਈ ਦੀਵਾਨਾਂ ਤੋਂ ਇਹ ਵਿਚਾਰ ਚੱਲ ਰਹੀ ਸੀ ਕਿ ਆਦਮੀ ਨਾਮ ਨੂੰ ਕਿਵੇਂ ਪ੍ਰਾਪਤ ਕਰ ਸਕਦਾ ਹੈ; ਕਿਸ ਤਰ੍ਹਾਂ ਉਸ ਅਵਸਥਾ ਨੂੰ ਪਹੁੰਚ ਸਕਦਾ ਹੈ ਜਿਥੇ ਗੁਰੂ ਮਹਾਰਾਜ ਬਾਰ-ਬਾਰ ਸਾਨੂੰ ਪਹੁੰਚਾਉਣ ਦਾ ਇਸ਼ਾਰਾ ਕਰਦੇ ਨੇ। ਸਾਰਾ ਸੰਸਾਰ ਨਾਮ ਜਪਦਾ ਹੈ -

***ਰਾਮ ਰਾਮ ਸਭੁ ਕੋ ਕਹੈ***
***ਕਹਿਐ ਰਾਮੁ ਨ ਹੋਇ ॥***
***ਗੁਰ ਪਰਸਾਦੀ ਰਾਮੁ ਮਨਿ ਵਸੈ***
***ਤਾ ਫਲੁ ਪਾਵੈ ਕੋਇ॥*** ***ਅੰਗ - ੪੯੧***

ਕਹਿੰਦੇ, ਜਿੰਨੀ ਦੇਰ ਤਕ ਚਿਤ ਵਿਚ ਨਹੀਂ ਵਸਦਾ, ਮਨ ਵਿਚ ਨਹੀਂ ਵਸਦਾ, ਓਨਾਂ ਚਿਰ - ਸਾਰਾ ਸੰਸਾਰ ਕਹੀ ਜਾਂਦਾ ਹੈ - ਕਹਿਣ ਨਾਲ ਤਾਂ ਗੱਲ ਬਣਦੀ ਨਹੀਂ। ਜ਼ਰੂਰ ਇਸ ਗੱਲ ਵਿਚ ਭੇਦ ਹੈਗਾ ਕੋਈ, ਜਿਹੜਾ ਸਮਝਣ ਦੀ ਲੋੜ ਹੈ। ਇਸ਼ਾਰਾ ਹੈ ਮਹਾਰਾਜ ਦਾ ਕੋਈ ਗਹਿਰਾ, ਜਿਸਨੂੰ ਸਾਨੂੰ ਸਮਝਣਾ ਚਾਹੀਦਾ ਹੈ ਕਿ ਨਾਮ ਅਸੀਂ ਜਪਦੇ ਹਾਂ, ਅੰਮ੍ਰਿਤ ਵੇਲੇ ਉਠਦੇ ਹਾਂ, ਨਿਤਨੇਮ ਕਰਦੇ ਹਾਂ; ਪਰ ਇਹ ਸਭ ਕੁਛ ਕਰਦੇ ਹੋਏ ਫੇਰ ਕੀ ਵਜਾਹ ਹੈ - ਸਾਡੇ ਅੰਦਰ ਓਹੀ ਚੀਜ਼ਾਂ ਨੇ, ਓਹੀ ਗੁੱਸਾ ਹੈ, ਓਹੀ ਨਿੰਦਿਆ ਹੈ, ਓਹੀ ਨਫਰਤ ਹੈ, ਓਹੀ ਬੇ-ਰਸੀ ਹੈ; ਰਸ ਵਿਚ ਅਸੀਂ ਆਉਂਦੇ ਨਹੀਂ ਹਾਂ; ਉਹੀ ਝੁੰਜਲਾਹਟ ਹੈ, ਉਸੇ ਤਰ੍ਹਾਂ ਮਨ ਦੇ ਅੰਦਰ ਮਹੌਲ ਚਲਦੇ ਨੇ। ਫੇਰ ਵਜਾਹ ਕੀ ਹੈ? ਨਾਮ ਵਿਚ ਅਸਰ ਨਹੀਂ ਹੈ ਜਾਂ ਸਾਡੀ ਪਹੁੰਚ ਵਿੱਚ ਫਰਕ ਹੈ?

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੋ ਬਾਣੀ ਹੈ, ਸਾਧਸੰਗਤ ਜੀ! ਸਾਰੇ ਸੰਸਾਰ ਦੇ ਧਾਰਮਿਕ ਇਤਿਹਾਸ ਦੇ ਅੰਦਰ ਕੇਵਲ ਇਕੋ ਇਕ ਚੀਜ਼ ਹੈ ਜਿਹਨੂੰ ਮੌਲਿਕ ਕਿਹਾ ਜਾ ਸਕਦਾ ਹੈ, ਜੋ ਮੂਲ ਰੂਪ ਵਿਚ ਪੂਰੀ ਤਰ੍ਹਾਂ ਕਾਇਮ ਹੈ, ਜਿਸ ਦੀ ਪ੍ਰਮਾਣੀਕਤਾ ਪੂਰੀ ਤਰ੍ਹਾਂ ਮੰਨੀ ਜਾਂਦੀ ਹੈ। ਬਾਕੀਆਂ ਦਾ ਇਹ ਹੈ ਕਿ ਜਿੰਨੇ ਧਰਮ ਗ੍ਰੰਥ ਨੇ, ਉਹ ਜਿਨ੍ਹਾਂ ਨੇ ਉਚਾਰਣ ਕਰੇ ਨੇ, ਉਨ੍ਹਾਂ ਨੇ ਲਿਖੇ ਨਹੀਂ। ਲਿਖਣ ਵਾਲੇ ਤਾਂ ਬਾਅਦ ਵਿਚ ਆਏ ਨੇ। ਬਾਈਬਲ ਵਿਚ ਈਸਾ ਜੀ ਦੇ ਬਚਨ ਨੇ। ਬੜੀ ਦੇਰ ਤੋਂ ਬਾਅਦ ਇਹ ਲਿਖਤੀ ਵਜੂਦ ਵਿਚ ਆਈ। ਓਨੀ ਦੇਰ ਤਕ ਇਹ ਯਾਦ ਉਤੇ ਹੀ ਕਾਇਮ ਰਹੀ। ਯਾਦ ਦਾ ਕੋਈ ਭਰੋਸਾ ਨਹੀਂ ਹੋਇਆ ਕਰਦਾ। ਯਾਦ ਆਦਮੀ ਦੀ ਬਦਲ ਜਾਇਆ ਕਰਦੀ ਹੈ। ਅੱਜ ਯਾਦ ਹੈ, ਕੱਲ੍ਹ ਨੂੰ ਹੈਰਾਨ ਹੁੰਦੇ ਹਾਂ ਕਿ ਇਸ ਬੰਦੇ ਦਾ ਮੈਨੂੰ ਨਾਉਂ ਹੀ ਨਹੀਂ ਆਉਂਦਾ - ਦੇਖਿਆ ਤਾਂ ਹੈ ਮੈਂ। ਕਿੰਨੀ ਕੁ ਯਾਦਦਾਸ਼ਤ ਹੈ ਸਾਡੀ। ਰੋਜ਼ ਦੋ ਚਾਰ ਹਜ਼ਾਰ ਬੰਦਿਆਂ ਨਾਲ ਵਾਹ ਪੈਂਦਾ ਹੋਵੇ; ਕਿੰਨੀ ਕੁ ਯਾਦਦਾਸ਼ਤ ਅਸੀਂ ਰੱਖ ਲਵਾਂਗੇ? ਸੋ ਉਹ ਯਾਦਦਾਸ਼ਤ ਤੋਂ ਲਿਖੀ ਗਈ ਹੈ। ਜੋ 'ਗੀਤਾ' ਉਚਾਰੀ ਗਈ ਹੈ, ਉਹ convey ਕੀਤੀ ਗਈ ਹੈ ਜਿਸਨੂੰ ਬਾਅਦ ਵਿਚ ਬਿਆਸ ਜੀ ਨੇ ਲਿਖਤੀ ਸ਼ਕਲ ਵਿਚ ਲਿਆਂਦਾ। 'ਬੇਦ' ਰਿਸ਼ੀਆਂ ਮੁਨੀਆਂ ਦੇ ਅਨੁਭਵ ਵਿਚੋਂ ਆਏ; ਬਹੁਤ ਦੇਰ ਤੋਂ ਬਾਅਦ ਯਾਦਦਾਸ਼ਤ ਦੇ ਬਲ ਉਤੇ ਲਿਖੇ ਗਏ। ਕੁਰਾਨ ਸ਼ਰੀਫ, ਮੁਹੰਮਦ ਸਾਹਿਬ ਬੋਲਦੇ ਗਏ ਲੇਕਿਨ ਬਾਅਦ ਵਿਚ ਜਾ ਕੇ ਇਹਨੂੰ ਸਾਰੇ ਨੂੰ ਲਿਖਿਆ ਪੜ੍ਹਿਆ ਗਿਆ ਤੇ ਬਹੁਤ ਸਾਰੀਆਂ ਐਸੀਆਂ ਆਇਤਾਂ ਸੀ ਜਿਹੜੀਆਂ ਕੱਟਣੀਆਂ ਪਈਆਂ - ਲਿਖਤ ਵਿਚ ਗਿਣੀਆਂ ਨਹੀਂ। ਇਹ ਕੇਵਲ ਗੁਰਬਾਣੀ ਹੈ ਜੋ ਲਿਖਤੀ ਰੂਪ ਵਿਚ ਚਲੀ ਆ ਰਹੀ ਹੈ। ਬਾਬਾ ਮੋਹਨ ਜੀ ਪਾਸ ਪੋਥੀਆਂ ਸਨ; ਗੁਰੂ ਮਹਾਰਾਜ ਜੀ - ਗੁਰੂ ਪੰਜਵੇਂ ਪਾਤਸ਼ਾਹ ਜੀ ਨੇ ਰੂਪ ਦਿਤਾ ਲਿਖਤੀ - 'ਗੁਰੂ ਗ੍ਰੰਥ ਸਾਹਿਬ' ਜੋ ਸਾਡੇ ਸਾਮ੍ਹਣੇ ਪ੍ਰਕਾਸ਼ ਹੈ, ਇਹ ਉਨ੍ਹਾ ਦੀ ਕ੍ਰਿਪਾ ਹੈ। ਇਸ ਤੋਂ ਬਾਅਦ ਦੂਜੀ ਵਾਰੀ ਟੈਸਟ ਹੋਇਆ ਕਿ ਕੀ ਸਮਰੱਥ ਗੁਰੂ ਜੋ ਹੈ, ਉਹਦਾ ਸਬੰਧ ਦਰਗਾਹ ਵਿਚ ਹੈ? ਕਿਉਂਕਿ ਇਹ ਬਾਣੀ ਸਾਰੀ ਰਿਲੇਅ ਹੋਈ ਹੋਈ ਐ - ਆਪਣੀ ਉਚਾਰੀ ਹੋਈ ਨਹੀਂ ਹੈ -

***ਹਉ ਆਪਹੁ ਬੋਲਿ ਨ ਜਾਣਦਾ***
***ਮੈ ਕਹਿਆ ਸਭੁ ਹੁਕਮਾਉ ਜੀਉ॥*** ***ਅੰਗ - ੭੬੩***

ਅੰਦਰੋਂ ਚੀਜ਼ ਆਉਂਦੀ ਸੀ, ਉਸਨੂੰ ਲਿਖਤੀ ਰੂਪ ਗੁਰੂ ਮਹਾਰਾਜ ਨੇ ਦਿਤਾ।

ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਜੀ ਨੇ ਜਦੋਂ ਦਮਦਮਾ ਸਾਹਿਬ (ਸਾਬੋ ਦੀ ਤਲਵੰਡੀ) ਇਹ ਕਿਹਾ

ਕਿ ਭਾਈ ਹੁਣ ਸਾਨੂੰ ਕੁਝ ਫੁਰਸਤ ਹੈ, ਤੁਹਾਡੇ ਨਾਲ ਅਸੀਂ ਬਚਨ ਕੀਤਾ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ ਤੁਹਾਨੂੰ ਸਾਰਿਆਂ ਨੂੰ ਸੁਣਾਵਾਂਗੇ। ਜਾਉ, ਧੀਰ ਮੱਲ ਤੋਂ ਬੀੜ ਲੈ ਕੇ ਆਉ, ਨਾਲੇ ਉਤਾਰਾ ਕਰ ਲਵਾਂਗੇ, ਨਾਲ ਦੀ ਨਾਲ ਅਰਥ ਕਰੀ ਜਾਵਾਂਗੇ। ਉਸ ਵੇਲੇ ਉਹਨੇ ਜਵਾਬ ਦੇ ਕੇ ਤਰਕ ਮਾਰੀ। ਕਹਿਣ ਲੱਗਿਆ, "ਜੇ ਇਹ ਸਚਮੁੱਚ ਹੀ ਗੁਰੂ ਨਾਨਕ ਦਾ ਰੂਪ ਹੈ, ਤਾਂ ਫੇਰ ਇਨ੍ਹਾਂ ਨੂੰ ਕੀ ਔਖੀ ਹੈ, ਆਪਣੇ ਅਨੁਭਵ ਤੋਂ ਬਾਣੀ ਉਚਾਰਨ ਕਰ ਲੈਣ! ਬਹੁਤ ਸਾਰੇ ਯੁੱਧ ਹੋ ਚੁੱਕੇ ਸੀ, ਆਖਰੀ ਯੁੱਧ ਦੇ ਅੰਦਰ ਅਨੰਦਪੁਰ ਸਾਹਿਬ ਛੱਡਣਾ ਪਿਆ, ਸਾਹਿਬਜ਼ਾਦਿਆਂ ਦੀ ਸ਼ਹੀਦੀ ਹੋਈ, ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਿਆ ਗਿਆ ਤੇ ਉਸ ਵੇਲੇ ਕੇਵਲ ਦੋ ਸਿੰਘ ਨਾਲ ਨੇ, ਆਪ ਮਾਲਵੇ ਦੇ ਵਿਚ ਪਹੁੰਚਦੇ ਨੇ। ਬਹੁਤ ਸਾਰੀ ਸੰਗਤ ਪਿਛਲੀ ਸੀ, ਬਹੁਤ ਸਾਰੀ ਨਵੀਂ ਸੀ। ਕਿੰਨਿਆਂ ਦੇ ਮਨਾਂ ਦੇ ਅੰਦਰ ਇਹ ਸ਼ੰਕੇ ਗੁਜ਼ਰਦੇ ਸੀ ਕਿ ਗੁਰੂ ਮਹਾਰਾਜ ਨੇ ਸ਼ਕਤੀ ਕਿਉਂ ਨ ਵਰਤੀ; ਜਦੋਂ ਇਹ ਸਮਰੱਥ ਨੇ ਤਾਂ ਇਹ ਸ਼ਕਤੀ ਵਰਤ ਲੈਂਦੇ। ਇਹ ਸਾਰਿਆਂ ਸ਼ੰਕਿਆਂ ਦਾ ਉਤਰ ਦੇਣਾ ਜ਼ਰੂਰੀ ਸੀ।

ਮਹਾਰਾਜ ਕਹਿਣ ਲੱਗੇ, ਇਕ ਤੰਬੂ ਲਾ ਲਓ, ਭਾਈ ਮਨੀ ਸਿੰਘ ਲਿਖਿਆ ਕਰਨਗੇ। 14 ਸਾਲ ਦੀ ਇਨ੍ਹਾਂ ਦੀ ਉਮਰ ਸੀ। "ਸੱਚੇ ਪਾਤਸ਼ਾਹ! ਮੈਂ 14 ਸਾਲ ਦਾ ਬੱਚਾ ਹਾਂ, ਮੈਨੂੰ ਕੀ ਪਤਾ ਹੈ ਬਾਣੀ ਦੇ ਅਨੁਭਵ ਦਾ? ਇਹਦੇ ਵਿਚ ਕਿਵੇਂ ਔਂਕੁੜ ਲਗਦੇ ਨੇ, ਕਿਵੇਂ ਸਿਹਾਰੀਆਂ, ਕਿਵੇਂ ਬਿਹਾਰੀਆਂ, ਕਿਵੇਂ ਲਾਵਾਂ, ਕਿਵੇਂ ਦੁਲਾਵਾਂ। ਪਾਤਸ਼ਾਹ! ਮੈਨੂੰ ਵਿਆਕਰਣ ਦੀ ਸੋਝੀ ਨਹੀਂ ਹੈ; ਮੈਨੂੰ ਗੁਰਬਾਣੀ ਦੇ ਗੂੜ੍ਹ ਭਾਵ ਦਾ ਕੋਈ ਪਤਾ ਨਹੀਂ ਹੈ।" ਮਹਾਰਾਜ ਕਹਿੰਦੇ, "ਭਾਈ ਮਨੀ ਸਿੰਘ! ਕਲਮ ਰੱਖੀ ਜਾਈਂ, ਅਕਾਲ ਪੁਰਖ ਨੇ ਚਲਾਉਣੀ ਹੈ।" ਆਪ ਸਮਾਧੀ ਸਥਿਤ ਹੋ ਕੇ ਬਹਿ ਜਾਂਦੇ ਨੇ। ਤੇ ਆਪ ਕੋਈ ਤਕਰੀਬਨ ਪੌਣੇ ਤਿੰਨ ਪੱਤਰੇ ਰੋਜ਼ ਉਚਾਰਿਆ ਕਰਦੇ ਸੀ ਤੇ ਰੋਜ਼ ਦੀ ਰੋਜ਼ ਉਨ੍ਹਾਂ ਦੀ ਕਥਾ ਕਰਿਆਂ ਕਰਦੇ ਸੀ। ਸਾਰੀ ਗੁਰਬਾਣੀ ਇਸੇ ਤਰ੍ਹਾਂ ਅਨੁਭਵ ਦੇ ਵਿਚੋਂ ਆਪ ਨੇ ਉਚਾਰਣ ਕੀਤੀ। ਸੋ ਇਹ ਪ੍ਰਮਾਣੀਕਤਾ ਹੈ। ਪਹਿਲੀ ਬੀੜ ਮਿਲਾ ਲਓ, ਇਹ ਮਿਲਾ ਲਓ; ਕੇਵਲ ਇਕ ਅੱਖ੍ਰ ਦਾ ਫਰਕ ਹੈ। ਉਥੇ '**ਕਹੁ ਕਬੀਰ ਜਨ ਭਏ ਖਲਾਸੇ ਪ੍ਰੇਮ ਭਗਤਿ ਜਿਹ ਜਾਨੀ॥** ਹੈ, ਇਹਨਾਂ ਵਿਚ –

***ਕਹੁ ਕਬੀਰ ਜਨ ਭਏ ਖਾਲਸੇ***
***ਪ੍ਰੇਮ ਭਗਤਿ ਜਿਹ ਜਾਨੀ॥*** ***ਅੰਗ – ੬੫੪***

ਹੈ, ਜਾਣ ਕੇ ਇਹ ਫਰਕ ਪਾਇਆ ਗਿਆ ਸੀ। ਸੋ ਗੁਰੂ ਗ੍ਰੰਥ ਸਾਹਿਬ ਇਕ ਐਸਾ ਹੈ, ਸਾਡੇ ਉਪਰ ਐਸੀ ਕ੍ਰਿਪਾ ਕੀਤੀ ਹੈ ਕਿ ਸਾਨੂੰ ਇਹ ਬਿਲਕੁਲ ਸਹੀ ਬਾਣੀ ਮਿਲ ਗਈ ਤੇ ਇਹਦੇ ਅੰਦਰ ਜੋ ਕੁਝ ਵੀ ਹੈ, ਇਕੱਲੀ ਇਕੱਲੀ ਗੱਲ ਦਾ ਸਾਨੂੰ ਵਿਚਾਰ ਕਰਨਾ ਚਾਹੀਦਾ ਹੈ।

ਸੋ ਆਪ ਨੇ ਫੁਰਮਾਇਆ –

***ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥*** ***ਅੰਗ – ੪੯੧***

ਕਿ 'ਰਾਮ-ਰਾਮ' 'ਵਾਹਿਗੁਰੂ-ਵਾਹਿਗੁਰੂ' ਸਾਰੇ ਹੀ ਕਰਦੇ ਨੇ ਪਰ ਹੁੰਦਾ ਤਾਂ ਹੈ ਨਹੀਂ, ਮਨ ਵਿਚ ਨਹੀਂ ਵਸਦਾ, ਚਿਤ ਵਿਚ ਨਹੀਂ ਵਸਦਾ। ਫੇਰ ਜ਼ਰੂਰ ਇਸ ਵਿਚ ਕੋਈ ਭੇਦ ਹੈ। ਇਸੇ ਭੇਦ ਨੂੰ ਪੁੱਛਣ ਵਾਸਤੇ ਰਾਜਾ ਸ਼ਿਵਨਾਭ ਗੁਰੂ ਨਾਨਕ ਪਾਤਸ਼ਾਹ ਨੂੰ ਬੇਨਤੀ ਕਰਦਾ ਹੈ – ਲੰਕਾ ਦਾ ਰਾਜਾ, "ਹੇ ਸਤਿਗੁਰੂ! ਕ੍ਰਿਪਾ ਕਰਕੇ ਉਹ ਮਾਰਗ ਦੱਸੋ ਜਿਸ ਨਾਲ ਪ੍ਰਭੂ ਤੱਕ ਪਹੁੰਚੀਏ; ਤੇ ਮੈਂ ਸੁਣਿਐਂ ਕਿ ਉਹ ਅੰਦਰ ਹੀ ਹੈ ਆਦਮੀ ਦੇ – ਇਕ ਰਸਤਾ। ਕ੍ਰਿਪਾ ਕਰਕੇ ਉਸ ਰਸਤੇ ਦੀ ਸੋਝੀ ਪਾਉ।"

ਇਸੇ ਤਰ੍ਹਾਂ ਮਾਤਾ ਜੀਤੋ ਜੀ ਨੇ ਆ ਕੇ ਮਹਾਰਾਜ ਦਸਮੇਸ਼ ਪਿਤਾ ਦੇ ਪਾਸ ਬੇਨਤੀ ਕੀਤੀ ਕਿ ਪਾਤਸ਼ਾਹ! ਜੋ ਅੰਦਰਲੀਆਂ ਅਵਸਥਾਵਾਂ ਹਨ, ਆਪ ਕ੍ਰਿਪਾ ਕਰਕੇ ਦੱਸੋ ਤਾਂ ਕਿ ਅਸੀਂ ਉਨ੍ਹਾਂ ਨੂੰ ਪ੍ਰਗਟ ਕਰਨ ਦਾ ਯਤਨ ਕਰੀਏ ਤੇ ਉਸ ਰਸਤੇ ਤੇ ਤੁਰ ਕੇ ਉਸ ਥਾਂ ਤੇ, ਜਿਸ ਨੂੰ ਪਰਮ-ਪਦ ਕਹਿੰਦੇ ਨੇ, ਪਹੁੰਚਿਆ ਜਾ ਸਕੇ, ਪਰਮ ਅਵਸਥਾ ਵਿਚ ਨਿਵਾਸ ਕੀਤਾ ਜਾ ਸਕੇ। ਸੋ ਦੋਇ ਬਾਤਾਂ ਇਕੋ ਹੀ ਸਨ। ਗੁਰੂ ਨਾਨਕ ਪਾਤਸ਼ਾਹ ਰਾਜਾ ਸ਼ਿਵਨਾਭ ਨੂੰ ਕਹਿਣ ਲੱਗੇ, "ਰਾਜਨ! ਦੋ ਰਸਤੇ ਨੇ – ਇਕ ਰਸਤੇ ਨੂੰ 'ਕਸ਼ਟ ਮਾਰਗ' ਕਹਿੰਦੇ ਨੇ, ਇਕ ਨੂੰ 'ਸਹਿਜ ਮਾਰਗ' ਕਹਿੰਦੇ ਨੇ। ਰਸਤੇ ਤਾਂ ਬੇਅੰਤ ਨੇ ਪਰ ਇਹ ਦੋ ਰਸਤੇ ਨੇ ਜਿਹੜੇ ਗੁਰਮਤਿ ਵਿਚ ਪ੍ਰਵਾਨ ਨੇ।"

ਕਹਿਣ ਲੱਗਿਆ, "ਮਹਾਰਾਜ! ਮੈਨੂੰ ਦੋਹਾਂ ਦੀ ਹੀ ਸੋਝੀ ਕਰਾ ਦਿਓ।" ਤਾਂ ਮਹਾਰਾਜ ਪਹਿਲਾਂ ਇਹ

ਦਸਦੇ ਨੇ ਕਿ ਜੋ ਥੋੜ੍ਹਾ ਔਖਾ ਰਸਤਾ ਹੈ, ਵਿਹਲ ਵਾਲੇ ਜਿਹੜੇ ਕਰ ਸਕਦੇ ਨੇ, ਲਗਨ ਵਾਲੇ ਕਰ ਸਕਦੇ ਨੇ; ਉਹ ਰਸਤਾ ਇਸ ਤਰ੍ਹਾਂ ਦੇ ਨਾਲ ਹੈ - ਪਿਛਲੇ ਚਾਰ ਦੀਵਾਨਾਂ ਵਿਚ ਇਸਦੀ ਵਿਚਾਰ ਹੋ ਚੁੱਕੀ ਹੈ। ਉਸ ਦੀਆਂ ਕੁਝ ਰਹਿਤਾਂ ਹੁੰਦੀਆਂ ਨੇ। ਜਦ ਤਾਈਂ ਆਦਮੀ ਰਹਿਤਾਂ ਨਹੀਂ ਰਖਦਾ, ਓਨੀ ਦੇਰ ਤਕ ਭਵਸਾਗਰ ਤੋਂ ਪਾਰ ਨਹੀਂ ਹੋ ਸਕਦਾ। ਜਿਸ ਤਰ੍ਹਾਂ ਇਕ ਜਹਾਜ਼ ਹੈ, ਉਹਦੇ ਵਿਚ 50-60 ਗਲੀਆਂ ਹੋ ਜਾਣ; ਕੀ ਹੋਏਗਾ? ਸਮੁੰਦਰ ਦਾ ਪਾਣੀ ਪੈਣਾ ਸ਼ੁਰੂ ਹੋ ਜਾਏਗਾ। ਜਦ ਤੱਕ ਉਹ ਗਲੀਆਂ ਬੰਦ ਨਹੀਂ ਕਰਦੇ, ਅਸੀਂ hole plug (ਬੰਦ) ਨਹੀਂ ਕਰਦੇ, ਅਸੀਂ hole plug ਨਹੀਂ ਕਰਦੇ, ਸਮੁੰਦਰ ਪਾਰ ਨਹੀਂ ਹੋ ਸਕਦਾ। ਜਹਾਜ਼ ਡੁੱਬ ਜਾਏਗਾ - ਪਾਣੀ ਭਰ ਜਾਏਗਾ - ਪਾਣੀ ਭਰ ਕੇ। ਇਸੇ ਤਰ੍ਹਾਂ ਸਾਡੇ ਅੰਤਸ਼ਕਰਣ ਦੇ ਅੰਦਰ ਕੁਛ holes ਨੇ, ਗਲੀਆਂ ਨੇ; ਇਉਂ ਸਮਝ ਲਓ, ਕੁਝ ਗਿਰਾਵਟਾਂ ਨੇ। ਜਦ ਤਕ ਅਸੀਂ ਇਨ੍ਹਾਂ ਨੂੰ plug (ਬੰਦ) ਨਹੀਂ ਕਰਦੇ, ਓਨੀ ਦੇਰ ਤੱਕ ਗੱਲ ਨਹੀਂ ਬਣਨੀ, ਜਾਂ ਇਉਂ ਸਮਝ ਲਓ, ਕੁਝ ਤਾਰਾਂ ਨੇ; ਜਿੰਨੀ ਦੇਰ ਤਕ ਓਹ ਟੁੱਟੀਆਂ ਹੋਈਆਂ ਨੇ, ਓਨੀ ਦੇਰ ਤਕ ਉਡਾਰੀ ਨਹੀਂ ਮਾਰੀ ਜਾ ਸਕਦੀ। ਸੋ ਉਨ੍ਹਾ ਦੇ ਬਾਰੇ ਪਿੱਛੇ ਬੜੇ ਵਿਸਥਾਰ ਦੇ ਨਾਲ ਵਿਚਾਰ ਕੀਤੀ ਗਈ ਸੀ।

ਸਭ ਤੋਂ ਪਹਿਲਾਂ ਆਦਮੀ ਦੇ ਮਨ ਦੇ ਅੰਦਰ 'ਅਹਿੰਸਾ' ਦੀ ਲੋੜ ਹੈ। ਕਿਸੇ ਜੀਵ ਨੂੰ ਦੁੱਖ ਨਾ ਦੇਣਾ -

***ਦੁਖੁ ਨ ਦੇਈ ਕਿਸੈ ਜੀਅ***
***ਪਤਿ ਸਿਉ ਘਰਿ ਜਾਵਉ॥*** ***੭ਅੰਗ - ੩੨੨***

ਇੱਜ਼ਤ ਮਾਣ ਦੇ ਨਾਲ ਆਪਣੇ ਘਰ ਜਾਵਾਂਗੇ ਜੇ ਅਸੀਂ ਕਿਸੇ ਜੀਅ ਨੂੰ ਦੁੱਖ ਨਾ ਦਿੱਤਾ - ਨਾ ਸਰੀਰਕ ਤੌਰ ਤੇ, ਨਾ ਬਚਨ ਦੇ ਤੌਰ ਤੇ, ਨਾ ਮਾਨਸਿਕ ਤੌਰ ਤੇ, ਨਾ ਬੁੱਧੀ ਦੇ ਤੌਰ ਤੇ, ਨਾ ਆਪਣੇ ਆਤਮਕ ਬਲ ਦੇ ਨਾਲ। ਪੰਜ ਕਿਸਮ ਦੀ ਹਿੰਸਾ ਹੁੰਦੀ ਹੈ। ਪੰਜ ਹੀ ਕਿਸਮ ਦੀ ਹਿੰਸਾ ਛੱਡ ਕੇ ਜਦ ਅਸੀਂ ਪਹਿਰਾ ਦਿੰਦੇ ਹਾਂ ਕਿ ਜ਼ੁਬਾਨ ਤੋਂ ਰੁੱਖਾ ਨਹੀਂ ਬੋਲਣਾ, ਸਰੀਰ ਨਾਲ ਕਿਸੇ ਦਾ ਨੁਕਸਾਨ ਨਹੀਂ ਕਰਨਾ, ਮਨ ਦੇ ਨਾਲ ਕਿਸੇ ਦਾ ਬੁਰਾ ਨਹੀਂ ਚਿਤਵਨਾ; ਰੋਜ਼ ਹੀ ਕਹਿਣਾ ਹੈ - 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਕਾ ਭਲਾ॥' ਦਿਲੋਂ ਕਹਿਣਾ ਹੈ, ਦੁਸ਼ਮਣਾਂ ਦਾ ਵੀ ਭਲਾ, ਪਾਤਸ਼ਾਹ! ਜਿਹੜੇ ਮੇਰੇ ਨਾਲ ਬੁਰਿਆਈਆਂ ਕਰਦੇ ਨੇ, ਉਨ੍ਹਾਂ ਦਾ ਵੀ ਭਲਾ; ਉਹ ਭੁੱਲੇ ਹੋਏ ਨੇ, ਉਨ੍ਹਾਂ ਨੂੰ ਸੋਝੀ ਦੇਹ।

ਪਿਛਲੀ ਵਾਰੀ ਮੈਂ ਦੱਸਿਆ ਸੀ ਕਿ ਬਾਬਾ ਫਰੀਦ ਜੀ ਜਾਂਦੇ ਨੇ ਤੇ ਜਾਂਦੇ ਜਾਂਦੇ ਰਸਤੇ ਦੇ ਵਿਚ ਇਕ ਬਹੁਤ ਗਲਤ ਬੰਦਾ ਮਿਲਿਆ। ਉਹਨੇ ਆ ਕੇ ਨਾਲੇ ਤਾਂ ਸਮਾਨ ਖੋਹ ਲਿਆ - ਜਿਹੜੇ ਮਾੜੇ-ਮੋਟੇ ਇਕ ਦੋ ਕੱਪੜੇ ਸੀ, ਨਾਲੇ ਧੱਕੇ-ਧੁੱਕੇ ਬਹੁਤ ਮਾਰੇ। ਮੁਰੀਦ ਕਹਿਣ ਲੱਗੇ, ਬਾਬਾ ਜੀ, ਅਸੀਂ ਇਹ ਦੇਖ ਨਹੀਂ ਸਕਦੇ। ਕਹਿੰਦੇ, ਨਹੀਂ। ਸ਼ਾਂਤ ਰਹੋ। ਅਖੀਰ, ਜਦੋਂ ਉਹ ਚਲਿਆ ਗਿਆ, ਇਨ੍ਹਾਂ ਦੇ ਨੇਤਰਾਂ 'ਚੋਂ ਜਲ ਜਾਣ ਲਗ ਗਿਆ। ਤਾਂ ਮੁਰੀਦਾਂ ਨੇ ਕਿਹਾ, "ਮੁਰਸ਼ਦ! ਜਦੋਂ ਉਹ ਹਾਜ਼ਰ ਸੀ, ਧੱਕੇ ਮਾਰਦਾ ਸੀ, ਉਸ ਵੇਲੇ ਅਸੀਂ ਕਹਿੰਦੇ ਸੀ ਇਹਨੂੰ ਫੜ ਲਈਏ; ਹੁਣ ਤੁਸੀਂ ਕਿਉਂ ਰੋਂਦੇ ਹੋ?" ਕਹਿੰਦੇ, "ਮੈਂ ਇਉਂ ਨਹੀਂ ਰੋਂਦਾ, ਮੈਂ ਤਾਂ ਅੱਲਾ ਤਾਲਾ ਨੂੰ ਕਹਿੰਦਾ ਹਾਂ, ਹੇ ਅੱਲਾ ਤਾਲਾ! ਤੂੰ ਇਹ ਬੰਦਾ ਕਿੰਨੀ ਭੁੱਲ ਵਿਚ ਪਾਇਆ ਹੋਇਆ ਹੈ, ਤੂੰ ਇਹਦੇ ਉਤੇ ਕ੍ਰਿਪਾ ਕਰ, ਇਹਦੇ ਔਗੁਣਾਂ ਨੂੰ ਮਾਫ ਕਰ। ਇਹ ਤਾਂ ਗਲਤ ਰਸਤੇ ਜਾ ਰਿਹਾ ਹੈ, ਡੁੱਬਣ ਦੇ ਰਸਤੇ ਜਾ ਰਿਹਾ ਹੈ।" ਇਹ ਤਾਂ ਮੈਂ ਬੇਨਤੀ ਕਰ ਰਿਹਾ ਹਾਂ - ਅੱਲਾ ਤਾਲਾ ਦੇ ਪਾਸ। ਥੋੜ੍ਹੀ ਦੇਰ ਦੇ ਬਾਅਦ ਕੀ ਦੇਖਦੇ ਨੇ ਕਿ ਉਹ ਬੰਦਾ ਮੁੜ ਕੇ ਆ ਗਿਆ; ਨਾਲੇ ਤਾਂ ਚਰਨਾਂ 'ਤੇ ਢਹਿ ਪਿਆ, ਨਾਲੇ ਕਹਿੰਦਾ ਹੈ, ਫਕੀਰ ਸਾਈਂ! ਮੈਂ ਬੜਾ ਭੁੱਲਿਆਂ ਹਾਂ। ਮੈਨੂੰ ਬੜਾ ਪਛਤਾਵਾ ਹੋਇਆ ਹੈ ਕਿ ਤੈਨੂੰ ਮੈਂ ਦੁੱਖ ਦਿਤਾ। ਸੋ ਕਿੱਡੀ ਬੜੀ ਅਵਸਥਾ ਹੈ ਕਿ ਧੱਕੇ ਮਾਰਨ ਵਾਲੇ ਦਾ ਵੀ ਭਲਾ ਚਾਹੁੰਦੇ ਨੇ। ਸੋ ਇਹ 'ਅਹਿੰਸਾ' ਹੋਇਆ ਕਰਦੀ ਹੈ - 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਕਾ ਭਲਾ।' ਨਾ ਬੁੱਧੀ ਨਾਲ ਕਿਸੇ ਦਾ ਨੁਕਸਾਨ ਕਰਨਾ, ਨਾ ਆਤਮਕ ਬਲ ਨਾਲ ਕਰਨਾ।

ਦੂਸਰੀ ਹੋਇਆ ਕਰਦੀ ਹੈ ਸ'ਤਿ' - ਸਤਿ ਦਾ ਜੀਵਨ। ਅੰਦਰੋਂ ਵੀ ਓਹੋ ਜਿਹਾ ਤੇ ਬਾਹਰੋਂ ਵੀ ਓਹੋ ਜਿਹਾ। ਕੋਈ ਲੁਕੋ ਵਾਲਾ ਜੀਵਨ ਨਾ ਹੋਵੇ, ਛੁਪੀ ਹੋਈ ਬਾਤ ਜੀਵਨ 'ਚ ਨਾ ਹੋਵੇ ਕੋਈ। ਓਹੋ ਜਿਹਾ ਹੀ ਹੋਵੇ, ਜਿਹੋ ਜਿਹਾ ਹੈ; ਮਾੜਾ ਹੈ ਤਾਂ ਵੀ ਪਬਲਿਕ ਦੇ ਸਾਮ੍ਹਣੇ, ਚੰਗਾ ਹੈ ਤਾਂ ਵੀ ਸਾਮ੍ਹਣੇ - ਛੁਪਾ ਨਾ ਕਰੇ। ਬਾਜ਼ ਨੂੰ ਕੋਈ ਬੁਰਾ ਨਹੀਂ ਕਹਿੰਦਾ ਕਿਉਂਕਿ ਉਹਦਾ ਸੁਭਾਅ ਹੈ ਝਪਟਾ ਮਾਰਨਾ। ਬਗੁਲੇ ਨੂੰ ਸਾਰੇ ਹੀ ਬੁਰਾ ਕਹਿੰਦੇ ਨੇ ਕਿਉਂਕਿ ਉਹ ਧੋਖਾ ਦਿੰਦਾ ਹੈ। ਅੱਖਾਂ ਮੀਟ ਕੇ ਇਕ ਲੱਤ ਦੇ ਭਾਰ ਖੜ੍ਹਾ ਰਹਿੰਦਾ ਹੈ ਤੇ ਜਦ ਸ਼ਿਕਾਰ ਨੇੜੇ ਆ

ਗਿਆ, ਉਸੇ ਵੇਲੇ ਚੁੰਝ ਨਾਲ ਡੱਡੀ ਫੜ ਲੈਂਦਾ ਹੈ। ਉਹਨੂੰ ਬੁਰਾ ਕਹਿੰਦੇ ਨੇ ਕਿਉਂਕਿ ਵਿਖਾਵਾ ਕਰਦਾ ਹੈ। ਦਿਸਦਾ ਹੋਰ ਹੈ ਲੇਕਿਨ ਹੈ ਅਸਲ ਵਿਚ ਹੋਰ ਤਰ੍ਹਾਂ। ਸੋ ਸਤਿ ਦਾ ਜੀਵਨ ਹੋਣਾ ਚਾਹੀਦਾ ਹੈ। ਧੋਖਾ ਨਹੀਂ ਜੀਵਨ ਵਿਚ ਚਾਹੀਦਾ, ਪਰਦਾ ਨਹੀਂ ਚਾਹੀਦਾ।

ਤੀਸਰੀ ਹੋਇਆ ਕਰਦੀ ਹੈ 'ਚੋਰੀ ਨਾ ਕਰਨਾ।' ਨਾ ਸਰੀਰਕ ਚੋਰੀ ਹੋਵੇ - ਕਿਸੇ ਦੀ ਵਸਤੂ ਚੁਕਣੀ, ਤੇ ਨਾ ਮਾਨਸਿਕ ਚੋਰੀ ਹੋਵੇ। ਮਾਨਸਿਕ ਚੋਰੀ ਉਹਨੂੰ ਕਹਿੰਦੇ ਨੇ ਕਿ ਪਾਪ ਕਰਕੇ ਛੁਪਾ ਕੇ ਰੱਖੇ ਪਏ ਨੇ ਤੇ ਆਪ ਚੰਗਾ ਬਣਿਆ ਫਿਰਦਾ ਹੈ। ਲੋਕ ਉਸਤਤ ਕਰਦੇ ਨੇ ਪਰ ਕਦੇ ਨਹੀਂ ਕਹਿੰਦਾ ਕਿ ਮੈਂ ਤਾਂ ਮਾੜਾ ਹਾਂ, ਤੁਸੀਂ ਮੇਰੀ ਕਿਉਂ ਉਸਤਤ ਕਰੀ ਜਾਂਦੇ ਹੋ, ਤੁਹਾਨੂੰ ਨਹੀਂ ਪਤਾ ਮੈਂ ਕਿੰਨਾ ਮਾੜਾ ਹਾਂ। ਕਈ ਬੰਦੇ ਰਸਮ ਨਾਲ ਕਹਿ ਦਿੰਦੇ ਨੇ ਕਿ ਮੈਂ ਤਾਂ ਬਹੁਤ ਮਾੜਾ ਹਾਂ ਲੇਕਿਨ ਜੇ ਦੂਜਾ ਕਹਿ ਦੇਵੇ, ਫੇਰ ਗਲ ਪੈ ਜਾਂਦੇ ਨੇ। ਅਰਦਾਸ ਕਰਨਗੇ -

***ਹਉ ਅਪਰਾਧੀ ਗੁਨਹਗਾਰੁ ਹਉ ਬੇਮੁਖ ਮੰਦਾ॥***
***ਚੋਰੁ ਯਾਰੁ ਜੁਆਰਿ ਹਉ ਪਰ ਘਰਿ ਜੋਹੰਦਾ॥*** ***ਭਾਈ ਗੁਰਦਾਸ ਜੀ - ਵਾਰ ੩੬/੨੧***

ਲੇਕਿਨ ਅੰਦਰੋਂ ਨਹੀਂ ਮੰਨਦੇ। ਜੇ ਕੋਈ ਮਾੜਾ ਜਿਹਾ ਕੁਛ ਕਹਿ ਦੇਵੇ ਤਾਂ ਗਲ ਪੈਣ ਨੂੰ ਤਿਆਰ ਹੋ ਜਾਣਗੇ। ਇਸ ਦਾ ਮਤਲਬ ਹੈ ਕਿ ਮਨ ਤੇ ਜੀਭ ਦਾ ਆਪਸ ਵਿਚ ਸਾਥ ਨਹੀਂ ਹੈ। ਉਹ ਕੁਝ ਹੋਰ ਸਮਝਦਾ ਹੈ, ਜ਼ੁਬਾਨ ਕੁਛ ਹੋਰ ਬੋਲ ਰਹੀ ਹੈ। ਚਿੱਤ ਨਾਲ ਨਹੀਂ ਸਾਥ ਦਿੰਦਾ -

***ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥***
***ਮਨ ਹੀ ਮਨ ਸਿਉ ਕਹੈ ਕਬੀਰਾ***
***ਮਨ ਸਾ ਮਿਲਿਆ ਨ ਕੋਇ॥*** ***ਅੰਗ - ੩੪੨***

ਸੋ ਇਹ ਚੀਜ਼ ਜੀਵਨ ਵਿਚੋਂ ਕੱਢ ਦੇਣੀ ਚਾਹੀਦੀ ਹੈ।

ਚੌਥਾ ਵਿਚਾਰ ਕਰਿਆ ਸੀ ਕਿ ਆਦਮੀ ਦੇ ਅੰਦਰ 'ਬ੍ਰਹਮਚਰੀਅ' ਚਾਹੀਦਾ ਹੈ -

***ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ॥*** ***ਭਾਈ ਗੁਰਦਾਸ ਜੀ - ਵਾਰ ੬/੮***

***ਨਿਜ ਨਾਰੀ ਕੇ ਸੰਗਿ ਨੇਹੁੰ ਤੁਮ ਨਿਤ ਬਢੈਯਹੁ॥***
***ਪਰ ਨਾਰੀ ਕੀ ਸੇ ਭੂਲਿ ਸੁਪਨੇ ਹੂੰ ਨ ਜੈਯਹੁ॥*** ***ਦਸਮ ਗ੍ਰੰਥ***

**ਬ੍ਰਹਮਚਰੀਅ ਰੱਖਣਾ** - ਰਾਖੀ ਕਰਨੀ ਆਪਣੇ ਸਰੀਰ ਦੇ ਓਜ ਦੀ, ਤਾਕਤ ਦੀ।

ਪੰਜਵਾਂ ਹੋਇਆ ਕਰਦਾ ਹੈ ਕਿ 'ਧੀਰਜ' ਹੋਣਾ ਚਾਹੀਦਾ ਹੈ। ਧੀਰਜ ਦੇ ਬਾਰੇ ਵਿਚਾਰ ਕਰੀ ਸੀ ਕਿ ਗੁਰੂ ਅਮਰਦਾਸ ਜੀ ਮਹਾਰਾਜ ਦਾ ਕਿਵੇਂ ਨਿਰਾਦਰ ਕੀਤਾ ਦਾਤੂ ਜੀ ਨੇ ਲੇਕਿਨ ਆਪ ਦੇ ਬਚਨ ਕੀ ਸੀ? ਚਰਨ ਵੀ ਫੜ ਲਏ ਉਨ੍ਹਾਂ ਦੇ, ਘੁੱਟਣ ਲਗ ਗਏ ਤੇ ਕਹਿੰਦੇ, ਸਾਹਿਬ ਜੀ! ਤੁਸੀਂ ਗੁਰੂ ਕੇ ਸਾਹਿਬਜ਼ਾਦੇ ਹੋ ਤੇ ਮੈਂ ਨਫਰ। ਤੇ ਮੇਰੇ ਹੱਡ ਬੜੇ ਕਰੜੇ ਨੇ, ਤੁਹਾਡੇ ਕੋਮਲ ਚਰਨਾਂ ਨੂੰ ਕੋਈ ਸੱਟ ਤਾਂ ਨਹੀਂ ਲੱਗੀ? ਹੱਦ ਤੋਂ ਜ਼ਿਆਦਾ ਧੀਰਜ ਹੈ - ਹੱਦ ਹੁੰਦੀ ਹੈ, ਅਖੀਰਲੇ ਦਰਜੇ ਤੱਕ।

ਫਿਰ ਉਸ ਤੋਂ ਅਗਲਾ ਹੈ 'ਖਿਮਾ'। ਗੁਰੂ ਅੰਗਦ ਸਾਹਿਬ ਮਹਾਰਾਜ ਨੇ ਕਿਵੇਂ ਖਿਮਾ ਕੀਤੀ ਉਨ੍ਹਾਂ ਬੰਦਿਆਂ ਤੇ ਜਿਨ੍ਹਾਂ ਨੇ ਮਹਾਰਾਜ ਨੂੰ ਖਡੂਰ ਸਾਹਿਬ ਤੋਂ ਕੱਢਿਆ ਤੇ ਬਾਬਾ ਅਮਰਦਾਸ ਜੀ ਨੇ ਜਦੋਂ ਤਪੇ ਨੂੰ ਉਹਦੇ ਸਲੂਕ ਦਾ ਫਲ ਚਖਾਇਆ ਤਾਂ ਮਹਾਰਾਜ ਨੇ ਪਸੰਦ ਨਾ ਕੀਤਾ ਕਿ ਉਹ ਤਾਂ ਭੁਲਿਆ ਹੋਇਆ ਜੀਵ ਸੀ, ਪਰ ਤੁਹਾਨੂੰ ਇਹ ਨਹੀਂ ਸੀ ਕਰਨਾ ਚਾਹੀਦਾ। ਸੋ ਖਿਮਾ ਹੋਣੀ ਚਾਹੀਦੀ ਹੈ - ਮਨ ਦੇ ਅੰਦਰ।

ਉਸ ਤੋਂ ਬਾਅਦ ਹੋਇਆ ਕਰਦੀ ਹੈ 'ਦਇਆ।' ਇਹ ਸੱਤਵੀਂ ਚੀਜ਼ ਹੈ। ਸੋ ਜਦ ਤੱਕ ਦਇਆ ਨਹੀਂ ਮਨ ਵਿਚ ਆਉਂਦੀ - 'ਦਇਆ ਬਿਨ ਸਿਧ ਕਸਾਈ।' ਕਰੁਣਾ ਬਹੁਤ ਵੱਡੀ ਚੀਜ਼ ਹੈ। ਜਿਥੇ 'ਦਇਆ' ਹੈ, ਉਥੇ ਧਰਮ ਹੈ -

***ਧੌਲੁ ਧਰਮੁ ਦਇਆ ਕਾ ਪੂਤੁ॥*** ***ਅੰਗ - ੩***

ਜੇ ਦਇਆ ਹੀ ਨਹੀਂ ਇਹਦੇ ਹਿਰਦੇ ਦੇ ਅੰਦਰ ਤਾਂ ਧਰਮ ਪੈਦਾ ਨਹੀਂ ਹੋਇਆ ਕਰਦਾ। ਸੋ ਉਸ ਬਾਰੇ ਮਹਾਰਾਜ ਦਸਦੇ ਨੇ ਕਿ -

***ਸਪਤਮ ਦੁਖੀ ਨ ਦੇਖੈ ਕਾਹੀ॥*** ***ਪੰਨਾ - ੧੦੮ (ਸ੍ਰੀ ਗੁ. ਪ੍ਰ. ਪ੍ਰ ਗ੍ਰੰਥ)***

ਕਹਿੰਦੇ ਸੱਤਵਾਂ ਜਿਹੜਾ ਯਮ ਹੈ ਉਹ ਇਹ ਹੈ ਕਿ ਕਿਸੇ ਨੂੰ ਦੁਖੀ ਦੇਖ ਕੇ ਹੱਸੇ ਨ -

***ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ॥*** ***ਅੰਗ - ੬੭੯***

ਜਿੰਨੀ ਕੁ ਤਾਕਤ ਗੁਰੂ ਨੇ ਦਿਤੀ ਹੈ, ਓਨੀ ਤਾਕਤ ਆਪਣੀ ਵਰਤ ਕੇ ਦੂਸਰੇ ਦੇ ਦੁੱਖ ਨੂੰ ਨਵਿਰਤ ਕਰਨ ਦਾ ਕੋਈ ਯਤਨ ਕਰਨਾ ਚਾਹੀਦਾ ਹੈ। ਸੋ ਉਹ, ਤਾਂ ਕਰ ਸਕਦਾ ਹੈ ਜੇ ਦਇਆ ਹੋਵੇ -

***ਦਯਾ ਕਰੈ ਸਭ ਕੋ ਨਿਰਬਾਹੀ॥*** ***ਪੰਨਾ - ੧੦੮ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਸੋ ਦਇਆ ਜਿਸ ਨੇ ਵੀ ਕੀਤੀ ਹੈ ਉਹ ਬਹੁਤ ਉਚੀ ਪਦਵੀ ਤੇ ਪਹੁੰਚੇ ਨੇ।

ਬੀਬੀ ਰਾਵੀਆ ਇਕ ਸੂਫੀ ਫਕੀਰ ਹੋਈ ਹੈ। ਮੁਹੰਮਦ ਸਾਹਿਬ ਦੇ ਜਿਹੜੇ ਦੁਧੀਆ ਭਰਾ ਸੀ - ਉਨ੍ਹਾਂ ਤੋਂ 'ਸੂਫੀ ਮਤ' ਚੱਲਿਆ। ਆਪ ਵਾਹਿਗੁਰੂ ਦੀ ਹਜ਼ੂਰੀ ਵਿਚ ਰਹਿ ਕੇ ਭਜਨ ਕਰਿਆ ਕਰਦੇ ਸੀ। ਜਦੋਂ ਮਰੱਕਬੇ ਵਿਚ ਜਾਂਦੇ ਸੀ ਤਾਂ ਆਪ ਦਾ ਸਰੀਰ ਕੰਬਦਾ ਰਹਿੰਦਾ ਸੀ। ਮੁਰੀਦਾਂ ਨੇ ਪੁੱਛਿਆ, "ਮੁਰਸ਼ਦ! ਜਦੋਂ ਆਪ ਸਮਾਧੀ ਵਿਚ ਹੁੰਦੇ ਹੋ, ਮਰੱਕਬੇ 'ਚ ਹੁੰਦੇ ਹੋ, ਆਪ ਦਾ ਸਰੀਰ ਕਿਉਂ ਕੰਬਦਾ ਹੁੰਦਾ ਹੈ?" ਕਹਿਣ ਲੱਗੇ, "ਪ੍ਰੇਮੀਓ! ਜਦੋਂ ਮੈਂ ਬਾਰੇਗਾਹ ਖੁਦਾ ਵਿਚ ਪਹੁੰਚਦਾ ਹਾਂ - ਵਾਹਿਗੁਰੂ ਦੀ ਦਰਗਾਹ ਵਿਚ, ਉਥੇ ਮੈਂ ਦੇਖਦਾਂ ਕਿ ਬਹੁਤ ਵੱਡੇ-ਵੱਡੇ ਜਤੀ, ਤਪੀ, ਦਾਨੀ, ਨਾਮ ਜਪਣ ਵਾਲੇ, ਤਪੀਸਰ ਥਾਂ-ਥਾਂ ਤੇ ਬੇਅੰਤ ਬ੍ਰਹਿਮੰਡਾਂ ਵਿਚੋਂ ਉਥੇ ਪਹੁੰਚੇ ਹੋਏ, ਉਹ ਉਹਦੀ ਮਹਿਮਾ ਗਾਇਨ ਕਰਦੇ ਨੇ। ਉਹ ਐਡਾ ਸਮਰੱਥ ਹੈ ਕਿ ਉਥੇ ਮੈਂ ਡਰਦਾ ਰਹਿੰਦਾ ਹਾਂ ਕਿ ਉਥੇ ਮੈਨੂੰ ਕੋਈ ਫੁਰਨਾ ਨਾ ਆ ਜਾਵੇ। ਦਰਗਾਹ ਵਿਚ ਬੈਠ ਕੇ ਕਿਤੇ ਮੈਂ ਬੇਅਦਬੀ ਕਰ ਦਿਆਂ। ਇਸ ਕਰਕੇ ਮੇਰਾ ਸਰੀਰ ਕੰਬਦਾ ਰਹਿੰਦਾ ਹੈ।" ਕਿਉਂਕਿ ਹਜ਼ੂਰੀ ਦਾ ਭਜਨ ਹੁੰਦਾ ਹੈ, ਸਾਧ ਸੰਗਤਿ ਜੀ! ਜਦ ਤਕ ਅਸੀਂ ਹਜ਼ੂਰੀ ਦਾ ਭਜਨ ਨਹੀਂ ਕਰਦੇ, ਹਜ਼ੂਰੀ 'ਚ ਬੈਠ ਕੇ 'ਵਾਹਿਗੁਰੂ-ਵਾਹਿਗੁਰੂ' ਨਹੀਂ ਕਰਦੇ, ਉਹ ਸੁੰਨ ਨੂੰ ਹਾਕਾਂ ਮਾਰਨੀਆਂ ਹੋਇਆ ਕਰਦੀਆਂ ਨੇ। ਜਦ ਤਾਈਂ ਹਜ਼ੂਰੀ ਨਹੀਂ, ਸਾਮ੍ਹਣੇ ਨਹੀਂ ਦੇਖਦੇ ਜਿਸ ਦਾ ਨਾਉਂ ਲੈਂਦੇ ਹਾਂ, ਉਹ ਸਾਮ੍ਹਣੇ ਹੋਣਾ ਚਾਹੀਦਾ ਹੈ। ਇਹੀ ਵਜਾਹ ਹੈ ਕਿ ਹਾਜ਼ਰੀ ਨਾ ਹੋਣ ਕਰਕੇ, ਸਾਡੇ ਸਾਮ੍ਹਣੇ ਉਹ ਧੇਅ ਨਾ ਹੋਣ ਕਰਕੇ ਅਸੀਂ 'ਰਾਮ ਰਾਮ', 'ਵਾਹਿਗੁਰੂ ਵਾਹਿਗੁਰੂ' ਕਰੀਂ ਜਾਂਦੇ ਹਾਂ। ਪਰ ਜੁਗਤੀ ਦੇ ਨਾਲ ਛੇਤੀਂ ਗੱਲ ਨਿਬੜ ਜਾਇਆ ਕਰਦੀ ਹੈ, ਬਿਨਾਂ ਜੁਗਤੀ ਦੇ ਬੜਾ ਲੰਬਾ ਚੱਕਰ ਹੁੰਦਾ ਹੈ। ਇਕ ਬੰਦਾ ਕਹਿ ਦਿੰਦਾ ਹੈ - ਹਿਸਾਬਦਾਨ ਕਿ ਭਾਈ ਗਿਆਰਾਂ ਹਜ਼ਾਰ ਇਕ ਸੌ ਗਿਆਰਾਂ ਨੂੰ, ਗਿਆਰਾਂ ਹਜ਼ਾਰ ਇਕ ਸੌ ਗਿਆਰਾਂ ਵਾਰੀ ਜਮ੍ਹਾਂ ਕਰ। ਉਹ ਜਮ੍ਹਾਂ ਕਰੂ, ਕਿੰਨਾ ਟਾਇਮ ਲਗ ਜਾਊ, ਚੌਵੀ ਘੰਟੇ ਲਗ ਜਾਣਗੇ - 11, 11=22; 22 ਤੇ 11-33 ਇਉਂ ਕਰੀ ਜਾਊਂ; ਕਦ ਗਿਆਰਾਂ ਹਜ਼ਾਰ ਇਕ ਸੌ ਗਿਆਰਾਂ ਵਾਰੀ ਕਰਿਆ। ਜਿਹੜਾ ਫਾਰਮੂਲਾ ਜਾਣਦਾ ਹੈ, ਉਹ ਇਕ ਦਮ ਇਹਨੂੰ ਜ਼ਰਬ ਦੇ ਲਏਗਾ, ਗੁਣਾਂ ਕਰ ਲਏਗਾ। ਇਹ ਫਾਰਮੂਲੇ ਦੀ ਬਾਤ ਹੈ ਸਾਰੀ। ਸੋ, ਇਸੇ ਤਰ੍ਹਾਂ ਦੇ ਨਾਲ ਜਦ ਅਸੀਂ ਸੋਝੀ ਦੇ ਨਾਲ ਨਾਮ ਜਪਾਂਗੇ, ਉਸ ਵੇਲੇ ਬਹੁਤ ਵੱਡਾ ਫਲ ਥੋੜ੍ਹੇ ਜਿਹੇ ਸਮੇਂ ਵਿਚ ਹੀ ਸਾਨੂੰ ਪ੍ਰਾਪਤ ਹੋ ਜਾਇਆ ਕਰਦਾ ਹੈ।

ਸੋ ਉਸਦੀ ਇਕ ਮੁਰੀਦ ਸੀ - ਬੀਬੀ ਰਾਵੀਆ। ਉਹ ਪ੍ਰਮੇਸ਼ਰ ਦੀ ਹਜ਼ੂਰੀ ਹਰ ਵਖਤ ਰਖਦੀ ਸੀ, ਵਾਹਿਗੁਰੂ ਨੂੰ ਹਾਜ਼ਰ-ਨਾਜ਼ਰ ਸਮਝਦੀ ਹੁੰਦੀ ਸੀ ਤੇ ਸਰਬੱਤ ਵਿਚ ਪ੍ਰਮੇਸ਼ਰ ਰਮਿਆ ਹੋਇਆ ਦੇਖਿਆ ਕਰਦੀ ਸੀ। ਇੱਕ ਵਾਰੀ ਮੱਕੇ ਦੇ ਹੱਜ ਨੂੰ ਜਾ ਰਹੀ ਸੀ ਤੇ ਜਾਂਦੇ-ਜਾਂਦੇ ਜਦ 60 ਕੋਹ ਉਰੇ ਰਹਿ ਗਈ ਮੱਕੇ ਤੋਂ, ਉਸ ਵੇਲੇ ਨਾਲ ਦਾ ਸੰਗ ਤੁਰ ਗਿਆ, ਇਹ ਪਿੱਛੇ ਰਹਿ ਗਈ ਤੇ ਇਕ ਖੂਹ ਵਲ ਨਿਗਾਹ ਗਈ। ਕੀ ਦੇਖਦੀ ਹੈ ਕਿ ਇਕ ਕੁੱਤੀ ਖੂਹ ਦੇ ਦੁਆਲੇ ਕਤੂਰਿਆਂ ਨੂੰ ਲਈ ਘੁੰਮ ਰਹੀ ਹੈ। ਉਹ ਭਾਵ ਵਿਚ ਚਲੀ ਗਈ। ਜਦੋਂ ਬ੍ਰਹਮ ਭਾਵ ਵਿਚ ਚਲਿਆ ਜਾਵੇ, ਦੂਸਰੇ ਦੀ ਤਕਲੀਫ, ਆਪਣੀ ਲੱਗਣ ਲੱਗ ਜਾਇਆ ਕਰਦੀ ਹੈ, ਆਪਣੇ ਆਪ ਨੂੰ ਮਹਿਸੂਸ ਹੋਊ। ਦੁਖੀ ਉਹ ਹੋਊ, ਮਹਿਸੂਸ ਆਪਣੇ ਆਪ ਨੂੰ ਹੋਊ। ਤੇ ਉਸਨੂੰ ਲਗਿਆ ਕਿ ਇਨ੍ਹਾਂ ਨੂੰ ਬਹੁਤ

ਪਿਆਸ ਲੱਗੀ ਹੋਈ ਹੈ ਤੇ ਇਨ੍ਹਾਂ ਨੂੰ ਕਿਵੇਂ ਪਾਣੀ ਪਿਲਾਇਆ ਜਾਵੇ। ਉਹ ਗੋਡੇ ਲਾਉਂਦੀ ਹੈ, ਖੂਹ ਵਿਚ ਝਾਕਦੀ ਹੈ ਲੇਕਿਨ ਖੂਹ ਦਾ ਪਾਣੀ ਕਿੰਨੀ ਦੂਰ ਹੈ। ਅਖੀਰ ਇਹਨੇ ਆ ਕੇ ਆਪਣੇ ਵਸਤਰ ਪਾੜ-ਪਾੜ ਕੇ ਰੱਸੀਆਂ ਵੱਟਣੀਆਂ ਸ਼ੁਰੂ ਕਰ ਦਿਤੀਆਂ। ਇਉਂ ਕਰਕੇ ਸਾਰੇ ਵਸਤਰ ਪਾੜ ਦਿੱਤੇ ਤੇ ਇਕ ਵਸਤਰ ਰੱਖ ਕੇ, ਉਹਨੂੰ ਪਾਣੀ ਵਿਚ ਭਿਉਂ-ਭਿਉਂ ਕੇ, ਬਾਹਰ ਕੱਢ-ਕੱਢ ਕੇ, ਨਿਚੋੜ-ਨਿਚੋੜ ਕੇ ਸਾਰਿਆਂ ਨੂੰ ਪਾਣੀ ਪਿਲਾਇਆ ਤੇ ਉਸ ਕੁੱਤੀ ਨੇ ਇਸ ਤਰ੍ਹਾਂ ਧੰਨਵਾਦ ਕੀਤਾ, ਉਪਰ ਨੂੰ ਦੇਖਿਆ ਜਿਵੇਂ ਪਰਮੇਸ਼ਰ ਦੀ ਦਰਗਾਹ ਵਿਚ ਦੁਆ ਕਰਦੀ ਹੋਵੇ। ਹੁਣ ਬਸਤਰ ਇਹਦੇ ਕੋਲ ਨਹੀਂ ਹੈ ਕੋਈ। ਟਿੱਬੇ ਵਿਚ ਰੇਤੇ ਵਿਚ ਟੋਆ ਪੁੱਟਿਆ ਉਹਨੇ ਗਲ-ਗਲ ਤਕ, ਉਹਦੇ ਵਿਚ ਬੈਠ ਗਈ।

ਓਧਰ ਹਾਜੀ ਹੱਜ ਕਰਨ ਵਾਸਤੇ ਜਾ ਰਹੇ ਨੇ। ਹੈਰਾਨੀ ਹੋਈ ਕਿ ਕਾਹਬਾ ਨਜ਼ਰ ਨਹੀਂ ਆ ਰਿਹਾ ਕਿਸੇ ਨੂੰ। ਸਾਰੇ ਅਰਦਾਸ ਕਰਦੇ ਨੇ ਕਿ ਇਹ ਕੀ ਗੱਲ ਹੋ ਗਈ, ਅੱਜ ਪਹਿਲੀ ਵਾਰੀ ਕਾਹਬਾ ਕਿਉਂ ਨਹੀਂ ਸਾਨੂੰ ਨਜ਼ਰ ਆ ਰਿਹਾ? ਤਾਂ ਆਕਾਸ਼ਬਾਣੀ ਹੋਈ ਕਿ ਕਾਹਬਾ ਜੋ ਹੈ, ਉਹ ਰਾਵੀਆ ਦੇ ਦਰਸ਼ਨ ਕਰਨ ਗਿਆ ਹੋਇਆ ਹੈ ਤੇ 60 ਕੋਹ ਤੇ ਹੈ, ਓਥੇ ਜਾ ਕੇ ਦਰਸ਼ਨ ਕਰੋ। ਸਾਰੇ ਹਾਜੀ ਦਰਸ਼ਨ ਕਰਨ ਵਾਸਤੇ ਆਉਂਦੇ ਨੇ ਉਥੇ ਆ ਕੇ ਦਰਸ਼ਨ ਹੋਏ। ਵੱਡੇ ਜਿਹੜੇ ਉਸ ਵੇਲੇ ਦੇ ਮੁਖੀ ਸੀ - ਇਬਰਾਹੀਮ, ਉਨ੍ਹਾਂ ਨੇ ਦੁਆ ਕਰੀ, ਹੇ ਅੱਲਾ ਤਾਲਾ! ਇਹ ਕੀ ਭੇਦ ਹੈ? ਕਹਿਣ ਲੱਗੇ, ਭੇਦ ਕੀ ਹੈ! ਰਾਵੀਆ ਨੇ ਮੈਨੂੰ ਜੀਵਾਂ ਵਿਚ ਜਾਣ ਕੇ ਦਇਆ ਕੀਤੀ ਤੇ ਉਸ ਦਇਆ ਦਾ ਫਲ ਹੈ ਕਿ ਕਾਹਬਾ ਉਹਦੇ ਦਰਸ਼ਨ ਨੂੰ ਆਇਆ ਹੋਇਆ ਹੈ। ਸੋ ਜਦੋਂ ਉਹ ਰਾਵੀਆ ਦੇ ਪਾਸ ਪਹੁੰਚਦੇ ਨੇ, ਹੈਰਾਨ ਹੋ ਗਏ ਕਿ ਜੰਗਲੀ ਜਾਨਵਰ ਇਕੱਠੇ ਹੋਏ ਬੈਠੇ ਨੇ। ਕੋਲ ਬਘਿਆੜ ਵੀ ਬੈਠਾ ਹੈ, ਬੱਕਰੀ ਵੀ ਬੈਠੀ ਹੈ। ਹੋਰ ਵੀ ਜ਼ਿਆਦਾ ਹੈਰਾਨੀ ਹੋਈ ਕਿ ਰਾਵੀਆ ਦੇ ਪਾਸ ਆਏ ਤਾਂ ਜਾਨਵਰ ਆਪਣੇ-ਆਪਣੇ ਸੁਭਾਅ ਵਿਚ ਆ ਕੇ ਗਾਇਬ ਹੋ ਗਏ ਤੇ ਉਸ ਤੋਂ ਬਾਅਦ ਇਨ੍ਹਾਂ ਨੇ ਕਿਹਾ ਕਿ ਰਾਵੀਆ! ਬਾਹਰ ਆ। ਕਹਿੰਦੀ, ਮੇਰੇ ਕੋਲ ਬਸਤਰ ਨਹੀਂ ਹਨ। ਬਸਤਰ ਦਿਤੇ ਗਏ, ਵਿਚਾਰ ਸ਼ੁਰੂ ਹੋਈ। ਕਹਿਣ ਲੱਗੇ ਕਿ ਕੀ ਗੱਲ, ਤੈਂ ਕੀ ਕਰਮ ਕਰਿਆ ਹੈ ਜਿਹਦੇ ਨਾਲ ਕਾਹਬਾ ਤੇਰਾ ਹੱਜ ਕਰਨ ਵਾਸਤੇ ਆਇਆ ਹੈ? ਕਹਿਣ ਲੱਗੀ, ਮੈਂ ਕੋਈ ਕੰਮ ਨਹੀਂ ਕਰਿਆ। ਮੇਰੇ ਦਿਲ ਵਿਚ ਦਇਆ ਉਪਜੀ, ਆਹ ਜੀਵਾਂ ਤੇ ਦਇਆ ਕੀਤੀ ਹੈ -

***ਅਠਸਠਿ ਤੀਰਥ ਸਗਲ ਪੁੰਨ***
***ਜੀਅ ਦਇਆ ਪਰਵਾਨੁ॥*** ***ਅੰਗ - ੧੩੬***

ਇਸ ਕਰਕੇ ਕਹਿਣ ਲੱਗੇ, ਇਹ ਜਾਨਵਰ ਕਿਉਂ ਬੈਠੇ ਨੇ ਵਿਰੋਧੀ ਸੁਭਾਅ ਵਾਲੇ? ਇਹ ਕਹਿਣ ਲੱਗੀ, ਹਾਜੀ ਜਨੋ! ਮੇਰੇ ਮਨ ਦੇ ਅੰਦਰ ਕੋਈ ਵੈਰ ਨਹੀਂ ਹੈ, ਮੈਨੂੰ ਸਭ ਬ੍ਰਹਮ ਦ੍ਰਿਸ਼ਟੀ ਆ ਰਿਹਾ ਹੈ। ਜਿਥੇ ਬ੍ਰਹਮ ਦ੍ਰਿਸ਼ਟੀ ਹੋਵੇ ਉਥੇ ਸਾਰਿਆਂ ਦਾ ਸੁਭਾਅ ਬਦਲ ਜਾਂਦਾ ਹੈ। ਜੇ ਮਰਦਾਨਾ ਕੀਰਤਨ ਕਰਦਾ ਹੈ, ਪਾਤਸ਼ਾਹ! ਇਹ ਸ਼ੇਰ ਬੈਠੇ ਨੇ, ਇਹ ਹਿਰਨ ਬੈਠੇ ਨੇ - ਵਿਰੋਧੀ ਸੁਭਾਅ ਵਾਲੇ ਜਾਨਵਰ ਆ ਕੇ ਬੈਠੇ ਨੇ। ਕਹਿੰਦੇ, ਮਰਦਾਨਿਆਂ! ਸ਼ਬਦ ਦੀ ਤਾਰ ਨੇ ਸਾਰਿਆਂ ਦੀ ਸੁਰਤੀ ਨੂੰ ਉਥੇ ਪੁਚਾ ਦਿਤਾ ਜਿਥੇ ਅਦਵੈਤ ਹੋਇਆ ਕਰਦੀ ਹੈ - ਇਕ ਹੋ ਜਾਂਦੇ ਨੇ। ਕਿਉਂਕਿ ਅੰਦਰੋਂ ਇਕ ਨੇ, ਬਾਹਰੋਂ ਅਸੀਂ ਅੱਡ ਅੱਡ ਹੋਏ ਹੋਏ ਹਾਂ।

ਇਸ ਤਰ੍ਹਾਂ ਮਹਾਰਾਜ ਕਹਿੰਦੇ ਨੇ - 'ਦਯਾ ਕਰੈ ਸਭ ਕੋ ਨਿਰਬਾਹੀ।' ਸੋ 'ਦਇਆ' ਸੱਤਵੀਂ ਚੀਜ਼ ਹੈ - ਭਜਨ ਵਾਸਤੇ, ਜਿਹੜੀ ਹੱਦ ਤੋਂ ਜ਼ਿਆਦਾ ਜ਼ਰੂਰੀ ਹੈ। ਜੇ ਜਾਨਵਰ ਵੱਢ ਵੱਢ ਕੇ ਖਾਈ ਜਾਂਦਾ ਹੈ, ਦਇਆ ਕਿਥੋਂ ਆ ਜਾਉ, ਸਾਧ ਸੰਗਤਿ ਜੀ! ਕਈ ਕਹਿੰਦੇ ਨੇ ਕਿ ਫਿਰ ਤਾਂ ਜਾਨਵਰ ਵਧ ਜਾਣਗੇ। ਭਾਈ ਤੁਹਾਡੀ ਡਿਊਟੀ ਲੱਗੀ ਹੋਈ ਹੈ ਕਿ ਤੁਸੀਂ ਜਾਨਵਰ ਮਾਰਨੇ ਨੇ? ਜਿਹਨੇ ਭਜਨ ਬੰਦਗੀ ਕਰਨੀ ਹੈ, ਉਹ ਭਜਨ ਬੰਦਗੀ ਵਾਲੇ ਕਰਮ ਕਰੇ। ਜਿਨ੍ਹਾਂ ਨੇ ਲੇਖੇ-ਪੱਤੇ ਲੈਣੇ ਦੇਣੇ ਨੇ, ਅੱਜ ਇਹ ਉਨ੍ਹਾਂ ਨੂੰ ਵੱਢਦੇ ਨੇ, ਕੱਲ੍ਹ ਨੂੰ ਉਹ ਇਨ੍ਹਾਂ ਨੂੰ ਵੱਢਣਗੇ।

***ਕਬੀਰ ਖੂਬੁ ਖਾਨਾ ਖੀਚਰੀ***
***ਜਾ ਮਹਿ ਅੰਮ੍ਰਿਤੁ ਲੋਨੁ ॥***
***ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥*** ***ਅੰਗ - ੧੩੭੪***

ਅੱਜ ਗਲ ਵੱਢ ਕੇ ਖਾਉ, ਕਲ੍ਹ ਨੂੰ ਵਢਾਉਣਾ ਪੈਣਾ ਹੈ ਗਲ। ਸੋ ਇਸ ਤਰ੍ਹਾ ਦੇ ਨਾਲ 'ਦਇਆ' ਬੜੀ ਚੀਜ਼ ਹੁੰਦੀ ਹੈ।

ਅੱਠਵਾਂ ਹੁੰਦਾ ਹੈ 'ਕੋਮਲ ਹਿਰਦਾ।' ਦਿਲ ਬਹੁਤ ਨਰਮ ਰੱਖਣਾ, ਕਰੂਰ ਹਿਰਦਾ ਨਹੀਂ ਰੱਖਣਾ, ਕਪਟ ਭਰਿਆ ਹਿਰਦਾ ਨਹੀਂ ਰੱਖਣਾ, ਖੋਟਾ ਹਿਰਦਾ ਨਹੀਂ ਰੱਖਣਾ - ਕੋਮਲ ਰੱਖਣਾ ਹੈ। ਜਿਸ ਦਾ ਕੋਮਲ ਹਿਰਦਾ ਹੋਵੇਗਾ, ਉਹਦੇ ਮੁਖ ਤੋਂ ਸੁਹਣੀਆਂ ਗੱਲਾਂ ਨਿਕਲਣਗੀਆਂ, ਕਰੂਰ ਗੱਲਾਂ, ਖੋਟੀਆਂ ਬਾਤਾਂ ਨਹੀਂ ਕਰਦਾ, ਤਾਹਨੇ ਮਿਹਣੇ ਨਹੀਂ ਮਾਰਿਆ ਕਰਦਾ ਕਿਉਂਕਿ ਹਿਰਦਾ ਕੋਮਲ ਹੈ -

***ਅਸਟਮ ਕੋਮਲ ਹਿਰਦਾ ਰਾਖੈ॥***
***ਸ਼ੁਭ ਉਪਦੇਸ਼ ਸਭਨ ਸੌਂ ਭਾਖੈ॥*** ***ਪੰਨਾ - ੧੦੮ ਸ੍ਰੀ ਗੁ. ਪੁ. ਪ੍ਰ. ਗ੍ਰੰਥ***

ਉਹ ਜਦ ਵੀ ਦਏਗਾ, ਕਿਸੇ ਨੂੰ ਸ਼ੁਭ ਉਪਦੇਸ਼ ਹੀ ਦਏਗਾ, ਕਿਸੇ ਨੂੰ ਗਲਤ ਸਲਾਹ ਨਹੀਂ ਦੇਵੇਗਾ।

ਸੋ ਇਸ ਤਰ੍ਹਾਂ ਦੇ ਨਾਲ ਨੌਵਾਂ ਜੋ ਨੇਮ ਹੈ - ਯਮ, ਉਸ ਨੂੰ 'ਮਰਿਆਦਾ' ਕਹਿੰਦੇ ਨੇ - ਖਾਣ ਦੀ -

***ਨੌਮੇ ਯਮ ਮਿਰਜਾਦ ਅਹਾਰਾ॥*** ***ਪੰਨਾ - ੧੦੮, (ਸ੍ਰੀ ਗੁ. ਪੁ. ਪ੍ਰ. ਗ੍ਰੰਥ***

ਮਰਿਯਾਦਾ ਦੇ ਨਾਲ ਖਾਣਾ। ਉਹ ਕੀ ਹੁੰਦਾ ਹੈ -

***ਅਲਪ ਅਹਾਰ ਸੁਲਪ ਸੀ ਨਿੰਦ੍ਰਾ***
***ਦਯਾ ਛਿਮਾ ਤਨ ਪ੍ਰੀਤਿ॥*** ***(ਸ਼ਬਦ ਹਜ਼ਾਰੇ ਪਾ: ੧੦)***

ਤਿੰਨ ਕਿਸਮ ਦਾ ਖਾਣਾ ਹੁੰਦਾ ਹੈ - ਇਕ ਤਮੋ ਗੁਣੀ ਹੁੰਦਾ ਹੈ, ਇਕ ਰਜੋ ਗੁਣੀ ਹੁੰਦਾ ਹੈ ਤੇ ਇਕ ਸਤੋ ਗੁਣੀ ਹੁੰਦਾ ਹੈ -

'ਤਮੋ ਗੁਣੀ' ਖਾਣਾ ਹੁੰਦਾ ਹੈ ਮਾਸ, ਮੱਛੀ, ਸ਼ਰਾਬ, ਅੰਡੇ ਆਦਿ ਖਾ ਲੈਣੇ, ਗਲੀਆਂ ਸੜੀਆਂ ਚੀਜ਼ਾਂ ਖਾ ਲੈਣੀਆਂ। ਇਹ ਸਾਰਾ ਤਮੋ ਗੁਣੀ ਅਹਾਰ, ਬਿਰਤੀ ਨੂੰ ਤਮੋ ਗੁਣ ਕਰਦਾ ਹੈ ਤੇ ਇਹਦੇ ਨਾਲ ਆਦਮੀ ਵਿਚ ਆਲਸ ਵਧ ਜਾਂਦਾ ਹੈ, ਵਾਹਿਗੁਰੂ ਤੋਂ ਬੇਮੁਖ ਹੋ ਜਾਂਦਾ ਹੈ, ਅੰਦਰੋਂ ਪਰਤੀਤੀ ਘਟ ਜਾਂਦੀ ਹੈ; ਨਾ ਗੁਰੂ ਨਾਲ ਰਹਿੰਦੀ ਹੈ ਪਰਤੀਤੀ, ਨਾ ਵਾਹਿਗੁਰੂ ਤੇ ਪਰਤੀਤੀ ਰਹਿੰਦੀ ਹੈ ਤੇ ਅੰਦਰ ਨੀਂਦ ਛਾ ਜਾਂਦੀ ਹੈ, ਪਰਮੇਸ਼ਰ ਵਲੋਂ ਦੂਰ ਹੋ ਜਾਂਦਾ ਹੈ। ਉਹ ਅਧਿਕਾਰੀ ਨਹੀਂ ਹੋਇਆ ਕਰਦਾ।

ਦੂਸਰਾ ਹੋਇਆ ਕਰਦਾ ਹੈ 'ਰਜੋ ਗੁਣੀ' ਖਾਣਾ। ਚਟਪਟੇ ਖਾਣੇ, ਸੁਆਦ ਲਾ ਲਾ ਕੇ ਖਾਣੇ -

***ਮਿਠਾ ਕਰਿ ਕੈ ਖਾਇਆ***
***ਬਹੁ ਸਾਦਹੁ ਵਧਿਆ ਰੋਗੁ॥*** ***ਅੰਗ - ੭੯੫***
***ਖਸਮੁ ਵਿਸਾਰਿ ਕੀਏ ਰਸ ਭੋਗ॥***
***ਤਾਂ ਤਨਿ ਉਠਿ ਖਲੋਏ ਰੋਗ॥*** ***ਅੰਗ - ੧੨੫੬***

ਰੋਗੀ ਹੋ ਜਾਵੇਂਗਾ ਪ੍ਰੇਮੀਆਂ! ਅਹਾਰ ਸੰਜਮ ਦਾ ਕਰ, ਵਿਚਾਰ ਕਰਕੇ ਕਰ।

***ਭਲਾ ਬੁਰਾ ਲਖ ਕਰੈ ਵਿਚਾਰਾ॥***
***ਖਾਵਣ ਭੂਖ ਅਹਾਰ ਹੈ ਜੋਤੋ॥***
***ਚੌਥੋ ਭਾਗ ਖਾਇ ਕਮ ਤੇਤੋ॥*** ***ਪੰਨਾ - ੧੦੮ (ਸ੍ਰੀ ਗੁ. ਪੁ. ਪ੍ਰ. ਗ੍ਰੰਥ)***

ਜੇ ਚਾਰ ਫੁਲਕੇ ਖਾਂਦੇ ਹੋ ਤਾਂ ਇਕ ਪ੍ਰਸ਼ਾਦਾ ਛੱਡ ਦੇ, ਤਿੰਨ ਖਾ ਲੈ। ਸੋ ਇਹ ਤੀਸਰਾ ਹੋਇਆ ਕਰਦਾ ਹੈ - ਸਤੋ ਗੁਣੀ ਅਹਾਰ। ਸਤੋ ਗੁਣੀ ਖਾਣਾ ਹੁੰਦਾ ਹੈ - ਭੁੱਖ ਰੱਖ ਕੇ ਖਾਣਾ ਤੇ ਦਾਲ ਸਬਜ਼ੀਆਂ, ਦੁੱਧ, ਦਹੀਂ, ਮੱਖਣ, ਘੀ, ਫਲ ਆਦਿ। ਇਹ ਚੀਜ਼ਾਂ ਸਾਰੀਆਂ ਸਤੋ ਗੁਣੀ ਨੇ ਤੇ ਸਤੋ ਗੁਣੀ ਮਨ ਬਣਾਉਂਦੀਆਂ ਨੇ - 'ਜੈਸਾ ਅੰਨ ਤੈਸਾ ਮਨ।' ਸਤੋ ਗੁਣੀ ਮਨ ਭਜਨ ਕਰ ਸਕਦਾ ਹੈ। ਨਾ ਰਜੋ ਗੁਣੀ ਕਰ ਸਕਦਾ ਹੈ, ਨਾ ਤਮੋ ਗੁਣੀ ਕਰ ਸਕਦਾ ਹੈ। ਜੇ ਬੈਠੂਗਾ ਵੀ ਤਾਂ ਉਬਾਸੀਆਂ ਆਉਣੀਆਂ ਸ਼ੁਰੂ ਹੋ ਜਾਣਗੀਆਂ। ਜੇ ਜ਼ੋਰ ਨਾਲ ਕਰੂ, ਮਨ ਨਹੀਂ ਲੱਗਣਾ, ਦੌੜੇਗਾ ਕਿਉਂਕਿ ਖਾਣਾ ਐਸਾ ਖਾ ਰਿਹਾ ਹੈ। ਤਿੰਨ ਗੁਣ ਹਰ ਵਕਤ ਸਾਡੇ ਅੰਦਰ ਚਲਦੇ ਨੇ - ਰਜੋ ਗੁਣ, ਤਮੋ ਗੁਣ ਤੇ ਸਤੋ ਗੁਣ - ਸਾਰੇ ਸੰਸਾਰ ਦੇ ਅੰਦਰ। ਮਹਾਰਾਜ ਕਹਿੰਦੇ ਨੇ, ਤਿੰਨ ਗੁਣਾਂ ਦੇ ਅੰਦਰ ਜਿਹੜਾ

ਵੀ ਹੈ, ਉਹ ਸੁੱਤਾ ਪਿਆ ਹੈ -

***ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ***
***ਸੁਤਿਆ ਰੈਣਿ ਵਿਹਾਣੀ॥*** ***ਅੰਗ - ੯੨੦***

ਦਸਵੀਂ ਰਹਿਤ ਹੋਇਆ ਕਰਦੀ ਹੈ ਜਿਸ ਨੂੰ 'ਪਵਿਤਰਤਾ' ਕਹਿੰਦੇ ਨੇ, 'ਸੌਚ' ਕਹਿੰਦੇ ਨੇ -

***ਦਸਵੇਂ ਯਮ ਸੋਂ ਸੌਚ ਲਖੀਜੈ॥*** ***ਪੰਨਾ - ੧੦੮, ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ***

ਕਹਿੰਦੇ, ਪਹਿਲੀ ਤਾਂ ਸੌਚ ਹੈ 'ਬਸਤ੍ਰਾਂ ਦੀ।; ਚਾਹੇ ਪੰਜ ਚਾਰ ਰੁਪਏ ਗਜ਼ ਦੇ ਪਾਏ ਹੋਏ ਨੇ, ਜ਼ਰੂਰੀ ਨਹੀਂ ਕਿ 100 ਰੁਪਏ ਗਜ਼ ਦੇ ਲੈ ਕੇ ਪਾਉ, ਪਰ ਉਹ ਪਵਿੱਤਰ ਹੋਣੇ ਚਾਹੀਦੇ ਨੇ, ਮੈਲ ਵਾਲੇ ਨਹੀਂ ਹੋਣੇ ਚਾਹੀਦੇ। ਪਸੀਨੇ ਨਾਲ ਬਦਬੂ ਆਉਂਦੀ ਹੈ; ਆਪ ਨੂੰ ਵੀ ਆਵੇਗੀ, ਦੂਜਿਆਂ ਨੂੰ ਵੀ ਆਵੇਗੀ - ਉਹ ਅੰਦਰ ਅਸਰ ਕਰਦੀ ਹੈ; ਕਹਿੰਦੇ, ਸਵੱਛ ਵਸਤਰ ਪਹਿਨੇ, ਚਾਹੇ ਕਿੰਨੇ ਹੀ ਸਸਤੇ ਪਹਿਨੇ।

ਦੂਸਰੀ ਸੌਚ ਹੈ - 'ਸਰੀਰ ਦੀ।' ਸਰੀਰ ਦਾ ਇਸ਼ਨਾਨ ਕਰਾਉਣਾ। ਗਰਮੀ ਆਉਂਦੀ ਹੈ, ਕਈਆਂ ਦੇ ਸਰੀਰ ਵਿਚੋਂ ਬਦਬੂ ਆਇਆ ਕਰਦੀ ਹੈ, ਦੁਰਗੰਧ ਆਇਆ ਕਰਦੀ ਹੈ। ਉਹ, ਜਿਵੇਂ ਨੇਮ ਦਸਿਆ ਗਿਆ ਹੈ, ਉਸੇ ਤਰ੍ਹਾਂ ਇਸ਼ਨਾਨ ਕਰੇ, ਆਪਣੇ ਸਰੀਰ ਨੂੰ ਪਵਿੱਤਰ ਰੱਖੇ।

ਤੀਸਰੀ ਪਵਿੱਤਰਤਾ ਹੋਇਆ ਕਰਦੀ ਹੈ 'ਬਚਨਾਂ ਦੀ।' ਬਚਨਾਂ ਦੇ ਉਤੇ ਕੋਈ ਐਸੀ ਚੀਜ਼ ਨਾ ਆਉਣ ਦੇਵੇ ਜਿਸ ਦੇ ਨਾਲ ਜ਼ੁਬਾਨ ਮੈਲੀ ਹੋ ਜਾਵੇ।

ਚੌਥੀ ਪਵਿੱਤਰਤਾ ਹੋਇਆ ਕਰਦੀ ਹੈ 'ਮਨ ਦੀ'। ਮਨ ਦੇ ਅੰਦਰ ਵਿਚਾਰ ਨਾ ਆਉਣ ਦੇਣੇ। ਜੇ ਮਨ ਪਵਿੱਤਰ ਨਹੀਂ ਹੈ ਤਾਂ -

***ਮਨਿ ਮੈਲੈ ਸਭੁ ਕਿਛੁ ਮੈਲਾ***
***ਤਨਿ ਧੋਤੈ ਮਨੁ ਹਛਾ ਨ ਹੋਇ॥*** ***ਅੰਗ - ੫੫੮***

ਪੰਜਵੀਂ ਪਵਿੱਤਰਤਾ ਹੋਇਆ ਕਰਦੀ ਹੈ 'ਬੁੱਧੀ' ਦੀ।' ਬੁੱਧੀ ਨੂੰ ਗੁਰਬਾਣੀ ਦੀ ਵਿਚਾਰ ਕਰਕੇ ਨਿਰਮਲ ਕਰਨਾ; ਇਹਦੇ ਵਿਚੋਂ ਬੁਰਿਆਈਆਂ ਕੱਢਣੀਆਂ, ਇਹਦੇ ਵਿਚੋਂ ਵਲ ਕੱਢਣੇ।

ਇਸ ਤੋਂ ਅਗਲੀ ਪਵਿੱਤਰਤਾ ਹੋਇਆ ਕਰਦੀ ਹੈ 'ਅਹੰਭਾਵ' ਦੀ। ਅਹੰਭਾਵ ਦੇ ਵਿਚ ਸਮਝਣਾ ਕਿ ਮੈਂ ਕੋਈ ਵੱਖਰੀ ਚੀਜ਼ ਨਹੀਂ ਹਾਂ -

***ਕਹੁ ਕਬੀਰ ਇਹੁ ਰਾਮ ਕੀ ਅੰਸੁ॥*** ***ਅੰਗ - ੮੭੧***
***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣ॥*** ***ਅੰਗ - ੪੪੧***

ਮੈਂ ਤਾਂ ਵਾਹਿਗੁਰੂ ਦੀ ਅੰਸ਼ ਹਾਂ। ਸਰੀਰ ਨਾਲ ਸਬੰਧ ਮੇਰਾ ਕੇਵਲ ਦ੍ਰਿਸ਼ਟਾ ਮਾਤਰ ਹੈ ਤੇ ਮੈਂ ਸਰੀਰ ਨਹੀਂ ਹਾਂ। ਸੋ ਇਹ ਵਿਚਾਰ ਜੋ ਹੈ ਗੁਰਬਾਣੀ ਦੀ, ਇਹਦੇ ਨਾਲ 'ਮੈਂ ਭਾਵ' ਸ਼ੁੱਧ ਹੋਇਆ ਕਰਦਾ ਹੈ, ਮੈਲ ਲਹਿੰਦੀ ਹੈ। ਦੂਸਰਾ, ਨਾਮ ਨਾਲ ਮੈਲ ਲਹਿੰਦੀ ਹੈ।

ਸੋ ਇਹੀ ਦਸਵੀਂ ਚੀਜ਼ ਮਹਾਰਾਜ ਫੁਰਮਾਉਂਦੇ ਨੇ -

***ਦਸਵੇਂ ਯਮ ਸੋਂ ਸੌਚ ਲਖੀਜੈ॥***
***ਜਲ ਮ੍ਰਿਤਕਾ ਇਸਨਾਨ ਕਰੀਜੈ॥***
***ਰਾਗ ਦ੍ਵੈਖ ਕੀ ਮਲ ਉਰਮਾਹੀ॥*** ***ਪੰਨਾ - ੧੦੮ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਜਿਹੜੀ ਰਾਗ ਤੇ ਦ੍ਵੈਸ਼ ਦੀ ਮੈਲ ਲੱਗੀ ਹੋਈ ਹੈ ਹਿਰਦੇ ਵਿਚ, ਮੇਰ ਤੇਰ ਦੀ ਮੈਲ ਲੱਗੀ ਹੋਈ ਹੈ, ਇਹਨੂੰ ਛੱਡ ਦੇ -

***ਤਜ ਕਰ ਸੌਚ ਕਰਤ ਹੈ ਤਾਹੀਂ॥***
***ਯਮ ਦਸ ਇਸ ਪ੍ਰਕਾਰ ਜਤਾਏ॥*** ***ਪੰਨਾ - ੧੦੮ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਕਹਿੰਦੇ, ਦਸ ਯਮ ਤਾਂ ਹੁਣ ਅਸੀਂ ਦੱਸ ਦਿਤੇ। ਕਿਹੜੇ-ਕਿਹੜੇ ਨੇ - ਧਿਆਨ ਨਾਲ ਸ੍ਰਵਣ ਕਰ ਲਓ - ਪਹਿਲਾ ਤਾਂ ਅਹਿੰਸਾ ਹੁੰਦਾ ਹੈ, ਦੂਸਰਾ - ਸਤਿ ਹੁੰਦਾ ਹੈ, ਤੀਸਰਾ - ਚੋਰੀ ਨਾ ਕਰਨਾ, ਚੌਥਾ ਬ੍ਰਹਮਚਰੀਅ, ਪੰਜਵਾਂ - ਧੀਰਜ, ਛੇਵਾਂ - ਖਿਮਾ, ਸਤਵਾਂ - ਦਇਆ, ਅੱਠਵਾਂ - ਕੋਮਲ ਹਿਰਦਾ (ਚਿਤ), ਨੌਵਾਂ - ਅਲਪ ਅਹਾਰ ਤੇ ਦਸਵਾਂ - ਸੌਚ। ਕਹਿੰਦੇ, ਇਹ ਤਾਂ ਜ਼ਰੂਰੀ ਨੇ। ਇਨ੍ਹਾਂ ਨੂੰ 'ਯਮ' ਕਹਿੰਦੇ ਨੇ।

ਦੂਸਰੇ ਹੁੰਦੇ ਨੇ 'ਨੇਮ'। ਉਹ ਵੀ ਦਸ ਪ੍ਰਕਾਰ ਦੇ ਨੇ। ਪਹਿਲਾ ਹੁੰਦਾ ਹੈ 'ਤਪ'। ਗੁਰੂ ਘਰ ਅੰਦਰ ਜੋ ਤਪ ਹੈ, ਉਹ ਹੈ ਸਾਧ ਸੰਗਤ ਦੀ ਸੇਵਾ ਦਾ ਤਪ - ਜਲ ਪਿਲਾਉਣਾ, ਪੱਖਾ ਝੱਲਣਾ, ਦਰੀਆਂ ਵਿਛਾਉਣੀਆਂ, ਜੋੜੇ ਸਾਫ ਕਰਨੇ, ਲੰਗਰ ਤਿਆਰ ਕਰਨਾ, ਬਰਤਨਾਂ ਦੀ ਸਫਾਈ। ਇਸ ਤਪ ਦਾ ਬਹੁਤ ਵੱਡਾ ਫਲ ਹੈ -

***ਪ੍ਰਥਮੈ ਤਪ ਸੋ ਤੀਨ ਪ੍ਰਕਾਰਾ॥*** ***ਪੰਨਾ - ੧੦੮ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਤਿੰਨ ਪ੍ਰਕਾਰ ਦਾ ਤਪ ਹੋਇਆ ਕਰਦਾ ਹੈ -

***ਰਜ ਤਮ ਬਹੁਤ ਸਾਂਤਕੀ ਸਾਰਾ॥*** ***ਪੰਨਾ - ੧੦੮ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਇਕ ਰਜੋ ਗੁਣੀ ਤਪ ਹੁੰਦਾ ਹੈ, ਇਕ ਸਤੋ ਗੁਣੀ ਹੁੰਦਾ ਹੈ ਤੇ ਇਕ ਤਮੋ ਗੁਣੀ ਤਪ ਹੁੰਦਾ ਹੈ -

***ਛੁਪਾ ਅਗਨ ਜਲ ਸੋਂ ਤਨ ਤਾਵਾ॥*** ***ਪੰਨਾ - ੧੦੮ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਧੂਣੀਆਂ ਤਾਪ ਕੇ ਬੈਠ ਜਾਣਾ, ਭੁੱਖੇ ਰਹਿਣਾ, ਰੋਟੀ ਨਾ ਖਾਣੀ, ਪਾਣੀ ਨਾ ਪੀਣਾ, ਪੁੱਠੇ ਲਟਕਣਾ, ਜਲਧਾਰੇ ਕਰਨੇ ਤੇ ਇਕ ਲੱਤ ਦੇ ਭਾਰ ਖੜ੍ਹਨਾ, ਕੰਡਿਆਂ ਦੇ ਉਤੇ ਸੌਣਾ, ਰੋੜਾਂ ਤੇ ਸੌਣਾ, ਜਾਗਦੇ ਰਹਿਣਾ, ਸੌਣ ਨਾ ਦੇਣਾ - ਸਰੀਰ ਨੂੰ ਦੁਖੀ ਕਰਨਾ-

***ਇਹੈ ਤਾਮਸੀ ਫਲ ਦਾ ਗਾਵਾ॥*** ***ਪੰਨਾ - ੧੦੮ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਇਹਨੂੰ ਤਾਮਸੀ ਤਪ ਕਹਿੰਦੇ ਨੇ ਤੇ ਫਲ ਇਹਦਾ ਬਹੁਤ ਘੱਟ ਹੋਇਆ ਕਰਦਾ ਹੈ -

***ਰਿਦੈ ਗਯਾਨ ਇਸ ਤੇ ਨਹਿ ਹੋਇ॥***
***ਦੇਤ ਨ ਫਲ ਕਿਛ ਕਰ ਹੈ ਜੋਇ॥*** ***ਪੰਨਾ - ੧੦੮ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਗਿਆਨ ਨਹੀਂ ਇਸ ਤੋਂ ਹੋਇਆ ਕਰਦਾ, ਫੇਰ ਫਲ ਨਹੀਂ ਮਿਲਿਆ ਕਰਦਾ। ਇਹਦੇ ਮੁਕਾਬਲੇ ਤੇ ਜਿਹੜਾ ਗੁਰੂ ਦੀ ਸੇਵਾ ਕਰਨੀ ਹੈ, ਸਾਰੇ ਤਪਾਂ ਦਾ ਤਪਨ ਸਾਰ ਹੈ, ਤਪਾਂ ਦਾ ਸ਼੍ਰੋਮਣੀ ਤਪ ਹੈ - ਏਥੇ ਭੀ ਮਾਣ ਤੇ ਦਰਗਾਹ ਵਿਚ ਵੀ ਮਾਣ। ਐਸਾ ਫੁਰਮਾਨ ਹੈ -

***ਧਾਰਨਾ - ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ***
***ਸੇਵਾ ਕਰਕੇ ਮਾਣ ਪਾਈਦਾ - ੨,੨.***

***ਗੁਰ ਕੀ ਸੇਵਾ ਪਾਏ ਮਾਨੁ॥*** ***ਅੰਗ - ੮੬੪***
***ਵਿਚਿ ਦੁਨੀਆ ਸੇਵ ਕਮਾਈਐ॥***
***ਤਾ ਦਰਗਹ ਬੈਸਣੁ ਪਾਈਐ॥***
***ਕਹੁ ਨਾਨਕ ਬਾਹ ਲੁਡਾਈਐ॥*** ***ਅੰਗ - ੨੬***

ਸੇਵਾ ਦਾ ਫਲ - ਏਥੇ ਵੀ 'ਵਾਹ-ਵਾਹ' ਤੇ ਜਦੋਂ ਸੰਸਾਰ ਤੋਂ ਜਾਵਾਂਗੇ ਤਾਂ ਮਾਣ ਪ੍ਰਾਪਤ ਹੋਏਗਾ - ਦਰਗਾਹ ਵਿਚ। ਸੋ ਸੇਵਾ ਤੋਂ ਬਗੈਰ ਜਿਹੜਾ ਸਰੀਰ ਹੈ, ਮਹਾਰਾਜ ਕਹਿੰਦੇ, ਉਹ ਮੁਰਦਾ ਹੋਇਆ ਕਰਦਾ ਹੈ। ਸੇਵਾ ਵਿਚ ਭੇਦ ਹੁੰਦਾ ਹੈ। ਜੇ ਸੇਵਾ ਕਰਨ ਵਾਲਾ ਇਹ ਕਹੇ ਕਿ ਮੈਂ ਸੇਵਾ ਕਰਦਾ ਹਾਂ, ਔਹ ਸੇਵਾ ਨਾ ਕਰੇ - ਈਰਖਾ ਕਰੇ ਤਾਂ ਉਹਦੀ ਸੇਵਾ ਨਿਰਾਰਥ ਹੋ ਜਾਇਆ ਕਰਦੀ ਹੈ, Neutral gear ਲਗ ਜਾਇਆ ਕਰਦਾ ਹੈ। ਸੇਵਾ ਤਾਂ ਕਰਦਾ ਹੈ ਪਰ ਥਾਂ ਨਹੀਂ ਪੈਂਦੀ ਕਿਉਂਕਿ ਹਉਮੈ ਵਿਚ ਸੇਵਾ ਕਰਦਾ ਹੈ। ਹਉਮੈ ਵਾਲੀ, ਦਿਖਾਵੇ ਵਾਲੀ ਸੇਵਾ ਨਹੀਂ ਥਾਂ ਪਿਆ ਕਰਦੀ। ਥਕੇਵਾਂ ਪੱਲੇ ਪੈ ਜਾਂਦਾ ਹੈ। ਨਿਸ਼ਕਾਮ ਹੋ ਕੇ ਜਿਹੜਾ ਗੁਰੂ ਨੂੰ ਹਾਜ਼ਰ

ਨਾਜ਼ਰ ਸਮਝ ਕੇ ਭਾਗ ਸਮਝਦਾ ਹੈ ਕਿ ਹੇ ਸੱਚੇ ਪਾਤਸ਼ਾਹ! ਮੇਰੇ ਵਰਗੇ ਨਿਕੰਮੇ ਬੰਦੇ ਨੂੰ ਵੀ ਸੇਵਾ ਤੇ ਲਾ ਲਿਆ ਹੈ, ਸ਼ੁਕਰ ਹੈ ਤੇਰਾ - ਦੇਖੀਂ ਕਿਤੇ ਮੈਨੂੰ ਹਟਾ ਨਾ ਦੇਈਂ। ਉਹਦੀ ਸੇਵਾ ਥਾਂ ਪਿਆ ਕਰਦੀ ਹੈ। ਸੋ ਇਸ ਤਰ੍ਹਾਂ ਦੇ ਨਾਲ ਗੁਰੂ-ਘਰ ਦਾ ਸਭ ਤੋਂ ਸ੍ਰੇਸ਼ਟ ਤਪ ਸੇਵਾ ਹੈ। ਪਹਿਲਾਂ ਮੈਂ ਬੇਨਤੀ ਕਰੀ ਸੀ ਕਿ ਤਾਮਸੀ ਤਪ ਹੁੰਦੇ ਨੇ ਇਹ, ਤੇ ਇਨ੍ਹਾਂ ਨਾਲ ਰਿਦੇ ਵਿਚ ਗਿਆਨ ਨਹੀਂ ਹੁੰਦਾ ਤੇ ਕੋਈ ਫਲ ਨਹੀਂ ਇਹ ਤੋਂ ਪ੍ਰਾਪਤ ਹੁੰਦਾ। ਫਲ ਕੀ ਪ੍ਰਾਪਤ ਹੁੰਦਾ ਹੈ - ਕ੍ਰੋਧ ਪ੍ਰਾਪਤ ਹੁੰਦਾ ਹੈ। ਸਰਾਪ ਦੇਣ ਲੱਗ ਪਏਗਾ, frustration (ਬੇਚੈਨੀ) ਆ ਜਾਏਗੀ। ਜਿਹੜਾ ਵੀ ਹਠ ਯੋਗ ਕਰੇਗਾ, ਵੱਢ-ਖਾਣਿਆਂ ਵਾਂਗ ਦੂਸਰਿਆਂ ਨੂੰ ਪਏਗਾ, ਫਿੱਕਾ ਬੋਲੇਗਾ ਕਿਉਂਕਿ ਅੰਦਰ ਕੁਛ ਆਇਆ ਨਹੀਂ - ਕ੍ਰੋਧ ਆਇਆ ਹੈ।

ਦੂਸਰਾ ਤਪ ਹੋਇਆ ਕਰਦਾ ਹੈ ਜਿਹਨੂੰ 'ਰਾਜਸੀ ਤਪ' ਕਹਿੰਦੇ ਨੇ। ਉਹ ਇਹ ਹੁੰਦਾ ਹੈ ਕਿ ਬਾਰ-ਬਾਰ ਮਨ ਨੂੰ ਰੋਕਣਾ - ਮਾੜੇ ਕੰਮਾਂ ਤੋਂ। ਫੁਰਨਾ ਉਠਿਆ, ਫੇਰ ਰੋਕ ਲੈਣਾ; ਫੁਰਨਾ ਉਠਿਆ, ਫੇਰ ਅੰਦਰ ਰੋਕਣਾ। ਇਹ ਪਹਿਲੇ ਨਾਲੋਂ ਜ਼ਿਆਦਾ ਫਲ ਦਿੰਦਾ ਹੈ ਕਿਉਂਕਿ ਇੰਦ੍ਰੀਆਂ ਆਪਣੇ ਸੁਭਾਅ ਦੇ ਮੁਤਾਬਿਕ ਵਰਤਦੀਆਂ ਨੇ। ਅੱਖਾਂ ਨੇ ਦੇਖਣਾ ਹੈ ਤਾਂ ਇਨ੍ਹਾਂ ਨੂੰ ਕਹਿਣ -

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*** ***ਅੰਗ - ੨੭੪***

ਕੰਨਾਂ ਨੇ ਸੁਣਨਾ ਹੈ ਤਾਂ ਇਨ੍ਹਾਂ ਨੂੰ ਅੰਦਰੋਂ ਕਹਿਣਾ ਹੈ ਕਿ -

***ਕਰਨ ਨ ਸੁਨੈ ਕਾਹੂ ਕੀ ਨਿੰਦਾ॥*** ***ਅੰਗ - ੨੭੪***

ਕਿਸੇ ਦੀ ਨਿੰਦਿਆ ਨਹੀਂ ਸੁਣਨੀ। ਇਹ ਤਪਸਿਆ ਹੈ - ਇੰਦ੍ਰੀਆਂ ਦੀ -

***ਰੋਕ ਕੁਕਰਮ ਰਿਖੀਕ ਜਿ ਕਰਨੀ॥*** ***ਪੰਨਾ - ੧੦੯ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਇੰਦ੍ਰੀਆਂ ਨੂੰ ਬਾਰ-ਬਾਰ ਰੋਕ ਕੇ ਜਿਹੜਾ ਤਪ ਕਰਨਾ ਹੈ, ਇਹਨੂੰ 'ਰਾਜਸੀ ਤਪ' ਕਹਿੰਦੇ ਨੇ।

ਤੀਸਰਾ 'ਸਾਂਤਕੀ ਤਪ' ਹੋਇਆ ਕਰਦਾ ਹੈ ਕਿ ਬਿਰਤੀ ਨਾਮ ਵਿਚ ਲੱਗੀ ਰਹੇ। ਜਪੁਜੀ ਸਾਹਿਬ ਪੜ੍ਹ ਰਿਹਾ ਹੈ, ਸੁਖਮਨੀ ਸਾਹਿਬ ਪੜ੍ਹ ਰਿਹਾ ਹੈ, ਬਿਰਤੀ ਬਾਹਰ ਦੌੜਦੀ ਹੈ, ਉਹਨੂੰ ਰੋਕ ਕੇ, ਮੋੜ ਕੇ ਲਿਆ ਕੇ ਫੇਰ ਉਥੇ ਲਾਉਣਾ; ਫੇਰ ਦੌੜਦੀ ਹੈ, ਫੇਰ ਰੋਕ ਕੇ ਦੁਬਾਰਾ ਲਾਉਣਾ। ਪਾਠੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦਾ ਹੈ, ਬਿਰਤੀ ਨਿਕਲ ਗਈ। ਅੱਖਰ ਤਾਂ ਜ਼ੁਬਾਨ ਪੜ੍ਹੀ ਜਾਂਦੀ ਹੈ, ਅੱਖਾਂ ਦੇਖੀ ਜਾਂਦੀਆਂ ਨੇ ਲੇਕਿਨ ਜਿਸ ਨੇ ਨਾਲ ਸਾਥ ਦੇਣਾ ਸੀ - ਉਹ ਦੌੜਿਆ ਫਿਰਦਾ ਹੈ, ਫੁਰਨੇ ਕਰ ਰਿਹਾ ਹੈ। ਉਹਨੂੰ ਲਿਆ-ਲਿਆ ਕੇ, ਰੋਕ ਕੇ ਫਿਰ ਲਾਉਣਾ - ਇਹਨੂੰ 'ਸਾਂਤਕੀ ਤਪ' ਕਹਿੰਦੇ ਨੇ। ਬਿਰਤੀ ਟਿਕ ਜਾਂਦੀ ਹੈ। ਸੋ ਇਹਦਾ ਫਲ ਬਹੁਤ ਵੱਡਾ ਹੋਇਆ ਕਰਦਾ ਹੈ।

ਦੂਸਰਾ ਜੋ ਨੇਮ ਹੈ, ਉਹਨੂੰ 'ਸੰਤੋਖ' ਕਹਿੰਦੇ ਨੇ। ਸੰਤੋਖ ਦੋ ਪ੍ਰਕਾਰ ਦਾ ਹੋਇਆ ਕਰਦਾ ਹੈ - ਇਕ ਤਾਂ ਇਹ ਹੁੰਦਾ ਹੈ ਕਿ ਹੱਥ ਵਿਚ ਕੁਛ ਨਹੀਂ ਆਉਂਦਾ, ਨਾ ਮਿਹਨਤ ਕਰਦਾ ਹੈ; ਕੁਛ ਵੀ ਨਹੀਂ ਕਰਦਾ ਹੈ ਤੇ ਕਹਿੰਦਾ ਹੈ - ਮੈਂ ਸੰਤੋਖੀ ਹਾਂ। ਇਹ ਸੰਤੋਖ ਨਹੀਂ ਹੋਇਆ ਕਰਦਾ, ਸਾਧ ਸੰਗਤਿ ਜੀ। ਹੱਥ ਵਿਚ ਤਾਂ ਪਦਾਰਥ ਆਉਂਦਾ ਨਹੀਂ ਤੇ ਆਪਣੇ ਮੂੰਹ ਤੋਂ ਕਹੀ ਜਾਂਦਾ ਹੈ - 'ਮੈਂ ਤਾਂ ਸੰਤੋਖੀ ਹਾਂ' -

***ਹਾਥ ਪਦਾਰਥ ਆਵਤ ਨਾਹੀ॥***
***ਹੌਂ ਸੰਤੋਖੀ ਅਸ ਮੁਖ ਪ੍ਰਾਹੀ॥*** ***ਪੰਨਾ - ੧੦੯, (ਸ੍ਰੀ ਗੁ. ਪ੍ਰ, ਪ੍ਰ. ਗ੍ਰੰਥ)***

ਆਪੇ ਹੀ ਕਹਿੰਦਾ ਹੈ, ਮੈਂ ਤਾਂ ਸੰਤੋਖੀ ਹਾਂ। ਉਹ ਦਲਿਦ੍ਰੀ ਹੁੰਦਾ ਹੈ, ਸੰਤੋਖੀ ਨਹੀਂ ਹੋਇਆ ਕਰਦਾ। ਇਕ ਉਹ ਹੈ - ਮਿਹਨਤ ਕਰਦਾ ਹੈ, ਮਿਹਨਤ ਕਰਨ ਤੋਂ ਬਾਅਦ 'ਯਥਾ ਲਾਭ ਸੰਤੁਸ਼ਟੇ' ਜੋ ਕੁਛ ਹੱਥ ਵਿਚ ਆ ਗਿਆ, ਉਹਦੇ ਉਤੇ ਸੰਤੁਸ਼ਟ ਰਹਿਣਾ ਕਿ ਮੈਂ ਕੁਤਾਹੀ ਤਾਂ ਕੋਈ ਕਰੀ ਨਹੀਂ ਹੈ, ਜਿੰਨਾਂ ਪ੍ਰਮੇਸ਼ਰ ਨੇ ਮੈਨੂੰ ਬਲ ਦਿਤਾ ਹੈ, ਜਿੰਨੀ ਬੁੱਧੀ ਦਿਤੀ ਹੈ, ਉਹਦੇ ਮੁਤਾਬਿਕ ਮੈਂ ਕੰਮ ਪੂਰਾ ਕਰਦਾ ਹਾਂ। ਠੀਕ ਹੈ, ਜੋ ਮੇਰੇ ਹਿੱਸੇ ਆ ਗਿਆ, ਉਹ ਮੈਨੂੰ ਠੀਕ ਹੈ। ਸੋ -

***ਬਿਨਾ ਸੰਤੋਖ ਨਹੀਂ ਕੋਊ ਰਾਜੈ॥*** ***ਅੰਗ - ੨੭੯***

ਜਿੰਨਾਂ ਚਿਰ ਸੰਤੋਖ ਨਹੀਂ ਆਉਂਦਾ, ਓਨੀ ਦੇਰ ਤਕ ਜਿਹੜਾ ਮਨ ਹੈ ਇਹ ਭਟਕਣਾ ਵਿਚ ਤੁਰਿਆ ਫਿਰਦਾ ਹੈ, ਤ੍ਰਿਸ਼ਨਾ ਦੀ ਅੱਗ ਲੱਗੀ ਹੋਈ ਹੈ। ਮਹਾਰਾਜ ਕਹਿੰਦੇ ਨੇ -

***ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥***
***ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥***
***ਪਰੈ ਪਰੈ ਹੀ ਕਉ ਲੁਝੀ ਹੇ॥*** ***ਅੰਗ - ੨੧੩***

ਵਿਰਲਾ ਕੋਈ ਹੈ ਸੰਸਾਰ ਦੇ ਅੰਦਰ ਜਿਸਦੇ ਵਿਚ ਤ੍ਰਿਸ਼ਨਾ ਨਹੀਂ ਹੈ, ਨਹੀਂ ਤਾਂ ਅੱਗੇ ਹੀ ਅੱਗੇ ਤੁਰਿਆ ਜਾਂਦਾ ਹੈ। ਕੋਈ ਰੱਜਦਾ ਨਹੀਂ ਹੈ। ਇਸ ਤਰ੍ਹਾਂ ਫੁਰਮਾਨ ਕਰਦੇ ਨੇ ਮਹਾਰਾਜ -

***ਧਾਰਨਾ - ਰੱਜਦਾ ਨਾ ਕੋਈ ਹੈ,***
***ਬਿਨਾਂ ਸੰਤੋਖ ਪਿਆਰੇ - ੨, ੨.***

'ਬਿਨਾ ਸੰਤੋਖ ਨਹੀਂ ਕੋਊ ਰਾਜੈ॥' ਫੁਰਮਾਨ ਹੈ ਪਾਤਸ਼ਾਹ ਦਾ ਕਿ ਨਹੀਂ ਕੋਈ ਰੱਜਦਾ ਜਦ ਤਕ ਸੰਤੋਖ ਅੰਦਰ ਨਾ ਆਵੇ।

***ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥*** ***ਅੰਗ - ੨੭੯***

ਇਕ ਵਾਰੀ ਕੋਈ ਪ੍ਰੇਮੀ ਗਰੀਬੀ ਦਾ ਮਾਰਿਆ ਹੋਇਆ ਸਤਿ ਸੰਗਤ ਵਿਚ ਗਿਆ। ਉਥੋਂ ਪਤਾ ਲੱਗਿਆ ਕਿ -

***ਚਾਰਿ ਪਦਾਰਥ ਜੇ ਕੋ ਮਾਂਗੈ॥***
***ਸਾਧ ਜਨਾ ਕੀ ਸੇਵਾ ਲਾਗੈ॥*** ***ਅੰਗ - ੨੬੬***

ਕੋਈ ਮਹਾਤਮਾ ਸੀ ਨੇੜੇ ਤੇੜੇ, ਕਰਨੀ-ਕਮਾਈ ਵਾਲੇ। ਉਨ੍ਹਾਂ ਦੀ ਸੇਵਾ ਕਰਨ ਲਗ ਪਿਆ - ਫੇਰ ਵੀ ਚੰਗਾ ਸੀ। ਕਈ ਤਾਂ ਪਹਿਲੇ ਦਿਨ ਹੀ ਆ ਕੇ ਕਹਿਣ ਲਗ ਜਾਂਦੇ ਨੇ, ਮਹਾਰਾਜ ਆਹ ਵੀ ਦੇ ਦਉ, ਆਹ ਵੀ ਦੇ ਦਉ, ਆਹ ਵੀ ਦੇ ਦਉ, ਜਿਵੇਂ ਦੁਕਾਨ ਖੁਲ੍ਹੀ ਹੁੰਦੀ ਐ। ਜਾਣਦਾ ਸੀ, ਬਹੁਤ ਦੇਰ ਸੇਵਾ ਕਰਦੇ ਕਰਦੇ ਇਕ ਦਿਨ ਮਹਾਤਮਾ ਨੇ ਪੁਛਿਆ, ਪ੍ਰੇਮੀਆਂ! ਤੂੰ ਵੀ ਬੜੀ ਦੇਰ ਦਾ ਸੇਵਾ ਕਰਦਾ ਹੈਂ, ਕੀ ਮਨੋਰਥ ਲੈ ਕੇ ਸੇਵਾ ਕਰਦਾ ਹੈਂ? ਕੋਈ ਰੂਹਾਨੀ ਮਨੋਰਥ ਹੈ ਜਾਂ ਕੋਈ ਦੁਨਿਆਵੀ ਮਨੋਰਥ ਹੈ? ਕਿਉਂਕਿ ਦੋਇ ਚੀਜ਼ਾਂ ਮਿਲ ਜਾਇਆ ਕਰਦੀਆਂ ਨੇ। ਕਹਿਣ ਲੱਗਿਆ, ਮਹਾਰਾਜ! ਗਰੀਬੀ ਦਾ ਮਾਰਿਆ ਹੋਇਆ ਹਾਂ। ਇਕ ਡੰਗ ਦੀ ਜੇ ਰੋਟੀ ਮਿਲ ਜਾਵੇ, ਦੂਸਰੇ ਦਿਨ ਕੋਈ ਪਤਾ ਨਹੀਂ - ਮਿਲੂ ਕਿ ਨਹੀਂ ਮਿਲੂ। ਆਪਣੀ ਗਰੀਬੀ ਦਾ ਹਾਲ-ਚਾਲ ਦੱਸਿਆ। ਮਹਾਤਮਾ ਦਾ ਚਿਤ ਦ੍ਰਵ ਗਿਆ। ਜਦੋਂ ਚਿਤ ਦ੍ਰਵ ਜਾਵੇ ਫੇਰ ਮਹਾਤਮਾ ਦੇ ਅੰਦਰ ਲਹਿਰ ਉਠਿਆ ਕਰਦੀ ਹੈ - ਕੁਛ ਦੇਣ ਲਈ। ਉਂਝ ਨਹੀਂ ਉਠਿਆ ਕਰਦੀ। ਉਂਝ ਜੇ ਕਹੋ, ਮੈਨੂੰ ਇਹ ਵਰ ਦੇ ਦਿਉ, ਆਹ ਦੇ ਦਿਉ; ਉਹ ਚੁੱਪ ਕਰਕੇ ਕਹੀ ਤਾਂ ਜਾਂਦੇ ਨੇ ਕਿ ਤੂੰ ਕਹਾਈ ਜਾਂਦਾ ਹੈਂ; ਕਹਾਈ ਜਾਹ, ਲੇਕਿਨ ਉਹ ਬਾਤ ਨਹੀਂ ਹੋਇਆ ਕਰਦੀ। ਸੋ ਮਹਾਤਮਾ ਕਹਿਣ ਲੱਗੇ, ਪ੍ਰੇਮੀਆਂ! ਤੇਰੀ ਗਰੀਬੀ ਦਾ ਇਲਾਜ ਤਾਂ ਅਸੀਂ ਦੱਸ ਦਿਆਂਗੇ ਪਰ ਤੇਰੀ ਭੁੱਖ ਨਹੀਂ ਅਸੀਂ ਮਿਟਾ ਸਕਦੇ। ਕਿਉਂਕਿ ਭੁੱਖ ਦਾ ਇਲਾਜ ਹੋਰ ਹੈ; ਉਹ ਚੀਜ਼ ਤੈਂ ਮੰਗੀ ਨਹੀਂ। ਉਹਦਾ ਵੀ ਕੋਈ ਇਲਾਜ ਹੈ? ਮਹਾਰਾਜ ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਤ੍ਰਿਸ਼ਨਾ ਬੁਝ ਜਾਂਦੀ ਹੈ,***
***ਪ੍ਰਭ ਜੀ ਦਾ ਸਿਮਰਨ ਕਰਕੇ - ੨, ੨.***

***ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ॥*** ***ਅੰਗ - ੨੬੩***

ਕਹਿਣ ਲੱਗੇ, ਤ੍ਰਿਸ਼ਨਾ ਨੂੰ ਬੁਝਾਉਣ ਵਾਲੀ ਗੱਲ ਨਹੀਂ ਤੂੰ ਸਾਥੋਂ ਮੰਗੀ। ਤੇਰੀ ਭੁੱਖ ਦਾ ਇਲਾਜ ਤਾਂ ਕਰ ਦੇਵਾਂਗੇ ਪਰ ਤ੍ਰਿਸ਼ਨਾ ਦਾ ਨਹੀਂ ਹੋਣਾ। ਜਿੰਨੀ ਦੇਰ ਤ੍ਰਿਸ਼ਨਾ ਹੈ, ਓਨੀ ਦੇਰ ਤੱਕ ਰੱਜਿਆ ਹੋਇਆ ਆਦਮੀ ਵੀ ਭੁੱਖਾ ਹੈ -

***ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥*** ***ਅੰਗ - ੧***

ਕਿੰਨਾ ਹੀ ਪਦਾਰਥ ਪ੍ਰਾਪਤ ਹੋ ਜਾਵੇ ਲੇਕਿਨ ਮਨ ਦੀ ਭੁੱਖ ਨਹੀਂ ਉਤਰਿਆ ਕਰਦੀ। ਜਿੰਨੀ ਦੇਰ ਮਨ ਭੁੱਖਾ ਹੈ, ਓਨਾਂ ਚਿਰ ਪਰਮੇਸ਼ਰ ਦੇ ਵਿਚ ਮਨ ਨਹੀਂ ਲੱਗਿਆ ਕਰਦਾ ਕਿਉਂਕਿ ਤ੍ਰਿਸ਼ਨਾ ਦੀਆ ਉਡਾਰੀਆਂ ਮਾਰਦਾ ਰਹੇਗਾ। ਬੈਠੇਗਾ ਨਾਮ ਜਪਣ ਵਾਸਤੇ, ਉਡਾਰੀਆਂ ਤ੍ਰਿਸ਼ਨਾਂ ਦੇ ਜਹਾਜ਼ ਤੇ ਬੈਠ ਕੇ ਮਾਰੇਗਾ। ਸੋ ਬਿਰਤੀ ਨਹੀਂ ਲੱਗਿਆ ਕਰਦੀ। ਸੰਤੋਖੀ ਹੋਰ ਹੈ, ਉਹਦਾ ਦਰਜਾ ਬਹੁਤ ਵੱਡਾ ਹੋਇਆ ਕਰਦਾ ਹੈ।

ਇਕ ਰਿਸ਼ੀ ਸੀ ਜਿਸਦਾ ਨਾਮ ਚਾਣਿਕ ਸੀ, ਆਪ ਦਾ ਬਹੁਤ ਸੰਤੋਖੀ ਪਰਿਵਾਰ ਸੀ, ਬੰਦਗੀ ਕਰਿਆ ਕਰਦੇ ਸੀ। ਇਕ ਲੜਕਾ, ਇਕ ਲੜਕੀ ਸੀ, ਘਰਵਾਲੀ ਤੇ ਇਕ ਆਪ। ਕੋਈ ਦੁਰਭਿਖ ਪੈ ਗਿਆ, ਕਾਲ ਪੈ ਗਿਆ। ਸੱਤ ਦਿਨ ਹੋ ਗਏ ਭੁੱਖੇ ਬੈਠੇ ਨੇ, ਕੋਈ ਚੀਜ਼ ਨਹੀਂ ਹੈ। ਅਖੀਰ ਇਨ੍ਹਾਂ ਨੇ ਦਾਨਾ ਦਾਨਾ ਚੁਗਣਾ ਸ਼ੁਰੂ ਕਰਿਆ। ਕੁਛ ਭੱਖੜਾ ਚੁਗਿਆ, ਕਈ ਹੋਰ ਚੀਜ਼ਾਂ ਨਾਲ ਰਲਾਈਆਂ, ਪ੍ਰਸ਼ਾਦਾ ਤਿਆਰ ਕਰ ਲਿਆ - ਚਾਰ ਪਰਸ਼ਾਦੇ। ਜਦ ਖਾਂਣ ਲੱਗੇ, ਉਸੇ ਵੇਲੇ ਇਕ ਅਤਿਥੀ ਆ ਗਿਆ। ਕਹਿਣ ਲੱਗਿਆ, ਮਹਾਰਾਜ! ਮੈਂ ਬੜਾ ਭੁੱਖਾ ਹਾਂ, ਮੇਰੀ ਭੁੱਖ ਨਵਿਰਤ ਕਰੋ। ਤਾਂ ਰਿਸ਼ੀ ਨੇ ਆਪਣਾ ਪਰਸ਼ਾਦਾ ਉਹਨੂੰ ਦੇ ਦਿੱਤਾ। ਤਾਂ ਉਹ ਕਹਿਣ ਲੱਗਿਆ, ਦੋਖੋ ਮੈਂ ਰੱਜਿਆ ਨਹੀਂ ਹਾਂ ਤੇ ਪਰਸ਼ਾਦੇ ਵਾਸਤੇ ਕਹਿ ਕੇ ਫੇਰ ਭੁੱਖਾ ਹਾਂ ਤਾਂ ਘਰਵਾਲੀ ਕਹਿਣ ਲੱਗੀ, ਮੇਰਾ ਹਿੱਸਾ ਦੇ ਦਿਉ। ਉਹ ਵੀ ਖਾ ਗਿਆ। ਐਨੇ ਨੂੰ ਲੜਕੇ ਨੇ ਆਪਣਾ ਹਿੱਸਾ ਦੇ ਦਿਤਾ, ਲੜਕੀ ਨੇ ਵੀ ਦੇ ਦਿੱਤਾ, ਖਾ ਕੇ ਤੁਰ ਗਿਆ। ਦੂਸਰਾ ਦਿਨ ਹੋਇਆ, ਫੇਰ ਪ੍ਰਸ਼ਾਦਾ ਤਿਆਰ ਕਰਿਆ। ਐਨ੍ਹ ਸਮੇਂ ਸਿਰ, ਜਦੋਂ ਪ੍ਰਸ਼ਾਦਾ ਚੁੱਕ ਕੇ ਮੂੰਹ ਵਿਚ ਪਾਉਣ ਲੱਗੇ, ਉਸੇ ਵੇਲੇ ਫੇਰ ਆ ਗਿਆ। ਯਾਨੀ ਤਿੰਨ ਦਿਨ ਇਸੇ ਤਰ੍ਹਾਂ ਕਰਦਾ ਰਿਹਾ, ਨਾਲੇ ਇਹ ਦੇਖਦਾ ਰਿਹਾ ਕਿ ਇਨ੍ਹਾਂ ਦੇ ਮਨ ਵਿਚ ਕੋਈ ਤਰਕ ਤਾਂ ਨਹੀਂ ਆ ਰਹੀ; ਖੁਸ਼ੀ-ਖੁਸ਼ੀ ਦੇ ਰਹੇ ਨੇ ਕਿ ਖਿਝ ਕੇ ਦੇ ਰਹੇ ਨੇ। ਜਦ ਉਹਨੇ ਦੇਖਿਆਂ ਕਿ ਇਹ ਤਾਂ ਖੁਸ਼ੀ-ਖੁਸ਼ੀ ਦੇ ਰਹੇ ਨੇ ਕਿ ਖਿਝ ਕੇ ਦੇ ਰਹੇ ਨੇ। ਤਾਂ ਉਸੇ ਵੇਲੇ ਦਰਸ਼ਨ ਦੇ ਦਿਤੇ ਭਗਵਾਨ ਨੇ। ਕਹਿੰਦੇ, ਤੇਰਾ ਸੰਤੋਖ ਪਰਖਿਆ ਹੈ, ਸੰਤੋਖ ਵਿਚ ਤੂੰ ਪੂਰਾ ਹੈਂ। ਸੰਤੋਖ ਬਹੁਤ ਉੱਚੀ ਚੀਜ਼ ਹੈ। ਸੋ ਇਸ ਤਰ੍ਹਾਂ ਨਾਲ ਫੁਰਮਾਨ ਕਰਦੇ ਹਨ ਕਿ ਸੰਤੋਖ ਜਿੰਨਾਂ ਚਿਰ ਮਨ ਵਿਚ ਨਹੀਂ ਆਉਂਦਾ, ਓਨੀ ਦੇਰ ਤਕ ਭਜਨ ਬੰਦਗੀ ਨਹੀਂ ਹੋਇਆ ਕਰਦੀ। ਇਹ ਹੋਇਆ ਕਰਦਾ ਹੈ ਕਿ ਪਹਿਲਾਂ ਤਾਂ ਹੱਥ ਵਿਚ ਨਹੀਂ ਕੁਝ ਆਉਂਦਾ, ਉਂਜ ਹੀ ਸੰਤੋਖੀ ਕਹਾਉਂਦਾ ਹੈ, ਉਹ ਨਹੀਂ ਹੋਇਆ ਕਰਦਾ -

***ਤਿਸ ਤੈ ਰਿਦੈ ਹਰਖ ਨਹਿਂ ਹੋਇ॥***
***ਨਿਜ ਕੀਰਤ ਕੋ ਚਾਹਤ ਸੋਇ॥*** ***ਪੰਨਾ - ੧੦੯ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ***

ਉਹ ਕਹਿ ਤਾਂ ਦਿੰਦਾ ਹੈ ਤੇ ਦਿਲ ਵਿਚ ਕੀਰਤੀ ਚਾਹੁੰਦਾ ਹੈ ਪਰ ਦਿਲ ਵਿਚ ਖੁਸ਼ੀ ਨਹੀਂ ਉਹਦੇ ਪ੍ਰਾਪਤ ਹੋਈ।

***ਦੂਜੈ ਯਥਾ ਲਾਭ ਸੰਤੋਖ॥***
***ਧਾਰਤ ਹੈ ਯੋਗੀ ਬਿਨ ਦੋਖ॥*** ***ਪੰਨਾ - ੧੦੯ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਦੂਜਾ ਇਹ ਹੁੰਦਾ ਹੈ ਕਿ ਜੋ ਕੁਛ ਮਿਲ ਗਿਆ - ਪ੍ਰਾਲਬਧ ਅਨੁਸਾਰ, ਉਹਦੇ ਉਤੇ ਸੰਤੁਸ਼ਟ ਰਹਿਣਾ -

***ਵਸਤ ਨ ਪ੍ਰਾਪਤ ਤੌ ਹਰਖਾਈ॥*** ***ਪੰਨਾ - ੧੦੯ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਜੇ ਨਹੀਂ ਮਿਲਿਆ ਤਾਂ ਵੀ ਖੁਸ਼, ਮਿਲ ਗਈ ਤਾਂ ਵੀ ਖੁਸ਼।

***ਜੇ ਪ੍ਰਾਪਤ ਹ੍ਵੈ ਤਉ ਸੁਖ ਪਾਈ॥*** ***ਪੰਨਾ - ੧੦੯ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਸੋ ਮਹਾਤਮਾ ਕਹਿਣ ਲੱਗੇ, ਪ੍ਰੇਮੀਆਂ! ਤੈਂ ਪਦਾਰਥ ਤਾਂ ਮੰਗ ਲਏ ਪਰ ਤੇਰੇ ਮਨ ਦੀ ਭੁੱਖ ਦਾ ਇਲਾਜ ਜਿਹੜਾ ਹੈ, ਉਹ ਤੈਂ ਸਾਥੋਂ ਮੰਗਿਆ ਨਹੀਂ। ਉਹ ਸੰਤੋਖ ਹੋਇਆ ਕਰਦਾ ਹੈ, ਸੰਤੋਖ ਤੇ ਨਾਮ ਦੋਹਾਂ ਦਾ ਸਬੰਧ ਹੈ। ਚਾਰ ਬੱਤੀਆਂ ਦੇ ਦਿਤੀਆਂ ਮਹਾਤਮਾ ਨੇ। ਕਹਿੰਦੇ, ਆਹ ਪਹਿਲੀ ਬੱਤੀ ਜਗਾ ਕੇ ਅੱਧੀ ਰਾਤੀਂ ਚਲਿਆ ਜਾਈਂ, ਜਿਥੇ ਬੁਝ ਜਾਊ, ਉਥੋਂ ਧਰਤੀ ਪੁੱਟ ਲਈ, ਉਥੇ ਖਜ਼ਾਨਾ ਹੋਊਗਾ। ਉਹ ਤੈਥੋਂ ਮੁੱਕਣਾ ਨਹੀਂ ਉਮਰ ਭਰ। ਜੇ ਭਲਾ ਮੁਕ ਗਿਆ ਤਾਂ ਦੋ ਨੰਬਰ ਦੀ ਬੱਤੀ ਜਗਾ ਲਈ, ਉਤਰ ਵਲ ਨੂੰ ਚਲਾ ਜਈਂ। ਜੇ ਇਹ ਖਤਮ ਹੋ ਗਿਆ ਤਾਂ ਫੇਰ ਭਾਈ ਤੂੰ ਆਪਣੇ ਭਾਗਾਂ ਤੇ ਸ਼ਾਕਿਰ ਰਹੀਂ; ਇਹ ਚੌਥੀ ਬੱਤੀ ਨਾ ਜਗਾਈਂ। ਜੇ ਇਹ ਜਗਾਈ, ਇਹ ਕਰੂਰ ਦਿਸ਼ਾ ਹੈ ਦੱਖਣ ਵਾਲੀ - ਉਧਰ ਨਾ ਜਾਈਂ। ਘਰ ਆ ਗਿਆ, ਬੜਾ ਖੁਸ਼ ਹੈ।

ਜਦ ਅੱਧੀ ਰਾਤ ਹੋਈ, ਉਸੇ ਵੇਲੇ ਬੱਤੀ ਜਗਾਈ ਤੇ ਤੁਰ ਪਿਆ। ਕੁਛ ਦੂਰ ਜਾ ਕੇ ਜਿਥੇ ਬੁਝ ਗਈ, ਓਥੋਂ ਪੁੱਟਿਆ ਤਾਂ ਤਾਂਬੇ ਦੇ ਪੈਸਿਆਂ ਦਾ ਖਜ਼ਾਨਾ ਨਿਕਲ ਆਇਆ। ਬੜਾ ਖੁਸ਼ ਹੋਇਆ ਪਿਆ ਹੈ। ਅੱਧੇ ਦਿਨ ਤੱਕ ਖੁਸ਼ ਰਿਹਾ। ਜਦ ਅੱਧੇ ਦਿਨ ਤੋਂ ਬਾਅਦ ਹੋਇਆ, ਕਹਿਣ ਲੱਗਿਆ, ਚਲੋ ਦੋ ਨੰਬਰ ਦੀ ਦੇਖ ਲੈਂਦੇ ਹਾਂ, ਕੀ ਹਰਜ਼ ਹੈ। ਅੱਧੀ ਰਾਤ ਨੂੰ ਫੇਰ ਦੂਜੀ ਬੱਤੀ ਜਗਾ ਕੇ ਚਲਿਆ ਗਿਆ ਤੇ ਜਦੋਂ ਉਤਰ ਦਿਸ਼ਾ ਨੂੰ ਗਿਆ - ਪਹਾੜ ਦਿਸ਼ਾ ਨੂੰ ਉਥੇ ਇਕ ਥਾਂ ਜਿਥੇ ਬੁਝ ਗਈ, ਉਥੋਂ ਪੁੱਟਿਆ ਤਾਂ ਚਾਂਦੀ ਦਾ ਖਜ਼ਾਨਾ ਨਿਕਲ ਆਇਆ - ਬੜਾ ਖੁਸ਼ ਹੋਇਆ। ਕਹਿੰਦਾ, ਲੈ ਐਵੇਂ ਤਾਂਬੇ ਨਾਲ ਮੱਥਾ ਮਾਰਨਾ ਸੀ, ਇਹ ਚਾਂਦੀ ਕਿੰਨੀ ਵਧੀਆ ਹੈ। ਇਹ ਹੀ ਆਪਾਂ ਵਰਤਾਂਗੇ, ਤਾਂਬਾ ਕੀ ਕਰਨਾ ਹੈ। ਬੜਾ ਖੁਸ਼ ਰਿਹਾ ਅੱਧੇ ਦਿਨ ਤਾਈਂ। ਅਗਲੇ ਦਿਨ ਫੇਰ ਮਨ ਵਿਚ ਆਇਆ ਕਿ ਅਗਲਾ ਪਾਸਾ ਵੀ ਦੇਖ ਲਈਏ, ਕਮ-ਸ-ਕਮ ਪਤਾ ਤਾਂ ਲਗ ਜਾਊ ਕਿ ਕਿਸ ਤਰ੍ਹਾਂ ਹੈ। ਫੇਰ ਚੰਗਾ-ਚੰਗਾ ਮਾਲ ਪਹਿਲਾਂ ਖਾ ਲਵਾਂਗੇ, ਮਾੜਾ ਪਿਛੋਂ ਸਹੀ। ਸੋ ਓਧਰ ਗਿਆ। ਜਦੋਂ ਪੱਛਮ ਦਿਸ਼ਾ ਵੱਲ ਜਾ ਕੇ ਬੱਤੀ ਬੁਝੀ, ਪੁੱਟਿਆ ਤਾਂ ਕੀ ਦੇਖਦਾ ਹੈ ਕਿ ਸੋਨੇ ਦੀਆਂ ਮੋਹਰਾਂ ਦਾ ਖਜ਼ਾਨਾ ਨਿਕਲ ਆਇਆ। ਕਹਿੰਦਾ, ਲਓ, ਸੰਤਾਂ ਨੇ ਮੈਨੂੰ ਲੰਬੇ ਚੱਕਰ ਵਿਚ ਪਾ ਦਿਤਾ ਕਿ ਪਹਿਲਾਂ ਤੂੰ ਤਾਂਬੇ ਨੂੰ ਮੁਕਾ, ਫੇਰ ਚਾਂਦੀ ਨੂੰ, ਫੇਰ ਮੋਹਰਾਂ ਨੂੰ। ਮੋਹਰਾਂ ਹੀ ਕਿਉਂ ਨਾ ਇਕੱਠੀਆਂ ਕਰਾਂ। ਲੈ ਕੇ ਜਾਇਆ ਕਰੂੰ। ਮਿੱਟੀ ਪਾ ਦਿਤੀ ਤੇ ਘਰ ਆ ਗਿਆ। ਨਾਲੇ ਸੋਚੀਂ ਜਾਂਦਾ ਹੈ ਕਿ ਉਨ੍ਹਾਂ ਨੇ ਕਿਹਾ ਸੀ ਕਿ ਚੌਥੇ ਪਾਸੇ ਨਾ ਜਾਈਂ, ਭੁੱਲ ਕੇ ਵੀ ਨਾ ਜਾਈਂ। ਮਨ ਦੇ ਵਿਚ ਖਿਆਲ ਆਉਣ ਲਗ ਗਏ ਕਿ ਓਧਰ ਹੀਰੇ ਹੋਣੇ ਨੇ, ਲਾਲ ਹੋਣੇ ਨੇ। ਕਿਸੇ ਹੋਰ ਨੂੰ ਸੰਤਾਂ ਨੇ ਦੇਣੇ ਹੋਣੇ ਨੇ, ਕਿਉਂ ਨਾ ਮੈਂ ਹੀ ਲੈ ਲਵਾਂ।

ਸੋ ਅੱਧੀ ਰਾਤ ਤੋਂ ਬਾਅਦ ਦੱਖਣ ਨੂੰ ਗਿਆ। ਬੱਤੀ ਬੁਝਣ ਤੇ ਓਥੋਂ ਪੁੱਟਿਆ ਤਾਂ ਇਕ ਦਰਵਾਜ਼ਾ ਆ ਗਿਆ। ਦਰਵਾਜ਼ੇ ਵਿਚ ਵੜ ਗਿਆ, ਅੱਗੇ ਹੀ ਅੱਗੇ ਤੁਰੀ ਜਾਂਦਾ ਹੈ। ਅੱਗੇ ਜਾ ਕੇ ਕੀ ਦੇਖਦਾ ਹੈ ਕਿ ਇਕ ਕੋਈ ਬੰਦਾ ਬੈਠਾ ਹੈ, ਉਹ ਚੱਕੀ ਚਲਾ ਰਿਹਾ ਹੈ ਤੇ ਇਕ ਚੱਕਰ ਆ ਕੇ ਇਹਦੇ ਮੱਥੇ ਦੇ ਦੁਆਲੇ ਘੁੰਮਣ ਲਗ ਗਿਆ। ਇਹਨੇ ਦੁਹਾਈ ਮਚਾਉਣੀ ਸ਼ੁਰੂ ਕਰ ਦਿਤੀ, ਕਹਿੰਦਾ, ਇਹ ਜਿਹੜਾ ਚੱਕਰ ਹੈ, ਇਹ ਤਾਂ ਮੈਨੂੰ ਮਾਰ ਦਊ, ਮੈਂ ਕਿਵੇਂ ਬਚ ਸਕਦਾ ਹਾਂ? ਉਹ ਕਹਿੰਦਾ, ਪ੍ਰੇਮੀਆਂ! ਇਹ ਚੱਕੀ ਦੇ ਹੱਥੇ ਨੂੰ ਹੱਥ ਪਾ ਲੈ ਛੇਤੀ ਦੇ ਕੇ - ਜੇ ਬਚਣਾ ਹੈ। ਇਹਨੇ ਜਾ ਕੇ ਚੱਕੀ ਦੇ ਹੱਥੇ ਨੂੰ ਹੱਥ ਪਾ ਲਿਆ। ਇਹਦਾ ਹੱਥ ਜੁੜ ਗਿਆ, ਉਹਦਾ ਹੱਥ ਛੁਟ ਗਿਆ। ਕਹਿਣ ਲੱਗਿਆ, ਹੁਣ ਕੀ? ਕਹਿੰਦਾ, ਹੁਣ ਤੂੰ ਚੱਕੀ ਪੀਹ, ਜਿਵੇਂ ਮੈਂ ਪੀਂਦਾ ਸੀ। ਕੋਈ ਤੇਰੇ ਨਾਲੋਂ ਵੱਧ ਤ੍ਰਿਸ਼ਨਾਲੂ ਆਏਗਾ ਏਥੇ, ਉਹ ਤੇਰਾ ਪਿੱਛਾ ਛੁਡਾਊ। ਸੋ ਇਸ ਤਰ੍ਹਾਂ ਤ੍ਰਿਸ਼ਨਾ ਜਿਹੜੀ ਹੈ, ਇਹ ਆਦਮੀ ਨੂੰ ਜੰਮਣ ਮਰਨ ਵਿਚ ਲਿਆਉਂਦੀ ਹੈ।

ਗੁਰੂ ਨੌਵੇਂ ਪਾਤਸ਼ਾਹ ਨੂੰ ਪੁੱਛਿਆ, ਪਾਤਸ਼ਾਹ! ਉਪਦੇਸ਼ ਐਨਾ ਸੁਣਦੇ ਹਾਂ - ਆਪਦਾ, ਸਤਿਸੰਗ ਵੀ ਕਰਦੇ ਹਾਂ, ਸੇਵਾ ਵੀ ਕਰਦੇ ਹਾਂ, ਫੇਰ ਕੀ ਵਜਾਹ ਹੈ, ਭਜਨ ਵੱਲ ਚਿਤ ਕਿਉਂ ਨਹੀਂ ਲਗਦਾ। ਕ੍ਰਿਪਾ ਕਰਕੇ ਸਾਨੂੰ ਇਹ ਦੱਸੋ ਕਿ ਉਹ ਕਿਹੜਾ ਦੋਖ ਹੈ ਜਿਹਦੇ ਕਰਕੇ ਭਜਨ ਵੱਲ ਚਿੱਤ ਨਹੀਂ ਲਗਦਾ?

ਗੁਰੂ ਮਹਾਰਾਜ ਕਹਿੰਦੇ, ਦੇਖੋ, ਇਹ ਆਦਮੀ ਤ੍ਰਿਸ਼ਨਾ ਦਾ ਮੋਹਿਆ ਹੋਇਆ ਹੈ -

***ਏਹ ਤਿਸਨਾ ਵਡਾ ਰੋਗੁ ਲਗਾ***
***ਮਰਣੁ ਮਨਹੁ ਵਿਸਾਰਿਆ॥*** ***ਅੰਗ - ੯੧੯***

ਇਹ ਰੋਗ ਲਗ ਗਿਆ ਜਿਵੇਂ ਟੀ.ਬੀ. ਲਗ ਜਾਂਦੀ ਹੈ। ਇਹ ਤ੍ਰਿਸ਼ਨਾ ਦਾ ਰੋਗ ਲੱਗਿਆ ਹੋਇਆ ਹੈ ਤੇ ਇਹਨੇ ਮਰਨਾ ਮਨ ਤੋਂ ਭੁਲਾ ਦਿੱਤਾ ਹੈ। ਮਰਨਾ ਭੁੱਲਿਆ, ਤਾਂ ਪ੍ਰਮੇਸ਼ਰ ਫੇਰ ਯਾਦ ਨਹੀਂ ਰਹਿੰਦਾ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਨਹੀਓਂ ਮਰਨ ਪਛਾਣਦਾ,***
***ਝੂਠੇ ਲਾਲਚ ਲਗ ਕੇ ਬੰਦਾ - ੨, ੨.***

***ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥***
***ਛਿਨੁ ਛਿਨੁ ਅਉਧ ਬਿਹਾਤੁ ਹੈ***
***ਫੂਟੈ ਘਟ ਜਿਉ ਪਾਨੀ ॥ ੧ ॥ ਰਹਾਉ ॥***

***ਹਰਿ ਗੁਨ ਕਾਹਿ ਨ ਗਾਵਹੀ***
***ਮੂਰਖ ਅਗਿਆਨਾ ॥***
***ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥ ੧ ॥***
***ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥***
***ਕਹੁ ਨਾਨਕ ਤਿਹ ਭਜਨ***
***ਤੇ ਨਿਰਭੈ ਪਦੁ ਪਾਵੈ ॥*** ***ਅੰਗ - ੭੨੬***

ਮਹਾਰਾਜ ਕਹਿੰਦੇ, ਸਾਧ ਸੰਗਤਿ! ਇਹ ਝੂਠੇ ਲਾਲਚ ਵਿਚ ਲਗ ਗਿਆ। ਇਕ ਸੱਚਾ ਲਾਲਚ ਹੁੰਦਾ ਹੈ, ਇੱਕ ਝੂਠਾ ਲਾਲਚ ਹੁੰਦਾ ਹੈ। ਝੂਠਾ ਲਾਲਚ ਉਹ ਹੁੰਦਾ ਹੈ ਜਿਹੜੀਆਂ ਚੀਜ਼ਾਂ ਛੱਡ ਜਾਣੀਆਂ ਨੇ। ਸੱਚਾ ਲਾਲਚ ਉਹ ਹੁੰਦਾ ਹੈ ਜਿਹੜੀਆਂ ਚੀਜ਼ਾਂ ਸਾਡੇ ਸਰੀਰ ਛੱਡਣ ਤੋਂ ਬਾਅਦ ਸਾਡੇ ਨਾਲ ਜਾਣ। ਸੋ ਮਹਾਰਾਜ ਕਹਿੰਦੇ, ਝੂਠੇ ਲਾਲਚ ਵਿਚ ਲਗ ਕੇ ਮਰਨਾ ਨਹੀਂ ਪਛਾਣਦਾ, ਮਰਨਾ ਭੁੱਲਿਆ ਹੋਇਆ ਹੈ ਤੇ ਇਹਨੂੰ ਪਤਾ ਨਹੀਂ ਹੈ ਕਿ ***'ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥ ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥ ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ ॥'*** ਮਹਾਰਾਜ ਕਹਿੰਦੇ ਹਨ ਕਿ ਤੂੰ ਮੂਰਖ ਹੈਂ, ਅਗਿਆਨੀ ਹੈ। ਕਹਿੰਦਾ, ਜੀ ਮੈਂ ਤਾਂ ਪੜ੍ਹਿਆ ਹੋਇਆ ਹਾਂ, ਯੂਨੀਵਰਸਿਟੀ ਨੇ ਮੈਨੂੰ ਡਿਗਰੀ ਦਿਤੀ ਹੋਈ ਹੈ - ਪੀ.ਐਚ.ਡੀ ਦੀ। ਮਹਾਰਾਜ ਕਹਿੰਦੇ ਫੇਰ ਤੇਰੀ ਪੜ੍ਹਾਈ, ਪੜ੍ਹਾਈ ਹੀ ਹੈ। ਕਿਤਾਬੀ ਕੀੜਾ ਹੈਂ, ਇਹ ਪੜ੍ਹਾਈ, ਪੜ੍ਹਾਈ ਨਹੀਂ ਹੈ -

***ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ***
***ਜਿਸੁ ਰਾਮੁ ਨਾਮੁ ਗਲਿ ਹਾਰੁ॥*** ***ਅੰਗ - ੯੩੮***

ਇਹ ਪੜ੍ਹਾਈ ਨਹੀਂ ਹੈ ਜਿਹੜੀ ਤੈਨੂੰ ਜਮਦੂਤਾਂ ਤੋਂ ਨਹੀਂ ਛੁਡਾ ਸਕਦੀ। ਰੋਟੀ ਵਾਸਤੇ ਪੜ੍ਹਨਾ ਹੈ? ਰੋਟੀ ਤਾਂ ਤੇਰੀ ਪ੍ਰਾਲਬਧ ਦੇ ਨਾਲ ਪ੍ਰਮੇਸ਼ਰ ਨੇ ਲਿਖ ਕੇ ਭੇਜੀ ਹੋਈ ਹੈ -

***ਕਾਹੇ ਰੇ ਮਨ ਚਿਤਵਹਿ ਉਦਮੁ***
***ਜਾ ਆਹਰਿ ਹਰਿ ਜੀਉ ਪਰਿਆ ॥***
***ਸੈਲ ਪਥਰ ਮਹਿ ਜੰਤ ਉਪਾਏ***
***ਤਾ ਕਾ ਰਿਜਕੁ ਆਗੈ ਕਰਿ ਧਰਿਆ ॥*** ***ਅੰਗ - ੧੦***
***ਨਾ ਕਰਿ ਚਿੰਤ ਚਿੰਤਾ ਹੈ ਕਰਤੇ॥ ਅੰਗ-੧੦੭੦***

ਉਹ ਤਾਂ ਵਾਹਿਗੁਰੂ ਨੂੰ ਹੈ -

***ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥***
***ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚ ਹੇ॥*** ***ਅੰਗ - ੬੫੩***

ਉਹ ਤਾਂ ਤੇਰੀ ਪ੍ਰਾਲਬਧ ਨੇ ਤੈਥੋਂ ਕਰਾ ਹੀ ਲੈਣਾ ਹੈ - ਜਿਹੜਾ ਕੁਝ ਕਰਾਉਣਾ ਹੈ। ਸੋ ਪੜ੍ਹਾਈ ਤਾਂ ਅਸਲੀ ਉਹ ਹੈ ਜਿਹੜੀ ਤੈਨੂੰ ਕਾਮ ਤੋਂ, ਕ੍ਰੋਧ ਤੋਂ, ਲੋਭ ਤੋਂ, ਮੋਹ ਤੋਂ, ਹੰਕਾਰ ਤੋਂ, ਈਰਖਾ, ਨਿੰਦਿਆ, ਚੁਗਲੀ, ਬਖੀਲੀ ਤੋਂ ਬਰੀ ਕਰਕੇ ਤੇਰੇ ਮਨ ਦੇ ਅੰਦਰ ਸ਼ਾਂਤੀ ਪੈਦਾ ਕਰ ਦੇਵੇ। ਜੇ ਇਹ ਪੜ੍ਹਾਈ ਨਹੀਂ ਹੈ ਤਾਂ ਭਾਈ, ਰੂਹਾਨੀ ਯੂਨੀਵਰਸਿਟੀ ਦੇ ਅੰਦਰ ਡਿਗਰੀ ਮਿਲਦੀ ਹੈ - ਮੂਰਖ ਦੀ -

***ਪੜਿਆ ਮੂਰਖੁ ਆਖੀਐ***
***ਜਿਸੁ ਲਬੁ ਲੋਭੁ ਅਹੰਕਾਰਾ॥*** ***ਅੰਗ - ੧੪੦***

ਜਿਸਨੇ ਲਬ, ਲੋਭ ਤੇ ਹੰਕਾਰ ਤੋਂ ਮੁਕਤੀ ਨਹੀਂ ਪਾਈ, ਉਹ ਕਹਿੰਦੇ, ਪੜ੍ਹਿਆ ਹੋਇਆ ਮੂਰਖ ਹੈ, ਮੂਰਖਾਂ ਦੀ ਡਿਗਰੀ ਮਿਲਦੀ ਹੈ।

ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ, ਤੂੰ ਮੂਰਖ ਤੇ ਅਗਿਆਨੀ ਹੈਂ, ਐਨਾ ਮੂਰਖ ਤੇ ਅਗਿਆਨੀ, ਜੋ ਹੁਣ ਨਹੀਂ ਸਿਮਰਦਾ - 'ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ॥' ਕਹਿੰਦੇ, ਤ੍ਰਿਸ਼ਨਾ ਦਾ ਬੰਨ੍ਹਿਆ ਹੋਇਆ, ਲਾਲਚ ਵਿਚ ਪੈ ਗਿਆ ਤੇ ਹੁਣ ਇਹ ਮਰਨਾ ਨਹੀਂ ਪਛਾਣਦਾ। ਜਦੋਂ ਆਦਮੀ ਲਾਲਚ ਵਿਚ ਪੈ ਜਾਂਦਾ ਹੈ, ਬੜੇ ਗਲਤ ਕੰਮ ਕਰਦਾ ਹੈ। ਜਿੰਨੇ ਦੁਨੀਆਂ ਦੇ ਅੰਦਰ ਖੂਨ ਹੋ ਰਹੇ ਨੇ, ਖੋਹ-ਖਿੰਜ ਹੋ ਰਹੀ ਹੈ, ਸਾਰਾ ਕੁਝ ਲੋਭ ਦੇ

ਅੰਦਰ ਚਲ ਰਿਹਾ ਹੈ ਤੇ ਨਤੀਜਾ ਕੀ ਹੁੰਦਾ ਹੈ - ਕੋਈ ਮਾਰਿਆ ਜਾ ਰਿਹਾ ਹੈ, ਕੋਈ ਕੁਝ ਹੋ ਰਿਹਾ ਹੈ, ਕੋਈ ਕੁਝ ਹੋ ਰਿਹਾ ਹੈ।

ਇਕ ਵਾਰੀ ਕਬੀਰ ਸਹਿਬ ਦੇ ਪਾਸ ਬਹੁਤ ਸਾਰੇ ਮਹਾਤਮਾ ਬੈਠੇ ਨੇ। ਉਥੇ ਉਨ੍ਹਾਂ ਨੇ ਇਕ ਕੌਤਕ ਦੇਖਿਆ ਮਾਇਆ ਦਾ ਤੇ ਕਹਿਣ ਲੱਗੇ, ਭਗਤ ਜੀ! ਇਹ ਬੀਬੀ ਤੁਹਾਡੇ ਕੋਲ ਆਈ ਐ, ਬੜੇ ਸੁਹਣੇ ਕਪੜੇ ਪਾਏ ਹੋਏ ਨੇ ਤੇ ਇਹ ਤੁਹਾਨੂੰ ਨਮਸਕਾਰ ਕਰਨਾ ਚਾਹੁੰਦੀ ਸੀ, ਤੁਸੀਂ ਇਹਨੂੰ ਦੂਰੋਂ ਹੀ ਦਬਕਾ ਮਾਰ ਦਿਤਾ। ਔਹ ਬੀਬੀ ਆਈ ਐ, ਉਹਦੇ ਪਾਟੇ ਹੋਏ ਕਪੜੇ ਨੇ, ਗਰੀਬਣੀ ਹੈ ਤੇ ਤੁਸੀਂ ਉਹਨੂੰ ਬੜੇ ਪਿਆਰ ਦੇ ਨਾਲ ਕੋਲ ਬੁਲਾ ਕੇ ਬਚਨ ਕੀਤਾ। ਇਹ ਸਾਨੂੰ ਸਮਝ ਵਿਚ ਨਹੀਂ ਆਈ ਗੱਲ। ਕਹਿੰਦੇ, ਭਗਤੋ! ਉਹ ਮਾਇਆ ਸੀ। ਕਹਿੰਦੇ, ਮਹਾਰਾਜ! ਉਹਦੇ ਕੇਸ ਪਿਛਲੇ ਗਿੱਚੀ ਦੇ ਕਿਉਂ ਘਸੇ ਹੋਏ ਨੇ ਤੇ ਮੱਥੇ ਦੇ ਕਿਉਂ ਘਸੇ ਹੋਏ ਨੇ? ਕਹਿੰਦੇ, ਬੁਲਾ ਕੇ ਪੁੱਛ ਲਉ। ਬੁਲਾ ਲਿਆ ਤੇ ਕਹਿੰਦੇ ਕਿ ਇਹ ਕੀ ਗੱਲ ਹੈ? ਕਹਿਣ ਲੱਗੀ, ਮੇਰਾ ਮੱਥਾ ਇਸ ਲਈ ਘਸਿਆ ਹੋਇਆ ਹੈ, ਮੈਂ ਸੰਤਾਂ ਦੇ ਚਰਨਾਂ ਤੇ ਆ ਕੇ ਮੱਥਾ ਰਗੜਦੀ ਹਾਂ ਕਿ ਮੈਥੋਂ ਕੰਮ ਲੈ ਲਓ, ਮੈਥੋਂ ਕੰਮ ਲੈ ਲਓ ਪਰ ਇਹ ਸੰਤ ਮੈਨੂੰ ਨੇੜੇ ਨਹੀਂ ਲਗਣ ਦਿੰਦੇ, ਮੈਨੂੰ ਠਗਣੀ ਕਹਿੰਦੇ ਨੇ। ਨੇੜੇ ਨਹੀਂ ਆਉਣ ਦਿੰਦੇ ਕਿ ਤੂੰ ਵਸਾ ਲਵੇਂਗੀ, ਸਾਨੂੰ ਤੇਰੀ ਲੋੜ ਹੀ ਨਹੀਂ। ਜਿਥੇ ਮਾਇਆ ਆਏਗੀ, ਉਥੇ ਪ੍ਰਮੇਸ਼ਰ ਭੁਲਦਾ ਹੈ।

ਗੁਰੂ ਨਾਨਕ ਪਾਤਸ਼ਾਹ ਦੇ ਪਾਸ ਜਦ ਮਾਇਆ ਆਈ, ਅਨੇਕਾਂ ਰੂਪ ਧਾਰ ਕੇ ਆਈ। ਮਹਾਰਾਜ ਕਹਿੰਦੇ-

***ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥***
***ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥***
***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥*** ***ਅੰਗ - ੧੪***

ਮੋਤੀਆਂ ਦੇ ਮੰਦਰ, ਸੁਗੰਧੀਆਂ ਦੇ ਨਾਲ ਮਹਿਕਦੇ ਹੋਣ; ਇਹ ਤਾਂ ਪ੍ਰਮੇਸ਼ਰ ਨੂੰ ਭੁਲਾ ਦਿੰਦੇ ਨੇ -

***ਧਰਤੀ ਤ ਹੀਰੇ ਲਾਲ ਜੜਤੀ***
***ਪਲਘਿ ਲਾਲ ਜੜਾਉ ॥ ਮੋਹਣੀ***
***ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥*** ***ਅੰਗ- ੧੪***

ਮੋਹਣੀਆਂ ਹੋਣ, ਪਲੰਘ ਹੋਣ ਤੇ ਹੀਰੇ ਜਵਾਹਰਾਤਾਂ ਦੀ ਸਜਾਵਟ ਹੋਵੇ ਤੇ ਧਰਤੀ ਦੇ ਵਿਚ ਜਗਮਗ-ਜਗਮਗ ਕਰਦੇ ਹੋਣ; ਮਹਾਰਾਜ ਕਹਿੰਦੇ ਭੁੱਲ ਜਾਵੇਂਗਾ ਪ੍ਰਮੇਸ਼ਰ ਨੂੰ - ਇਹ ਦੇਖ ਕੇ -

***ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥***
***ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥***
***ਮਤੁ ਦੇਖਿ ਭੂਲਾ ਵੀਸਰੈ***
***ਤੇਰਾ ਚਿਤਿ ਨ ਆਵੈ ਨਾਉ ॥*** ***ਅੰਗ - ੧੪***

ਰਿਧੀਆਂ ਸਿੱਧੀਆਂ, ਤਾਕਤਾਂ ਆ ਗਈਆਂ; ਮੱਖੀਆਂ ਆ ਜਾਣਗੀਆਂ ਬੇਅੰਤ - ਆਹ ਦੇ ਦਿਉ ਜੀ ਮੈਨੂੰ, ਆਹ ਦੇ ਦਿਉ ਜੀ ਮੈਨੂੰ, ਮੇਰਾ ਆਹ ਖਰਾਬ ਹੈ ਜੀ, ਮੈਨੂੰ ਬਚਨ ਦੇ ਦਿਉ ਜੀ, ਮੈਨੂੰ ਫਲਾਣੀ ਚੀਜ਼ ਦੇ ਦਿਉ........। ਕਹਿੰਦੇ, ਪ੍ਰਮੇਸ਼ਰ ਭੁੱਲੇਂਗਾ ਕਿ ਨਹੀਂ, ਜਦ ਉਨ੍ਹਾਂ ਨਾਲ ਗੱਲ ਕਰੇਂਗਾ?

***ਸੁਲਤਾਨੁ ਹੋਵਾ ਮੇਲਿ ਲਸਕਰ***
***ਤਖਤਿ ਰਾਖਾ ਪਾਉ ॥***
***ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥***
***ਮਤੁ ਦੇਖਿ ਭੂਲਾ ਵੀਸਰੈ***
***ਤੇਰਾ ਚਿਤਿ ਨ ਆਵੈ ਨਾਉ ॥*** ***ਅੰਗ - ੧੪***

ਤੇ ਚੌਥਾ ਰੂਪ ਧਾਰਿਆ ਮਾਇਆ ਨੇ - ਰਾਜਸੀ ਸ਼ਕਤੀ ਦਾ। ਇਹਦੇ ਵਿਚ ਵੀ ਵਾਹਿਗੁਰੂ ਭੁੱਲਿਆ ਰਹਿੰਦਾ ਹੈ। ਸੋ ਇਹ ਭੁਲਾਉਂਦੀ ਹੈ।

ਉਹ ਕਹਿੰਦੀ, ਸੰਤ ਮੈਨੂੰ ਨੇੜੇ ਨਹੀਂ ਆਉਣ ਦਿੰਦੇ ਕਿ ਤੂੰ ਰੱਬ ਨੂੰ ਭੁਲਾਉਂਦੀ ਹੈਂ। ਮੈਂ ਮੱਥਾ ਟੇਕਦੀ ਹਾਂ ਕਿ ਮਹਾਰਾਜ! ਮੈਂ ਦਾਸੀ ਹੋ ਕੇ ਕਾਰ ਕਰੂੰ। ਉਹ ਕਹਿੰਦੇ, ਤੇਰਾ ਭਰੋਸਾ ਨਹੀਂ, ਕਿਹੜੇ ਵੇਲੇ ਤੂੰ ਠੱਗ ਲਵੇਂ।

ਤਾਂ ਮੇਰੇ ਇਹ ਮੂਹਰਲੇ ਕੇਸ ਘਸ ਗਏ। ਪਿਛਲੇ ਕੇਸ, ਕਹਿੰਦੀ ਇਹ ਪਾਮਰ ਲੋਕ ਨੇ ਜਿਹੜੇ - ਪਾਪੀ, ਵਿਸ਼ਈ ਲੋਕ, ਇਹ ਮੈਨੂੰ ਲੈ ਕੇ ਵਿਸ਼ਿਆਂ ਤੇ ਖਰਚ ਕਰਦੇ ਨੇ, ਸ਼ਰਾਬਾਂ, ਕਬਾਬਾਂ, ਮਾੜਿਆਂ ਕੰਮਾਂ ਤੇ ਲਾਉਂਦੇ ਨੇ, ਮੈਂ ਇਨ੍ਹਾਂ ਤੋਂ ਦੂਰ ਭੱਜਦੀ ਹਾਂ। ਤੇ ਪਿਛਲੇ ਵਾਲ ਇਨ੍ਹਾ ਨੇ ਫੜ ਕੇ ਪੁੱਟੇ ਹੋਏ ਨੇ। ਕਹਿੰਦੇ, ਕੋਈ ਕੌਤਕ ਤਾਂ ਦਿਖਾ। ਕਹਿੰਦੀ, ਦੇਖ ਲਓ, ਕੌਤਕ ਮੇਰੇ ਖਤਰਨਾਕ ਨੇ; ਜੰਗਲ ਵਿਚ ਚੱਲੋ। ਕਹਿੰਦੀ, ਤੁਹਾਨੂੰ ਲੋਭੀ ਦਾ ਕੌਤਕ ਦਿਖਾਉਂਦੀ ਹਾਂ। ਮਾਇਆ ਦੀ ਥੈਲੀ ਰਸਤੇ ਵਿਚ ਸੁੱਟ ਦਿਤੀ।

ਚਾਰ ਮਿਤਰ ਤੁਰੇ ਆਉਂਦੇ ਨੇ, ਇਕੱਠੇ ਤੁਰੇ ਨੇ, ਇਕੱਠੇ ਹੀ ਕਿਤੇ ਜਾਣਾ ਹੈ, ਤੇ ਇਕੱਠਿਆਂ ਨੇ ਹੀ ਵਾਪਿਸ ਆਉਣਾ ਸੀ। ਜਾਂਦੇ-ਜਾਂਦੇ ਜਦ ਮਾਇਆ ਦੀ ਥੈਲੀ ਦੇਖੀ, ਚਮਕ ਮਾਰਦੀ ਹੈ, ਮੋਹਰਾਂ ਚਮਕਦੀਆਂ ਨੇ। ਕਹਿਣ ਲੱਗੇ, ਲੈ ਬਈ, ਕੋਈ ਚੀਜ਼ ਹੋਵੇ, ਆਪਾਂ ਚਾਰ ਹਿੱਸਿਆਂ ਵਿਚ ਵੰਡ ਲੈਣੀ ਹੈ। ਅੱਗੇ ਗਏ, ਬੜੇ ਖੁਸ਼ ਹੋਏ, ਥੈਲੀ ਉਠਾ ਲਈ। ਮੋਹਰਾਂ ਦੀ ਭਰੀ ਪਈ ਹੈ।

ਇਕ ਪਾਸੇ ਹੋ ਗਏ ਕਿ ਕੋਈ ਆ ਨਾ ਜਾਵੇ ਜਿਸ ਦੀ ਗਿਰੀ ਹੋਈ ਹੈ, ਕੁਰਾਹੇ ਚੱਲਣ ਲਗ ਗਏ। ਥੋੜ੍ਹੀ ਦੂਰ ਗਏ, ਕਿ ਆਪਾਂ ਵੰਡ ਲਈਏ। ਟੱਪਦੇ ਨੇ, ਛਾਲਾਂ ਮਾਰਦੇ ਨੇ ਕਿ ਐਨਾ ਧਨ ਤਾਂ ਆਪਾਂ ਨੂੰ ਕਦੇ ਪ੍ਰਾਪਤ ਹੀ ਨਹੀਂ ਸੀ ਹੋਣਾ, ਇਹ ਤਾਂ ਸਾਡੀ ਕਿਸਮਤ ਹੀ ਖੁੱਲ੍ਹ ਗਈ। ਪਹਿਲਾਂ ਆਪਾਂ ਖਾ ਪੀ ਲਈਏ - ਫੇਰ ਵੰਡਾਂਗੇ। ਦੋ ਬੰਦੇ ਭੇਜ ਦਿਤੇ ਕਿ ਜਾਉ, ਰੋਟੀ ਲੈ ਆਉ - ਪਿੰਡ 'ਚੋਂ। ਉਹ ਦੋਇ ਚੁੱਪ ਕਰੀ ਜਾਂਦੇ ਨੇ। ਏਧਰ ਦੋਇ ਚੁੱਪ ਕਰੀ ਬੈਠੇ ਨੇ। ਇਕ ਕਹਿੰਦਾ -

"ਤੂੰ ਗੱਲ ਨਹੀਂ ਕਰਦਾ?"

"ਤੂੰ ਕਰ।"

"ਜੇ ਮੈਂ ਗੱਲ ਕ੍ਰਾ, ਤੂੰ ਬੁਰਾ ਤਾਂ ਨਹੀਂ ਮੰਨੇਗਾ?"

"ਨਹੀਂ।"

"ਜੇ ਆਪਾਂ ਦੋਇ ਲੈ ਲਈਏ ਇਹ ਮੋਹਰਾਂ ਕਿਸੇ ਢੰਗ ਦੇ ਨਾਲ?"

"ਮੈਂ ਵੀ ਇਹੀ ਸੋਚਦਾਂ ਕਿ ਆਪਾਂ ਦੋਹਾਂ ਨੂੰ.........।"

"ਫੇਰ ਆਪਣੀ ਗੱਲ ਬਣ ਗਈ। ਰੋਟੀ ਆਪਾਂ ਖਾ ਚਲਦੇ ਹਾਂ ਤੇ ਉਨ੍ਹਾਂ ਦੀ ਰੋਟੀ ਵਿਚ ਜ਼ਹਿਰ ਪਾ ਦਿਆਂਗੇ। ਖਾਣਗੇ, ਮਰ ਜਾਣਗੇ। ਕੋਲ ਨਦੀ ਚਲਦੀ ਹੈ, ਘਸੀਟ ਕੇ ਸੁੱਟ ਦਿਆਂਗੇ।"

ਸੋ ਇਸੇ ਤਰ੍ਹਾਂ ਕਰਿਆ। ਓਧਰ ਉਹ ਵੀ ਚੁੱਪ ਕਰੀਂ ਬੈਠੇ ਨੇ। ਇਕ ਕਹਿਣ ਲੱਗਾ - "ਕੋਈ ਗੱਲ ਸੁਣਾਂ। ਆਪਾਂ ਨੂੰ ਖੁਸ਼ ਹੋਣਾ ਚਾਹੀਦਾ ਹੈ, ਐਨਾ ਪੈਸਾ ਮਿਲਿਆ ਹੈ। ਕੀ ਸੋਚਦਾ ਹੈਂ?"

"ਤੂੰ ਕੀ ਸੋਚਦਾ ਹੈਂ?"

"ਤੂੰ ਕੀ ਸੋਚਦਾ ਹੈਂ?"

"ਤੂੰ ਦਸ ਪਹਿਲਾਂ।"

"ਮੈਂ ਕਹਿਨਾਂ ਕਿ ਇਹ ਮੋਹਰਾਂ ਆਪਾਂ ਦੋਇ ਲੈ ਲਈਏ।"

"ਇਹੀ ਗੱਲ ਮੈਂ ਸੋਚਦਾ ਹਾਂ।"

"ਫੇਰ ਗੱਲ ਕਿਵੇਂ ਬਣੇਂ?"

"ਉਹ ਰੋਟੀ ਲਿਆ ਕੇ ਰਖਣਗੇ, ਇਕ ਦਾ ਗਲ ਤੂੰ ਵੱਢ ਦਈਂ, ਇਕ ਦਾ ਮੈਂ ਵੱਢ ਦਊਂ ਤੇ ਚੁੱਕ ਕੇ ਨਦੀ ਵਿਚ ਸੁੱਟ ਦਿਆਂਗੇ; ਫੇਰ ਸਾਨੂੰ ਮਿਲ ਜਾਊ।"

ਇਵੇਂ ਹੀ ਕਰਿਓ। ਇਨ੍ਹਾਂ ਨੇ ਉਨ੍ਹਾਂ ਨੂੰ ਮਾਰ ਦਿਤਾ, ਉਨ੍ਹਾਂ ਨੇ ਇਹ ਮਾਰ ਦਿਤੇ ਤੇ ਮਾਇਆ ਉਥੇ ਦੀ ਉਥੇ ਹੀ ਪਈ ਰਹਿ ਗਈ।

ਕਹਿੰਦੀ, ਕਿਉਂ ਸੰਤ ਜੀ! ਦੇਖਿਆ ਮੇਰਾ ਕੌਤਕ! ਮੈਂ ਲੋਭੀ ਬੰਦਿਆਂ ਨੂੰ ਇਉਂ ਕਾਬੂ ਕਰਦੀ ਹਾਂ, ਇਉਂ ਪਾਪ ਕਰਾਉਂਦੀ ਹਾਂ।

ਗੁਰੂ ਮਹਾਰਾਜ ਕਹਿੰਦੇ, ਪ੍ਰੇਮੀਓ! ਲੋਭੀ ਦਾ ਨਾ ਵਿਸਾਹ ਕਰਿਓ ਕੋਈ ਵੀ। ਇਹ ਐਹੋ ਜਿਹਾ ਧੋਖੇਬਾਜ਼ ਹੁੰਦਾ ਹੈ, ਐਹੋ ਜਿਹੀ ਥਾਂ ਧੋਖਾ ਦਊ ਜਿਥੇ ਹੱਥ ਹੀ ਨਾ ਪਵੇ -

*ਲੋਭੀ ਕਾ ਵੇਸਾਹੁ ਨ ਕੀਜੈ*
*ਜੇ ਕਾ ਪਾਰਿ ਵਸਾਇ॥*
*ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥* *ਅੰਗ - ੧੪੧੭*

ਜਿਥੇ ਕੁਛ ਵੀ ਨਹੀਂ ਬਣ ਸਕਦਾ, ਓਥੇ ਆ ਕੇ ਇਹਨੇ ਧੋਖਾ ਦੇਣਾ ਹੈ -

*ਧਾਰਨਾ - ਕਰੀਂ ਨਾ ਵਿਸਾਹ,*
*ਕਦੇ ਭੁੱਲ ਕੇ ਭੀ ਲੋਭੀ ਦਾ- ੨, ੨.*

ਜਿਥੇ ਕੁਛ ਵੀ ਨਹੀਂ ਬਣਦਾ, ਓਥੇ ਲੋਭੀ ਬੰਦਾ ਮਾਰਿਆ ਕਰਦਾ ਹੈ। ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ ਨੇ -

*ਕਬੀਰ ਇਹੁ ਤਨੁ ਜਾਇਗਾ*
*ਸਕਹੁ ਤ ਲੇਹੁ ਬਹੋਰਿ ॥*
*ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥* *ਅੰਗ - ੧੩੬੫*

ਲੱਖ ਕਰੋੜ ਕਹਿੰਦੇ ਨੇ 100 ਖਰਬ ਰੁਪਏ ਵਾਲਾ ਵੀ ਜਦੋਂ ਸੰਸਾਰ ਤੋਂ ਜਾਂਦਾ ਹੈ। ਕਿੰਨਿਆਂ ਨੂੰ ਹੀ ਗੁਰੂ ਨਾਨਕ ਪਾਤਸ਼ਾਹ ਮਿਲੇ। ਪਹਿਲਾਂ ਤਾਂ ਦੁਨੀ ਚੰਦ ਨੂੰ ਮਿਲੇ, ਸੱਤ ਕਰੋੜ ਰੁਪਿਆ ਉਹਦੇ ਕੋਲ ਜਮ੍ਹਾਂ ਸੀ। ਮਹਾਰਾਜ ਨੇ ਕੌਤਕ ਵਰਤਾਇਆ। ਪਹਿਲਾਂ ਤਾਂ ਉਹਦੇ ਪਿਤਾ ਦਾ ਸ਼ਰਾਧ ਸੀ, ਕਿਹਾ, "ਤੇਰੇ ਪਿਤਾ ਨੂੰ ਪ੍ਰਸ਼ਾਦਾ ਨਹੀਂ ਪਹੁੰਚਿਆ। ਤੇਰਾ ਪਿਤਾ ਤਾਂ ਬਘਿਆੜ ਬਣਿਆ ਬੈਠਾ ਸੱਤ ਦਿਨ ਦਾ ਭੁੱਖਾ ਹੈ; ਜਾਹ, ਪ੍ਰਸ਼ਾਦਾ ਲੈ ਜਾ।" ਨਿਹਚਾ ਹੋਇਆ ਉਹਨੂੰ, ਜਦੋਂ ਆਪਣੇ ਪਿਤਾ ਤੋਂ ਸਾਰੀਆਂ ਗੱਲਾਂ ਸੁਣੀਆਂ। ਕਹਿੰਦਾ, "ਪੁੱਤਰ! ਆਹ ਹਾਲ ਹੁੰਦਾ ਹੈ ਪ੍ਰਮੇਸ਼ਰ ਦੇ ਨਾਮ ਤੋਂ ਬਗੈਰ। ਮੈਂ ਤਾਮਸੀ ਜੂਨੀ ਵਿਚ ਪੈ ਗਿਆ, ਬਘਿਆੜ ਬਣਿਆ ਦੁਖੀ ਹੋਇਆਂ ਫਿਰਦਾਂ। ਤੇਰੇ ਘਰ ਪ੍ਰਮੇਸ਼ਰ ਆਪ ਆਇਆ ਹੋਇਆ ਹੈ, ਬਚਨ ਮੰਨ ਲੈ, ਆਪਣੀ ਗਤੀ ਕਰਾ ਲੈ। ਤੇਰੇ ਕਰਕੇ ਮੇਰਾ ਵੀ ਉਧਾਰ ਹੋ ਜਾਊ। ਤੂੰ ਦਰਸ਼ਨ ਕਰੇ ਨੇ ਉਨ੍ਹਾਂ ਦੇ, ਤੇਰੇ ਦਰਸ਼ਨ ਕਰਨ ਕਰਕੇ ਮੈਨੂੰ ਦੇਵ ਦੇਹੀ ਪ੍ਰਾਪਤ ਹੋ ਗਈ।" ਆ ਕੇ ਚਰਨੀਂ ਢਹਿ ਪਿਆ -

"ਕ੍ਰਿਪਾ ਕਰੋ ਮਹਾਰਾਜ! ਮੈਨੂੰ ਕੋਈ ਸੇਵਾ ਦੱਸੋ।"

"ਸੇਵਾ ਤਾਂ ਕੋਈ ਨਹੀਂ।"

"ਮਰਦਾਨਿਆਂ! ਸੂਈ ਹੈਗੀ?"

"ਹੈਗੀ ਮਹਾਰਾਜ।"

"ਲਿਆ।"

"ਐਹ ਫੜ ਲਉ ਸੇਠ ਜੀ ਸੂਈ।"

"ਮਹਾਰਾਜ ਕੀ ਕਰਾਂ?"

"ਤੈਥੋਂ ਅਗਲੀ ਦਰਗਾਹ ਵਿਚ ਲੈ ਲਵਾਂਗੇ।"

ਸੋਚਿਆ ਨਹੀਂ ਕਿ ਮਹਾਰਾਜ ਕੀ ਕਹਿ ਗਏ। ਘਰਵਾਲੀ ਨੂੰ ਜਾ ਕੇ ਸੂਈ ਦੇ ਦਿਤੀ ਕਿ ਸੰਤਾਂ ਨੇ ਇਹ ਗੱਲ ਕਹੀ ਹੈ। ਉਹ ਕੁਝ ਸਿਆਣੀ ਸੀ, ਕਹਿਣ ਲੱਗੀ, "ਸੇਠ ਜੀ! ਅਗਲੀ ਦਰਗਾਹ ਵਿਚ? ਜੇ ਛਾਤੀ ਤੇ ਧਰਾਂਗੇ, ਸਰੀਰ ਨੇ ਜਲ ਜਾਣਾ ਹੈ, ਸੁਆਹ ਵੀ ਨਹੀਂ ਜਾਣੀ ਨਾਲ, ਹੱਡੀਆਂ ਵੀ ਨਹੀਂ ਰਹਿਣੀਆਂ, ਸੂਈ ਕਿਥੋਂ ਲੈ ਜਾਵਾਂਗੇ? ਜਾਉ, ਸੰਤਾਂ ਦਾ ਕੋਈ ਮਤਲਬ ਹੈ - ਪੁੱਛੋ ਉਨ੍ਹਾਂ ਨੂੰ।" ਦੁਬਾਰਾ ਆ ਗਿਆ -

"ਪਾਤਸ਼ਾਹ! ਸੂਈ ਤਾਂ ਨਾਲ ਨਹੀਂ ਜਾਣੀ।"

"ਜਿਥੇ ਤੇਰਾ ਧਨ ਜਾਊਗਾ - ਸੱਤ ਕਰੋੜ, ਉਥੇ ਨਾਲ ਇਹ ਨਹੀਂ ਜਾਏਗੀ?"

"ਪਾਤਸ਼ਾਹ! ਇਹ ਤਾਂ ਨਾਲ ਨਹੀਂ ਜਾਣੀ।"

"ਫੇਰ ਤੂੰ ਜੋੜੀ ਬੈਠਾ ਹੈਂ, ਕੀ ਕਰੇਂਗਾ, ਕੀ ਫਾਇਦਾ ਹੈ, ਕੋਈ ਫਾਇਦਾ ਵੀ ਹੈ ਇਸਦਾ?"

"ਪਾਤਸ਼ਾਹ! ਮੇਰੇ ਤਾਂ ਨੇਤਰ ਖੁੱਲ੍ਹ ਗਏ। ਮਹਾਰਾਜ! ਇਹ ਨਾਲ ਵੀ ਜਾ ਸਕਦਾ ਹੈ?"

ਮਹਾਰਾਜ ਕਹਿੰਦੇ -

***ਕੀਚੈ ਨੇਕਨਾਮੀ ਜੋ ਦੇਵੈ ਖੁਦਾਇ॥***
***ਜੋ ਦੀਸੈ ਜਿਮੀ ਪਰ ਸੁ ਹੋਸੀ ਫਨਾਇ॥***
***ਦਾਯਮ ਵ ਦੌਲਤ ਕਸੇ ਬੇਸ਼ੁਮਾਰ॥***
***ਨ ਰਹਿੰਗੇ ਕਰੋੜੀ ਨ ਰਹਿੰਗੇ ਹਜ਼ਾਰ॥***
***ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ॥***
***ਦੇਵੈ ਦਿਲਾਵੈ ਰਜਾਵੈ ਖੁਦਾਇ॥***
***ਹੋਤਾ ਨ ਰਾਖੈ ਅਕੇਲਾ ਨ ਖਾਇ॥***
***ਤਹਕੀਕ ਦਿਲ ਦਾਨੀ ਵਹੀ ਭਿਸਤ ਜਾਇ॥*** ***ਨਸੀਹਤਨਾਮਾ ਪਾਤਸ਼ਾਹੀ ੧***

ਕਹਿੰਦੇ, "ਇਕੱਲਾ ਨਾ ਖਾ ਲਈਂ, ਇਹਨੂੰ ਧਰਮ ਦੇ ਉਤੇ ਦਾਨ ਕਰ ਦੇ; ਕਰ ਦੇ ਸੇਵਾ, ਸੰਸਾਰ ਦੁਖੀ ਹੈ, ਚੀਜ਼ਾਂ ਬਣਾ ਦੇ ਇਨ੍ਹਾਂ ਦੇ ਵਾਸਤੇ - ਬੇਅੰਤ ਚੀਜ਼ਾਂ, ਖਰਚ ਦੇ।" ਸਾਰਾ ਧਨ ਖਰਚ ਦਿਤਾ। ਮਹਾਰਾਜ ਕਹਿੰਦੇ, "ਘਰ?" "ਮਹਾਰਾਜ! ਇਹ ਵੀ ਇਸੇ ਧਨ ਦਾ ਹੈ।" ਕਹਿੰਦੇ, "ਇਹਨੂੰ ਧਰਮਸਾਲਾ ਬਣਾ ਦੇ, ਸਤਿਸੰਗ ਕਰ। ਇਹ ਵੀ ਤੇਰੇ ਨਾਲ ਜਾਏਗਾ।" ਸਾਧੂ ਬਣਾ ਦਿਤਾ। ਕਾਰੂੰ ਦੇ ਪਾਸ ਜਾਂਦੇ ਨੇ। ਪਤਾ ਲੱਗਿਆ ਕਿ ਬਹੁਤ ਧਨ ਜੋੜਿਆ ਹੈ। ਇਕ ਪ੍ਰੇਮੀ ਨੂੰ ਪੁੱਛਿਆ -

"ਤੁਹਾਡਾ ਆਹ ਹਾਲ ਕਿਉਂ ਹੈ - ਪਾਟੇ ਹੋਏ ਕਪੜੇ, ਟੁੱਟੇ ਹੋਏ ਘਰ, ਤੇ ਭਾਂਡੇ ਮਿੱਟੀ ਦੇ, ਉਹ ਵੀ ਟੁੱਟੇ ਹੋਏ। ਕੀ ਗੱਲ?"

"ਮਹਾਰਾਜ! ਇਥੇ ਧਨ ਨਹੀਂ ਹੈ, ਪੈਸਾ ਨਹੀਂ ਹੈ।"

"ਪੈਸਾ ਕਿੱਧਰ ਗਿਆ?"

"ਸਾਰਾ ਕਾਰੂੰ ਬਾਦਸ਼ਾਹ ਨੇ 'ਕੱਠਾ ਕਰ ਲਿਆ।"

ਦਰਵਾਜ਼ੇ ਦੇ ਅੱਗੇ ਖੜ੍ਹੇ ਗੱਲਾਂ ਕਰਦੇ ਨੇ - ਕਾਰੂੰ ਦੇ ਕਿਲ੍ਹੇ ਦੇ, ਤੇ ਸਿਪਾਹੀ ਦੱਸ ਰਿਹਾ ਹੈ। ਮਹਾਰਾਜ ਕਹਿੰਦੇ, "ਕਿਵੇਂ ਕਰ ਰਿਹਾ ਹੈ?" ਕਹਿੰਦੇ, "ਮਹਾਰਾਜ! ਕੀ ਦੱਸੀਏ! ਇਕ ਵਾਰੀ ਵਜ਼ੀਰਾਂ ਨੇ ਰਿਪੋਰਟ ਕਰੀ ਕਿ ਸਾਰਾ ਧਨ ਆ ਗਿਆ। ਬਾਦਸ਼ਾਹ ਕਹਿੰਦਾ, ਨਹੀਂ, ਅਜੇ ਹੋਣਾ ਹੈ, ਮੈਂ ਕਢਾਊਂਗਾ। ਇਕ ਲੜਕੀ ਨੂੰ ਬੱਘੀ ਵਿਚ ਬਿਠਾ ਕੇ ਬਾਜ਼ਾਰ ਵਿਚ ਢੰਡੋਰਾ ਫੇਰਿਆ ਕਿ ਇਸ ਲੜਕੀ ਦੀ ਸ਼ਾਦੀ ਉਹਦੇ ਨਾਲ ਕਰੀ ਜਾਏਗੀ ਜਿਹੜਾ ਇਕ ਦਿਨਾਰ ਲਿਆਏਗਾ। ਇਕ ਨੌਜਵਾਨ ਨੇ ਦੇਖਿਆ, ਘਰ ਆ ਕੇ ਕਹਿਣ ਲੱਗਿਆ, ਮਾਤਾ! ਇਕ ਦਿਨਾਰ ਦੀ ਮਿਲਦੀ ਹੈ ਲੜਕੀ - ਇਕ ਰੁਪਏ ਦੀ - ਮੈਨੂੰ ਰੁਪਿਆ ਦੇ। ਕਹਿੰਦੀ, ਬੇਟਾ! ਰੁਪਿਆ ਤਾਂ ਹੈ ਨਹੀਂ। ਅਖੀਰ, ਜਦ ਉਹ ਕਹਿਣ ਲੱਗਿਆ ਕਿ ਮੈਂ ਮਰ ਜਾਊਂ; ਮਾਂ ਨੂੰ ਮਮਤਾ ਜਾਗੀ ਤੇ ਕਹਿੰਦੀ, ਜਾਹ ਫੇਰ ਆਪਣੇ ਪਿਓ ਦੀ ਕਬਰ ਪੁੱਟ ਲੈ। ਉਹਦੇ ਮੂੰਹ ਦੇ ਵਿਚ ਇਕ ਰੁਪਿਆ ਪਾਇਆ ਸੀ, ਉਹ ਕੱਢ ਲੈ। ਰੁਪਿਆ ਲੈ ਕੇ ਆ ਗਿਆ। ਜਦ ਰੁਪਿਆ ਲੈ ਕੇ ਗਿਆ, ਪੇਸ਼ ਕਰਿਆ; ਉਥੇ ਹੀ ਗ੍ਰਿਫਤਾਰ ਕਰ ਲਿਆ। ਕਾਰੂੰ ਦੇ ਪੇਸ਼ ਕੀਤਾ, ਕਹਿੰਦਾ, ਦੱਸ ਰੁਪਿਆ ਕਿਥੋਂ ਲਿਆ ਹੈ? ਕਹਿੰਦਾ, ਮੈਂ ਤਾਂ ਆਪਣੇ ਬਾਪ ਦੀ ਕਬਰ 'ਚੋਂ ਉਹਦੇ ਮੂੰਹ ਵਿਚੋਂ ਕੱਢਿਆ ਹੈ। ਹੁਕਮ ਦੇ ਦਿਤਾ ਕਿ ਸਾਰੇ ਕਬਰਸਤਾਨ ਪੁੱਟ ਕੇ ਰੁਪਏ ਕੱਢ ਲਓ। ਮਹਾਰਾਜ! ਇਹ ਹਾਲ ਕਰਿਆ ਹੈ - ਇਸ ਨੇ।" ਮਹਾਰਾਜ ਕਹਿੰਦੇ, "ਜਾਓ, ਇਹਨੂੰ ਕਹਿ ਦਿਉ ਕਿ ਤੈਨੂੰ ਕੋਈ ਦਰਵੇਸ਼ ਮਿਲਣਾ ਚਾਹੁੰਦਾ ਹੈ।"

ਉਸ ਵੇਲੇ ਮਹਾਰਾਜ ਨੇ ਠੀਕਰੀਆਂ ਇਕੱਠੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਜਦ ਕਾਰੂੰ ਆਇਆ, ਖਬਰ ਲੱਗੀ ਤੇ ਬਾਹਰ ਆ ਕੇ ਦਰਸ਼ਨ ਕਰਨ ਲੱਗਿਆ ਤਾਂ ਪ੍ਰਭਾਵਿਤ ਹੋ ਗਿਆ। ਜਦੋਂ ਮਹਾਰਾਜ ਦੇ ਦਰਸ਼ਨ

ਕੀਤੇ - ਮੂੰਹ ਵਿਚ ਉਂਗਲੀ ਪਾ ਲਈ। ਕਹਿੰਦਾ, ਐਸੇ ਦਰਵੇਸ਼ ਦੇ ਕਿਤੇ ਦਰਸ਼ਨ ਨਹੀਂ ਕਰੇ। ਐਨਾ ਸ਼ਾਂਤ! ਦੇਖਦੇ ਸਾਰ ਸ਼ਾਂਤੀ ਆ ਗਈ। ਸ਼ਾਂਤੀ ਹੀ ਨਹੀਂ ਆਈ, ਅੰਦਰ ਗਿਆਨ ਪੈਦਾ ਹੋਣਾ ਸ਼ੁਰੂ ਹੋ ਗਿਆ। ਲੇਕਿਨ ਕਿਰਿਆ ਤੋਂ ਹੈਰਾਨ ਹੁੰਦਾ ਹੈ। ਦੋ ਤਿੰਨ ਆਵਾਜ਼ਾਂ ਦਿੱਤੀਆਂ, ਦਰਵੇਸ਼! ਦੱਸੋ ਕੀ ਕੰਮ ਹੈ?" ਤੇ ਮਹਾਰਾਜ ਛੇਤੀ ਛੇਤੀ ਠੀਕਰੀਆਂ ਇਕੱਠੀਆਂ ਕਰੀਂ ਜਾਂਦੇ ਨੇ, ਕਾਰੂੰ ਵੱਲ ਵੀ ਦੇਖਦੇ ਨੇ। ਅਖੀਰ ਕੋਲ ਆ ਕੇ ਕਹਿਣ ਲੱਗਿਆ-

"ਐ ਦਰਵੇਸ਼! ਇਹ ਠੀਕਰੀਆਂ ਤੁਸੀਂ ਕਿਉਂ ਇਕੱਠੀਆਂ ਕਰੀ ਜਾਂਦੇ ਹੋ?"

"ਸਾਨੂੰ ਚੰਗੀਆਂ ਲਗਦੀਆਂ ਨੇ।"

"ਕੀ ਕਰੋਂਗੇ?"

"ਅਸੀਂ ਦਰਗਾਹ ਵਿਚ ਨਾਲ ਲੈ ਕੇ ਜਾਣੀਆਂ ਨੇ - ਆਪਣੇ।"

"ਤੁਸੀਂ ਮਸਤਾਨੇ ਹੋ।"

"ਅਸੀਂ ਕਿਉਂ ਮਸਤਾਨੇ ਹਾਂ? ਤੇਰੇ ਜਿਥੇ 45 ਗੰਜ ਜੋੜੇ ਹੋਏ ਨੇ, ਉਥੇ ਰੱਖ ਦਿਆਂਗੇ। ਜਿੱਥੇ ਐਨਾ ਭਾਰ ਲੈ ਕੇ ਜਾਏਂਗਾ, ਆਹ ਇਕ ਨਿੱਕਾ ਜਿਹਾ ਝੋਲਾ ਨਹੀਂ ਜਾਏਗਾ - ਠੀਕਰੀਆਂ ਦਾ?"

"ਇਹ ਤਾਂ ਮੇਰੇ ਨਾਲ ਨਹੀਂ ਜਾਣੇ।"

"ਤੇਰੇ ਪਿਉ ਨੇ ਵੀ ਜੋੜੇ ਸੀ, ਉਹ ਕਿਥੇ ਨੇ?"

"ਉਹ ਏਥੇ ਹੀ ਛੱਡ ਗਿਆ।"

"ਫੇਰ ਤੂੰ ਵੀ ਏਥੇ ਹੀ ਛੱਡ ਜਾਏਂਗਾ।"

"ਦਰਵੇਸ਼! ਮੈਨੂੰ ਸੁਮੱਤਿ ਦਿਉ।"

"ਸੁਮੱਤਿ ਤਾਂ ਇਹ ਹੈ ਕਿ ਸਾਰਾ ਧਨ ਰਿਆਇਆ ਤੇ ਖਰਚ ਦੇ। ਤੂੰ ਰਿਆਇਆ ਭੁੱਖੀ ਮਾਰ ਦਿਤੀ ਤੇ ਪੈਸੇ ਇਕੱਠੇ ਕਰਨ ਦੀ ਧੁਨ ਵਿਚ ਮਸਤ ਹੋਇਆ ਹੋਇਆ ਹੈ।"

ਸੋ ਮਹਾਰਾਜ ਕਹਿੰਦੇ -

***ਕਬੀਰ ਇਹੁ ਤਨੁ ਜਾਇਗਾ***
***ਸਕਹੁ ਤ ਲੇਹੁ ਬਹੋਰਿ ॥***
***ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥*** ***ਅੰਗ - ੧੩੬੫***

ਮਹਿਮੂਦ ਗਜ਼ਨਵੀ ਨੇ 16 ਹਮਲੇ ਕੀਤੇ ਹਿੰਦੁਸਤਾਨ ਤੇ। ਸੋਮਨਾਥ ਦੇ ਮੰਦਰ 'ਚੋਂ ਚਾਰ ਅਰਬ ਰੁਪਿਆ ਲੁੱਟਿਆ - ਬੇਅੰਤ ਧਨ ਲੁੱਟਿਆ। 50 ਸਾਲ ਦੀ ਉਮਰ ਵਿਚ ਆ ਕੇ ਉਹਨੂੰ ਅਧਰੰਗ ਹੋ ਗਿਆ ਤੇ ਪਤਾ ਲੱਗ ਗਿਆ ਕਿ ਹੁਣ ਨਹੀਂ ਮੈਂ ਬਚਦਾ। ਮਨ ਵਿਚ ਲਾਲਸਾ ਜਾਗੀ ਕਿ ਮੈਂ ਇਕ ਵਾਰੀ ਦੇਖਣਾ ਚਾਹੁੰਦਾ ਹਾਂ - ਜਿੰਨਾਂ ਧਨ ਲਿਆਇਆ ਹੈਂ। ਢੇਰ ਲਾ ਦਿਤੇ ਗਏ ਤੇ ਪਹੀਆਂ ਵਾਲੀ ਕੁਰਸੀ ਤੇ ਬਿਠਾ ਕੇ ਰੋਹੜੀ ਲਈ ਜਾਂਦੇ ਨੇ। ਰੋਂਦਾ ਜਾਂਦਾ ਹੈ; ਕਦੇ ਐਧਰ ਦੇਖਦਾ ਹੈ, ਕਦੇ ਓਧਰ ਦੇਖਦਾ ਹੈ; ਇਹਦੇ ਵਿਚ ਐਨੇ ਹਜ਼ਾਰ ਬੰਦਾ ਮਰਿਆ, ਐਨੇ ਹਜ਼ਾਰ ਮਾਰਿਆ। ਅਖੀਰ, ਅਫਸੋਸ ਕਰਿਆ ਮਨ ਵਿਚ, ਕਹਿਣ ਲੱਗਿਆ, ਮੈਂ ਬੜੀ ਭਾਰੀ ਭੁੱਲ ਕੀਤੀ। ਮੇਰੇ ਨਾਲ ਤਾਂ ਕੁਛ ਵੀ ਨਹੀਂ ਜਾਣਾ ਤੇ ਮੇਰੀ ਔਲਾਦ ਨਿਕੰਮੀ ਹੈ, ਇਨ੍ਹਾਂ ਤੋਂ ਤਾਂ ਖੋਹ ਲੈਣਾ ਹੈ ਦੂਜਿਆਂ ਨੇ ਤੇ ਗਜ਼ਨੀ ਦੇ ਲੋਕਾਂ ਤੇ ਬਿਪਤਾ ਆਏਗੀ। ਹੁਣ ਮੈਂ ਤਾਂ ਬਚਣਾ ਨਹੀਂ; ਤੁਸੀਂ ਪੰਧਨਾਮਾ ਲਿਖੋ। ਉਸ ਵੇਲੇ ਪੰਧਨਾਮਾ..........ਇਕ ਤਾਂ ਵਸੀਅਤ ਹੁੰਦੀ ਹੈ ਕਿ ਮੇਰੇ ਮਰਨ ਤੋਂ ਬਾਅਦ ਜਾਇਦਾਦ ਕਿਹਨੂੰ ਜਾਵੇ ਤੇ ਪੰਧਨਾਮਾ ਹੁੰਦਾ ਹੈ 'ਅੰਤਲਾ ਅਨੁਭਵ' ਲਿਖਿਆ ਜਾਂਦਾ ਹੈ ਤੇ ਉਹਦੇ ਵਿਚ ਅਨੁਭਵ ਲਿਖਾਉਂਦਾ ਹੈ। ਕਹਿਣ ਲੱਗਿਆ ਕਿ ਮੇਰੇ ਹੱਥ ਕੱਫਣ 'ਚੋਂ ਬਾਹਰ ਰੱਖਿਓ ਤੇ ਢੰਢੋਰਚੀ ਢੰਢੋਰਾ ਪਿੱਟਦਾ ਜਾਵੇ ਕਿ ਇਹ ਮਹਿਮੂਦ ਗਜ਼ਨਵੀ ਜਾ ਰਿਹਾ ਹੈ ਜਿਹੜਾ ਖਰਬਾਂ ਰੁਪਏ ਲੁੱਟ ਕੇ ਲਿਆਇਆ ਸੀ। ਕਿਸੇ ਕਵੀ ਨੇ ਇਸ ਤਰ੍ਹਾਂ ਦੇ ਨਾਲ ਲਿਖਿਆ ਹੈ -

***ਮੇਰੇ ਹੱਥ ਏ ਕੱਫਣ ਤੋਂ ਬਾਹਰ ਰੱਖਣੇ,***

*ਵੇਖ ਲਏ ਦੁਨੀਆਂ ਜਾਂਦੀ ਵਾਰ ਮੈਨੂੰ।*
*ਕੀ ਲੈ ਚੱਲਿਆ ਹਾਂ ਆਪਣੇ ਨਾਲ ਮੈਂ ਹੁਣ,*
*ਸਿਖਿਆ ਲਏ ਮੈਥੋਂ, ਪਾ ਧਿਰਕਾਰ ਮੈਨੂੰ।*
*ਸਾਰੀ ਉਮਰ ਹੀ ਲਹੂ ਵਿਚ ਰਹੇ ਡੁੱਬੇ,*
*ਵੇਲੇ ਅੰਤ ਦੇ ਰਹੇ ਫਿਟਕਾਰ ਮੈਨੂੰ।*
*ਹਾਇ ਨਫਸ ਸੈਤਾਨ ਦੇ ਲੱਗ ਆਖੇ,*
*ਭੁੱਲ ਗਈ ਸੀ ਮੌਤ ਦੀ ਸਾਰ ਮੈਨੂੰ।*
*ਨਾ ਮੈਂ ਸੋਚਿਆ ਏਸ ਜਹਾਨ ਅੰਦਰ,*
*ਮਿਲੀ ਪਾਤਸ਼ਾਹੀ ਏ ਦਿਨ ਚਾਰ ਮੈਨੂੰ।*
*ਕਰਾਂ ਕੰਮ ਕੋਈ ਨੇਕ ਮਰਦ ਵਾਲਾ,*
*ਦੇਣੀ ਖੁਦੀ ਤਕਬਰੀ ਹਾਰ ਮੈਨੂੰ।*
*ਬੇਗੁਨਾਹਾਂ ਦੀ ਖੱਲ ਉਤਾਰਦਾ ਰਿਹਾ,*
*ਆਇਆ ਤਰਸ ਨਾ ਕਦੇ ਇਕ ਵਾਰ ਮੈਨੂੰ।*
*ਜਾਂਦੀ ਵਾਰੀ ਖਾਲੀ ਹੱਥੀਂ ਚੱਲਿਆ ਹਾਂ,*
*ਲੱਖ ਲੱਖ ਵਾਰ ਧਿਰਕਾਰ ਫਿਟਕਾਰ ਮੈਨੂੰ।*

ਉਹ ਕਹਿੰਦੀ, ਸੰਤ ਮੈਨੂੰ ਨੇੜੇ ਨਹੀਂ ਆਉਣ ਦਿੰਦੇ ਕਿ ਤੂੰ ਰੱਬ ਨੂੰ ਭੁਲਾਉਂਦੀ ਹੈਂ। ਮੈਂ ਮੱਥਾ ਟੇਕਦੀ ਹਾਂ ਕਿ ਮਹਾਰਾਜ! ਮੈਂ ਦਾਸੀ ਹੋ ਕੇ ਕਾਰ ਕਰੂੰ। ਉਹ ਕਹਿੰਦੇ, ਤੇਰਾ ਭਰੋਸਾ ਨਹੀਂ, ਕਿਹੜੇ ਵੇਲੇ ਤੂੰ ਠੱਗ ਲਵੇਂ। ਤਾਂ ਮੇਰੇ ਇਹ ਮੂਹਰਲੇ ਕੇਸ ਘਸ ਗਏ। ਪਿਛਲੇ ਕੇਸ, ਕਹਿੰਦੀ ਇਹ ਪਾਮਰ ਲੋਕ ਨੇ ਜਿਹੜੇ - ਪਾਪੀ, ਵਿਸ਼ਈ ਲੋਕ, ਇਹ ਮੈਨੂੰ ਲੈ ਕੇ ਵਿਸ਼ਿਆਂ ਤੇ ਖਰਚ ਕਰਦੇ ਨੇ, ਸ਼ਰਾਬਾਂ, ਕਬਾਬਾਂ, ਮਾੜਿਆਂ ਕੰਮਾਂ ਤੇ ਲਾਉਂਦੇ ਨੇ, ਮੈਂ ਇਨ੍ਹਾਂ ਤੋਂ ਦੂਰ ਭੱਜਦੀ ਹਾਂ। ਤੇ ਪਿਛਲੇ ਵਾਲ ਇਨ੍ਹਾ ਨੇ ਫੜ ਕੇ ਪੁੱਟੇ ਹੋਏ ਨੇ। ਕਹਿੰਦੇ, ਕੋਈ ਕੌਤਕ ਤਾਂ ਦਿਖਾ। ਕਹਿੰਦੀ, ਦੇਖ ਲਓ, ਕੌਤਕ ਮੇਰੇ ਖਤਰਨਾਕ ਨੇ; ਜੰਗਲ ਵਿਚ ਚੱਲੋ। ਕਹਿੰਦੀ, ਤੁਹਾਨੂੰ ਲੋਭੀ ਦਾ ਕੌਤਕ ਦਿਖਾਉਂਦੀ ਹਾਂ। ਮਾਇਆ ਦੀ ਥੈਲੀ ਰਸਤੇ ਵਿਚ ਸੁੱਟ ਦਿਤੀ।

ਚਾਰ ਮਿਤਰ ਤੁਰੇ ਆਉਂਦੇ ਨੇ, ਇਕੱਠੇ ਤੁਰੇ ਨੇ, ਇਕੱਠੇ ਹੀ ਕਿਤੇ ਜਾਣਾ ਹੈ, ਤੇ ਇਕੱਠਿਆਂ ਨੇ ਹੀ ਵਾਪਿਸ ਆਉਣਾ ਸੀ। ਜਾਂਦੇ-ਜਾਂਦੇ ਜਦ ਮਾਇਆ ਦੀ ਥੈਲੀ ਦੇਖੀ, ਚਮਕ ਮਾਰਦੀ ਹੈ, ਮੋਹਰਾਂ ਚਮਕਦੀਆਂ ਨੇ। ਕਹਿਣ ਲੱਗੇ, ਲੈ ਬਈ, ਕੋਈ ਚੀਜ਼ ਹੋਵੇ, ਆਪਾਂ ਚਾਰ ਹਿੱਸਿਆਂ ਵਿਚ ਵੰਡ ਲੈਣੀ ਹੈ। ਅੱਗੇ ਗਏ, ਬੜੇ ਖੁਸ਼ ਹੋਏ, ਥੈਲੀ ਉਠਾ ਲਈ। ਮੋਹਰਾਂ ਦੀ ਭਰੀ ਪਈ ਹੈ।

ਇਕ ਪਾਸੇ ਹੋ ਗਏ ਕਿ ਕੋਈ ਆ ਨਾ ਜਾਵੇ ਜਿਸ ਦੀ ਗਿਰੀ ਹੋਈ ਹੈ, ਕੁਰਾਹੇ ਚੱਲਣ ਲਗ ਗਏ। ਥੋੜ੍ਹੀ ਦੂਰ ਗਏ, ਕਿ ਆਪਾਂ ਵੰਡ ਲਈਏ। ਟੱਪਦੇ ਨੇ, ਛਾਲਾਂ ਮਾਰਦੇ ਨੇ ਕਿ ਐਨਾ ਧਨ ਤਾਂ ਆਪਾਂ ਨੂੰ ਕਦੇ ਪ੍ਰਾਪਤ ਹੀ ਨਹੀਂ ਸੀ ਹੋਣਾ, ਇਹ ਤਾਂ ਸਾਡੀ ਕਿਸਮਤ ਹੀ ਖੁੱਲ੍ਹ ਗਈ। ਪਹਿਲਾਂ ਆਪਾਂ ਖਾ ਪੀ ਲਈਏ - ਫੇਰ ਵੰਡਾਂਗੇ। ਦੋ ਬੰਦੇ ਭੇਜ ਦਿਤੇ ਕਿ ਜਾਉ, ਰੋਟੀ ਲੈ ਆਉ - ਪਿੰਡ 'ਚੋਂ। ਉਹ ਦੋਇ ਚੁੱਪ ਕਰੀ ਜਾਂਦੇ ਨੇ। ਏਧਰ ਦੋਇ ਚੁੱਪ ਕਰੀ ਬੈਠੇ ਨੇ। ਇਕ ਕਹਿੰਦਾ -

"ਤੂੰ ਗੱਲ ਨਹੀਂ ਕਰਦਾ?"

"ਤੂੰ ਕਰ।"

"ਜੇ ਮੈਂ ਗੱਲ ਕਰਾਂ, ਤੂੰ ਬੁਰਾ ਤਾਂ ਨਹੀਂ ਮੰਨੇਗਾ?"

"ਨਹੀਂ।"

"ਜੇ ਆਪਾਂ ਦੋਇ ਲੈ ਲਈਏ ਇਹ ਮੋਹਰਾਂ ਕਿਸੇ ਢੰਗ ਦੇ ਨਾਲ?"

"ਮੈਂ ਵੀ ਇਹੀ ਸੋਚਦਾਂ ਕਿ ਆਪਾਂ ਦੋਹਾਂ ਨੂੰ.........।"

"ਫੇਰ ਆਪਣੀ ਗੱਲ ਬਣ ਗਈ। ਰੋਟੀ ਆਪਾਂ ਖਾ ਚਲਦੇ ਹਾਂ ਤੇ ਉਨ੍ਹਾਂ ਦੀ ਰੋਟੀ ਵਿਚ ਜ਼ਹਿਰ ਪਾ ਦਿਆਂਗੇ। ਖਾਣਗੇ, ਮਰ ਜਾਣਗੇ। ਕੋਲ ਨਦੀ ਚਲਦੀ ਹੈ, ਘਸੀਟ ਕੇ ਸੁੱਟ ਦਿਆਂਗੇ।"

ਸੋ ਇਸੇ ਤਰ੍ਹਾਂ ਕਰਿਆ। ਓਧਰ ਉਹ ਵੀ ਚੁੱਪ ਕਰੀਂ ਬੈਠੇ ਨੇ। ਇਕ ਕਹਿਣ ਲੱਗਾ - "ਕੋਈ ਗੱਲ ਸੁਣਾਂ। ਆਪਾਂ ਨੂੰ ਖੁਸ਼ ਹੋਣਾ ਚਾਹੀਦਾ ਹੈ, ਐਨਾ ਪੈਸਾ ਮਿਲਿਆ ਹੈ। ਕੀ ਸੋਚਦਾ ਹੈਂ?"

"ਤੂੰ ਕੀ ਸੋਚਦਾ ਹੈਂ?"

"ਤੂੰ ਕੀ ਸੋਚਦਾ ਹੈਂ?"

"ਤੂੰ ਦਸ ਪਹਿਲਾਂ।"

"ਮੈਂ ਕਹਿਨਾਂ ਕਿ ਇਹ ਮੋਹਰਾਂ ਆਪਾਂ ਦੋਇ ਲੈ ਲਈਏ।"

"ਇਹੀ ਗੱਲ ਮੈਂ ਸੋਚਦਾ ਹਾਂ।"

"ਫੇਰ ਗੱਲ ਕਿਵੇਂ ਬਣੇਂ?"

"ਉਹ ਰੋਟੀ ਲਿਆ ਕੇ ਰਖਣਗੇ, ਇਕ ਦਾ ਗਲ ਤੂੰ ਵੱਢ ਦਈਂ, ਇਕ ਦਾ ਮੈਂ ਵੱਢ ਦਊਂ ਤੇ ਚੁੱਕ ਕੇ ਨਦੀ ਵਿਚ ਸੁੱਟ ਦਿਆਂਗੇ; ਫੇਰ ਸਾਨੂੰ ਮਿਲ ਜਾਊ।"

ਇਵੇਂ ਹੀ ਕਰਿਆ। ਇਨ੍ਹਾਂ ਨੇ ਉਨ੍ਹਾਂ ਨੂੰ ਮਾਰ ਦਿਤਾ, ਉਨ੍ਹਾਂ ਨੇ ਇਹ ਮਾਰ ਦਿਤੇ ਤੇ ਮਾਇਆ ਉਥੇ ਦੀ ਉਥੇ ਹੀ ਪਈ ਰਹਿ ਗਈ।

ਕਹਿੰਦੀ, ਕਿਉਂ ਸੰਤ ਜੀ! ਦੇਖਿਆ ਮੇਰਾ ਕੌਤਕ! ਮੈਂ ਲੋਭੀ ਬੰਦਿਆਂ ਨੂੰ ਇਉਂ ਕਾਬੂ ਕਰਦੀ ਹਾਂ, ਇਉਂ ਪਾਪ ਕਰਾਉਂਦੀ ਹਾਂ।

ਗੁਰੂ ਮਹਾਰਾਜ ਕਹਿੰਦੇ, ਪ੍ਰੇਮੀਓ! ਲੋਭੀ ਦਾ ਨਾ ਵਿਸਾਹ ਕਰਿਓ ਕੋਈ ਵੀ। ਇਹ ਐਹੋ ਜਿਹਾ ਧੋਖੇਬਾਜ਼ ਹੁੰਦਾ ਹੈ, ਐਹੋ ਜਿਹੀ ਥਾਂ ਧੋਖਾ ਦਊ ਜਿਥੇ ਹੱਥ ਹੀ ਨਾ ਪਵੇ -

***ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥***
***ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥*** ***ਅੰਗ - ੧੪੧੭***

ਜਿਥੇ ਕੁਛ ਵੀ ਨਹੀਂ ਬਣ ਸਕਦਾ, ਓਥੇ ਆ ਕੇ ਇਹਨੇ ਧੋਖਾ ਦੇਣਾ ਹੈ -

***ਧਾਰਨਾ - ਕਰੀਂ ਨਾ ਵਿਸਾਹ,***
***ਜਿੰਦੇ ਭੁੱਲ ਕੇ ਭੀ ਲੋਭੀ ਦਾ - ੨, ੨.***

ਜਿਥੇ ਕੁਛ ਵੀ ਨਹੀਂ ਬਣਦਾ, ਓਥੇ ਲੋਭੀ ਬੰਦਾ ਮਾਰਿਆ ਕਰਦਾ ਹੈ। ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ ਨੇ -

***ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥***
***ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥*** ***ਅੰਗ - ੧੩੬੫***

ਲੱਖ ਕਰੋੜ ਕਹਿੰਦੇ ਨੇ 100 ਖਰਬ ਰੁਪਏ ਵਾਲਾ ਵੀ ਜਦੋਂ ਸੰਸਾਰ ਤੋਂ ਜਾਂਦਾ ਹੈ। ਕਿੰਨਿਆਂ ਨੂੰ ਹੀ ਗੁਰੂ ਨਾਨਕ ਪਾਤਸ਼ਾਹ ਮਿਲੇ। ਪਹਿਲਾਂ ਤਾਂ ਦੁਨੀ ਚੰਦ ਨੂੰ ਮਿਲੇ, ਸੱਤ ਕਰੋੜ ਰੁਪਿਆ ਉਹਦੇ ਕੋਲ ਜਮ੍ਹਾਂ ਸੀ। ਮਹਾਰਾਜ ਨੇ ਕੌਤਕ ਵਰਤਾਇਆ। ਪਹਿਲਾਂ ਤਾਂ ਉਹਦੇ ਪਿਤਾ ਦਾ ਸ਼ਰਾਧ ਸੀ, ਕਿਹਾ, "ਤੇਰੇ ਪਿਤਾ ਨੂੰ ਪ੍ਰਸ਼ਾਦਾ ਨਹੀਂ ਪਹੁੰਚਿਆ। ਤੇਰਾ ਪਿਤਾ ਤਾਂ ਬਘਿਆੜ ਬਣਿਆ ਬੈਠਾ ਸੱਤ ਦਿਨ ਦਾ ਭੁੱਖਾ ਹੈ; ਜਾਹ, ਪ੍ਰਸ਼ਾਦਾ ਲੈ ਜਾ।" ਨਿਹਚਾ ਹੋਇਆ ਉਹਨੂੰ, ਜਦੋਂ ਆਪਣੇ ਪਿਤਾ ਤੋਂ ਸਾਰੀਆਂ ਗੱਲਾਂ ਸੁਣੀਆਂ। ਕਹਿੰਦਾ, "ਪੁੱਤਰ! ਆਹ ਹਾਲ ਹੁੰਦਾ ਹੈ ਪ੍ਰਮੇਸ਼ਰ ਦੇ ਨਾਮ ਤੋਂ ਬਗੈਰ। ਮੈਂ ਤਾਮਸੀ ਜੂਨੀ ਵਿਚ ਪੈ ਗਿਆ, ਬਘਿਆੜ ਬਣਿਆ ਦੁਖੀ ਹੋਇਆਂ ਫਿਰਦਾਂ। ਤੇਰੇ ਘਰ ਪ੍ਰਮੇਸ਼ਰ ਆਪ ਆਇਆ ਹੋਇਆ ਹੈ, ਬਚਨ ਮੰਨ ਲੈ, ਆਪਣੀ ਗਤੀ ਕਰਾ ਲੈ। ਤੇਰੇ ਕਰਕੇ

ਮੇਰਾ ਵੀ ਉਧਾਰ ਹੋ ਜਾਊ। ਤੂੰ ਦਰਸ਼ਨ ਕਰੇ ਨੇ ਉਨ੍ਹਾਂ ਦੇ, ਤੇਰੇ ਦਰਸ਼ਨ ਕਰਨ ਕਰਕੇ ਮੈਨੂੰ ਦੇਵ ਦੇਹੀ ਪ੍ਰਾਪਤ ਹੋ ਗਈ।" ਆ ਕੇ ਚਰਨੀਂ ਢਹਿ ਪਿਆ –

"ਕ੍ਰਿਪਾ ਕਰੋ ਮਹਾਰਾਜ! ਮੈਨੂੰ ਕੋਈ ਸੇਵਾ ਦੱਸੋ।"

"ਸੇਵਾ ਤਾਂ ਕੋਈ ਨਹੀਂ।"

"ਮਰਦਾਨਿਆਂ! ਸੂਈ ਹੈਗੀ?"

"ਹੈਗੀ ਮਹਾਰਾਜ।"

"ਲਿਆ।"

"ਐਹ ਫੜ ਲਉ ਸੇਠ ਜੀ ਸੂਈ।"

"ਮਹਾਰਾਜ ਕੀ ਕਰਾਂ?"

"ਤੈਥੋਂ ਅਗਲੀ ਦਰਗਾਹ ਵਿਚ ਲੈ ਲਵਾਂਗੇ।"

ਸੋਚਿਆ ਨਹੀਂ ਕਿ ਮਹਾਰਾਜ ਕੀ ਕਹਿ ਗਏ। ਘਰਵਾਲੀ ਨੂੰ ਜਾ ਕੇ ਸੂਈ ਦੇ ਦਿਤੀ ਕਿ ਸੰਤਾਂ ਨੇ ਇਹ ਗੱਲ ਕਹੀ ਹੈ। ਉਹ ਕੁਝ ਸਿਆਣੀ ਸੀ, ਕਹਿਣ ਲੱਗੀ, "ਸੇਠ ਜੀ! ਅਗਲੀ ਦਰਗਾਹ ਵਿਚ? ਜੇ ਛਾਤੀ ਤੇ ਧਰਾਂਗੇ, ਸਰੀਰ ਨੇ ਜਲ ਜਾਣਾ ਹੈ, ਸੁਆਹ ਵੀ ਨਹੀਂ ਜਾਣੀ ਨਾਲ, ਹੱਡੀਆਂ ਵੀ ਨਹੀਂ ਰਹਿਣੀਆਂ, ਸੂਈ ਕਿਥੋਂ ਲੈ ਜਾਵਾਂਗੇ? ਜਾਉ, ਸੰਤਾਂ ਦਾ ਕੋਈ ਮਤਲਬ ਹੈ – ਪੁੱਛੋ ਉਨ੍ਹਾਂ ਨੂੰ।" ਦੁਬਾਰਾ ਆ ਗਿਆ –

"ਪਾਤਸ਼ਾਹ! ਸੂਈ ਤਾਂ ਨਾਲ ਨਹੀਂ ਜਾਣੀ।"

"ਜਿਥੇ ਤੇਰਾ ਧਨ ਜਾਊਗਾ – ਸੱਤ ਕਰੋੜ, ਉਥੇ ਨਾਲ ਇਹ ਨਹੀਂ ਜਾਏਗੀ?"

"ਪਾਤਸ਼ਾਹ! ਇਹ ਤਾਂ ਨਾਲ ਨਹੀਂ ਜਾਣੀ।"

"ਫੇਰ ਤੂੰ ਜੋੜੀ ਬੈਠਾ ਹੈਂ, ਕੀ ਕਰੇਂਗਾ, ਕੀ ਫਾਇਦਾ ਹੈ, ਕੋਈ ਫਾਇਦਾ ਵੀ ਹੈ ਇਸਦਾ?"

"ਪਾਤਸ਼ਾਹ! ਮੇਰੇ ਤਾਂ ਨੇਤਰ ਖੁੱਲ੍ਹ ਗਏ। ਮਹਾਰਾਜ! ਇਹ ਨਾਲ ਵੀ ਜਾ ਸਕਦਾ ਹੈ?"

ਮਹਾਰਾਜ ਕਹਿੰਦੇ –

***ਕੀਚੈ ਨੇਕਨਾਮੀ ਜੋ ਦੇਵੈ ਖੁਦਾਇ॥***
***ਜੋ ਦੀਸੈ ਜਿਮੀ ਪਰ ਸੁ ਹੋਸੀ ਫਨਾਇ॥***
***ਦਾਯਮ ਵ ਦੌਲਤ ਕਸੇ ਬੇਸ਼ੁਮਾਰ॥***
***ਨ ਰਹਿੰਗੇ ਕਰੋੜੀ ਨ ਰਹਿੰਗੇ ਹਜ਼ਾਰ॥***
***ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ॥***
***ਦੇਵੈ ਦਿਲਾਵੈ ਰਜਾਵੈ ਖੁਦਾਇ॥***
***ਹੋਤਾ ਨ ਰਾਖੈ ਅਕੇਲਾ ਨ ਖਾਇ॥***
***ਤਹਕੀਕ ਦਿਲ ਦਾਨੀ ਵਹੀ ਭਿਸਤ ਜਾਇ॥*** ***ਨਸੀਹਤਨਾਮਾ ਪਾਤਸ਼ਾਹੀ ੧***

ਕਹਿੰਦੇ, "ਇਕੱਲਾ ਨਾ ਖਾ ਲਈਂ, ਇਹਨੂੰ ਧਰਮ ਦੇ ਉਤੇ ਦਾਨ ਕਰ ਦੇ; ਕਰ ਦੇ ਸੇਵਾ, ਸੰਸਾਰ ਦੁਖੀ ਹੈ, ਚੀਜ਼ਾਂ ਬਣਾ ਦੇ ਇਨ੍ਹਾਂ ਦੇ ਵਾਸਤੇ – ਬੇਅੰਤ ਚੀਜ਼ਾਂ, ਖਰਚ ਦੇ।" ਸਾਰਾ ਧਨ ਖਰਚ ਦਿਤਾ। ਮਹਾਰਾਜ ਕਹਿੰਦੇ, "ਘਰ?" "ਮਹਾਰਾਜ! ਇਹ ਵੀ ਇਸੇ ਧਨ ਦਾ ਹੈ।" ਕਹਿੰਦੇ, "ਇਹਨੂੰ ਧਰਮਸਾਲਾ ਬਣਾ ਦੇ, ਸਤਿਸੰਗ ਕਰ। ਇਹ ਵੀ ਤੇਰੇ ਨਾਲ ਜਾਏਗਾ।" ਸਾਧੂ ਬਣਾ ਦਿਤਾ। ਕਾਰੂੰ ਦੇ ਪਾਸ ਜਾਂਦੇ ਨੇ। ਪਤਾ ਲੱਗਿਆ ਕਿ ਬਹੁਤ ਧਨ ਜੋੜਿਆ ਹੈ। ਇਕ ਪ੍ਰੇਮੀ ਨੂੰ ਪੁੱਛਿਆ –

"ਤੁਹਾਡਾ ਆਹ ਹਾਲ ਕਿਉਂ ਹੈ - ਪਾਟੇ ਹੋਏ ਕਪੜੇ, ਟੁੱਟੇ ਹੋਏ ਘਰ, ਤੇ ਭਾਂਡੇ ਮਿੱਟੀ ਦੇ, ਉਹ ਵੀ ਟੁੱਟੇ ਹੋਏ। ਕੀ ਗੱਲ?"

"ਮਹਾਰਾਜ! ਇਥੇ ਧਨ ਨਹੀਂ ਹੈ, ਪੈਸਾ ਨਹੀਂ ਹੈ।"

"ਪੈਸਾ ਕਿੱਧਰ ਗਿਆ?"

"ਸਾਰਾ ਕਾਰੂੰ ਬਾਦਸ਼ਾਹ ਨੇ 'ਕੱਠਾ ਕਰ ਲਿਆ।"

ਦਰਵਾਜ਼ੇ ਦੇ ਅੱਗੇ ਖੜ੍ਹੇ ਗੱਲਾਂ ਕਰਦੇ ਨੇ - ਕਾਰੂੰ ਦੇ ਕਿਲ੍ਹੇ ਦੇ, ਤੇ ਸਿਪਾਹੀ ਦੱਸ ਰਿਹਾ ਹੈ। ਮਹਾਰਾਜ ਕਹਿੰਦੇ, "ਕਿਵੇਂ ਕਰ ਰਿਹਾ ਹੈ?" ਕਹਿੰਦੇ, "ਮਹਾਰਾਜ! ਕੀ ਦੱਸੀਏ! ਇਕ ਵਾਰੀ ਵਜ਼ੀਰਾਂ ਨੇ ਰਿਪੋਰਟ ਕਰੀ ਕਿ ਸਾਰਾ ਧਨ ਆ ਗਿਆ। ਬਾਦਸ਼ਾਹ ਕਹਿੰਦਾ, ਨਹੀਂ, ਅਜੇ ਹੋਣਾ ਹੈ, ਮੈਂ ਕਢਾਊਂਗਾ। ਇਕ ਲੜਕੀ ਨੂੰ ਬੱਘੀ ਵਿਚ ਬਿਠਾ ਕੇ ਬਾਜ਼ਾਰ ਵਿਚ ਢੰਡੋਰਾ ਫੇਰਿਆ ਕਿ ਇਸ ਲੜਕੀ ਦੀ ਸ਼ਾਦੀ ਉਹਦੇ ਨਾਲ ਕਰੀ ਜਾਏਗੀ ਜਿਹੜਾ ਇਕ ਦਿਨਾਰ ਲਿਆਏਗਾ। ਇਕ ਨੌਜਵਾਨ ਨੇ ਦੇਖਿਆ, ਘਰ ਆ ਕੇ ਕਹਿਣ ਲੱਗਿਆ, ਮਾਤਾ! ਇਕ ਦਿਨਾਰ ਦੀ ਮਿਲਦੀ ਹੈ ਲੜਕੀ - ਇਕ ਰੁਪਏ ਦੀ - ਮੈਨੂੰ ਰੁਪਿਆ ਦੇ। ਕਹਿੰਦੀ, ਬੇਟਾ! ਰੁਪਿਆ ਤਾਂ ਹੈ ਨਹੀਂ। ਅਖੀਰ, ਜਦ ਉਹ ਕਹਿਣ ਲੱਗਿਆ ਕਿ ਮੈਂ ਮਰ ਜਾਊਂ; ਮਾਂ ਨੂੰ ਮਮਤਾ ਜਾਗੀ ਤੇ ਕਹਿੰਦੀ, ਜਾਹ ਫੇਰ ਆਪਣੇ ਪਿਓ ਦੀ ਕਬਰ ਪੁੱਟ ਲੈ। ਉਹਦੇ ਮੂੰਹ ਦੇ ਵਿਚ ਇਕ ਰੁਪਿਆ ਪਾਇਆ ਸੀ, ਉਹ ਕੱਢ ਲੈ। ਰੁਪਿਆ ਲੈ ਕੇ ਆ ਗਿਆ। ਜਦ ਰੁਪਿਆ ਲੈ ਕੇ ਗਿਆ, ਪੇਸ਼ ਕਰਿਆ; ਉਥੇ ਹੀ ਗ੍ਰਿਫਤਾਰ ਕਰ ਲਿਆ। ਕਾਰੂੰ ਦੇ ਪੇਸ਼ ਕੀਤਾ, ਕਹਿੰਦਾ, ਦੱਸ ਰੁਪਿਆ ਕਿਥੋਂ ਲਿਆ ਹੈ? ਕਹਿੰਦਾ, ਮੈਂ ਤਾਂ ਆਪਣੇ ਬਾਪ ਦੀ ਕਬਰ 'ਚੋਂ ਉਹਦੇ ਮੂੰਹ ਵਿਚੋਂ ਕੱਢਿਆ ਹੈ। ਹੁਕਮ ਦੇ ਦਿਤਾ ਕਿ ਸਾਰੇ ਕਬਰਸਤਾਨ ਪੁੱਟ ਕੇ ਰੁਪਏ ਕੱਢ ਲਓ। ਮਹਾਰਾਜ! ਇਹ ਹਾਲ ਕਰਿਆ ਹੈ - ਇਸ ਨੇ।" ਮਹਾਰਾਜ ਕਹਿੰਦੇ, "ਜਾਓ, ਇਹਨੂੰ ਕਹਿ ਦਿਉ ਕਿ ਤੈਨੂੰ ਕੋਈ ਦਰਵੇਸ਼ ਮਿਲਣਾ ਚਾਹੁੰਦਾ ਹੈ।"

ਉਸ ਵੇਲੇ ਮਹਾਰਾਜ ਨੇ ਠੀਕਰੀਆਂ ਇਕੱਠੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਜਦ ਕਾਰੂੰ ਆਇਆ, ਖਬਰ ਲੱਗੀ ਤੇ ਬਾਹਰ ਆ ਕੇ ਦਰਸ਼ਨ ਕਰਨ ਲੱਗਿਆ ਤਾਂ ਪ੍ਰਭਾਵਿਤ ਹੋ ਗਿਆ। ਜਦੋਂ ਮਹਾਰਾਜ ਦੇ ਦਰਸ਼ਨ ਕੀਤੇ - ਮੂੰਹ ਵਿਚ ਉਂਗਲੀ ਪਾ ਲਈ। ਕਹਿੰਦਾ, ਐਸੇ ਦਰਵੇਸ਼ ਦੇ ਕਿਤੇ ਦਰਸ਼ਨ ਨਹੀਂ ਕਰੇ। ਐਨਾ ਸ਼ਾਂਤ! ਦੇਖਦੇ ਸਾਰ ਸ਼ਾਂਤੀ ਆ ਗਈ। ਸ਼ਾਂਤੀ ਹੀ ਨਹੀਂ ਆਈ, ਅੰਦਰ ਗਿਆਨ ਪੈਦਾ ਹੋਣਾ ਸ਼ੁਰੂ ਹੋ ਗਿਆ। ਲੇਕਿਨ ਕਿਰਿਆ ਤੋਂ ਹੈਰਾਨ ਹੁੰਦਾ ਹੈ। ਦੋ ਤਿੰਨ ਆਵਾਜ਼ਾਂ ਦਿੱਤੀਆਂ, ਦਰਵੇਸ਼! ਦੱਸੋ ਕੀ ਕੰਮ ਹੈ?" ਤੇ ਮਹਾਰਾਜ ਛੇਤੀ ਛੇਤੀ ਠੀਕਰੀਆਂ ਇਕੱਠੀਆਂ ਕਰੀਂ ਜਾਂਦੇ ਨੇ, ਕਾਰੂੰ ਵੱਲ ਵੀ ਦੇਖਦੇ ਨੇ। ਅਖੀਰ ਕੋਲ ਆ ਕੇ ਕਹਿਣ ਲੱਗਿਆ–

"ਐ ਦਰਵੇਸ਼! ਇਹ ਠੀਕਰੀਆਂ ਤੁਸੀਂ ਕਿਉਂ ਇਕੱਠੀਆਂ ਕਰੀ ਜਾਂਦੇ ਹੋ?"

"ਸਾਨੂੰ ਚੰਗੀਆਂ ਲਗਦੀਆਂ ਨੇ।"

"ਕੀ ਕਰੋਂਗੇ?"

"ਅਸੀਂ ਦਰਗਾਹ ਵਿਚ ਨਾਲ ਲੈ ਕੇ ਜਾਣੀਆਂ ਨੇ - ਆਪਣੇ।"

"ਤੁਸੀਂ ਮਸਤਾਨੇ ਹੋ।"

"ਅਸੀਂ ਕਿਉਂ ਮਸਤਾਨੇ ਹਾਂ? ਤੇਰੇ ਜਿਥੇ 45 ਗੰਜ ਜੋੜੇ ਹੋਏ ਨੇ, ਉਥੇ ਰੱਖ ਦਿਆਂਗੇ। ਜਿੱਥੇ ਐਨਾ ਭਾਰ ਲੈ ਕੇ ਜਾਏਂਗਾ, ਆਹ ਇਕ ਨਿੱਕਾ ਜਿਹਾ ਝੋਲਾ ਨਹੀਂ ਜਾਏਗਾ - ਠੀਕਰੀਆਂ ਦਾ?"

"ਇਹ ਤਾਂ ਮੇਰੇ ਨਾਲ ਨਹੀਂ ਜਾਣੇ।"

"ਤੇਰੇ ਪਿਉ ਨੇ ਵੀ ਜੋੜੇ ਸੀ, ਉਹ ਕਿਥੇ ਨੇ?"

"ਉਹ ਏਥੇ ਹੀ ਛੱਡ ਗਿਆ।"

"ਫੇਰ ਤੂੰ ਵੀ ਏਥੇ ਹੀ ਛੱਡ ਜਾਏਂਗਾ।"

"ਦਰਵੇਸ਼! ਮੈਨੂੰ ਸੁਮੱਤਿ ਦਿਉ।"

"ਸੁਮੱਤਿ ਤਾਂ ਇਹ ਹੈ ਕਿ ਸਾਰਾ ਧਨ ਰਿਆਇਆ ਤੇ ਖਰਚ ਦੇ। ਤੂੰ ਰਿਆਇਆ ਭੁੱਖੀ ਮਾਰ ਦਿਤੀ ਤੇ ਪੈਸੇ ਇਕੱਠੇ ਕਰਨ ਦੀ ਧੁਨ ਵਿਚ ਮਸਤ ਹੋਇਆ ਹੋਇਆ ਹੈ।"

ਸੋ ਮਹਾਰਾਜ ਕਹਿੰਦੇ -

***ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥***
***ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥*** ***ਅੰਗ - ੧੩੬੫***

ਮਹਿਮੂਦ ਗਜ਼ਨਵੀ ਨੇ 16 ਹਮਲੇ ਕੀਤੇ ਹਿੰਦੁਸਤਾਨ ਤੇ। ਸੋਮਨਾਥ ਦੇ ਮੰਦਰ 'ਚੋਂ ਚਾਰ ਅਰਬ ਰੁਪਿਆ ਲੁੱਟਿਆ - ਬੇਅੰਤ ਧਨ ਲੁੱਟਿਆ। 50 ਸਾਲ ਦੀ ਉਮਰ ਵਿਚ ਆ ਕੇ ਉਹਨੂੰ ਅਧਰੰਗ ਹੋ ਗਿਆ ਤੇ ਪਤਾ ਲੱਗ ਗਿਆ ਕਿ ਹੁਣ ਨਹੀਂ ਮੈਂ ਬਚਦਾ। ਮਨ ਵਿਚ ਲਾਲਸਾ ਜਾਗੀ ਕਿ ਮੈਂ ਇਕ ਵਾਰੀ ਦੇਖਣਾ ਚਾਹੁੰਦਾ ਹਾਂ - ਜਿੰਨਾਂ ਧਨ ਲਿਆਇਆ ਹੈ। ਢੇਰ ਲਾ ਦਿਤੇ ਗਏ ਤੇ ਪਹੀਆਂ ਵਾਲੀ ਕੁਰਸੀ ਤੇ ਬਿਠਾ ਕੇ ਰੋਹੜੀ ਲਈ ਜਾਂਦੇ ਨੇ। ਰੋਂਦਾ ਜਾਂਦਾ ਹੈ; ਕਦੇ ਐਧਰ ਦੇਖਦਾ ਹੈ, ਕਦੇ ਓਧਰ ਦੇਖਦਾ ਹੈ; ਇਹਦੇ ਵਿਚ ਐਨੇ ਹਜ਼ਾਰ ਬੰਦਾ ਮਰਿਆ, ਐਨੇ ਹਜ਼ਾਰ ਮਾਰਿਆ। ਅਖੀਰ, ਅਫਸੋਸ ਕਰਿਆ ਮਨ ਵਿਚ, ਕਹਿਣ ਲੱਗਿਆ, ਮੈਂ ਬੜੀ ਭਾਰੀ ਭੁੱਲ ਕੀਤੀ। ਮੇਰੇ ਨਾਲ ਤਾਂ ਕੁਛ ਵੀ ਨਹੀਂ ਜਾਣਾ ਤੇ ਮੇਰੀ ਔਲਾਦ ਨਿਕੰਮੀ ਹੈ, ਇਨ੍ਹਾਂ ਤੋਂ ਤਾਂ ਖੋਹ ਲੈਣਾ ਹੈ ਦੂਜਿਆਂ ਨੇ ਤੇ ਗਜ਼ਨੀ ਦੇ ਲੋਕਾਂ ਤੇ ਬਿਪਤਾ ਆਏਗੀ। ਹੁਣ ਮੈਂ ਤਾਂ ਬਚਣਾ ਨਹੀਂ; ਤੁਸੀਂ ਪੰਧਨਾਮਾ ਲਿਖੋ। ਉਸ ਵੇਲੇ ਪੰਧਨਾਮਾ..........ਇਕ ਤਾਂ ਵਸੀਅਤ ਹੁੰਦੀ ਹੈ ਕਿ ਮੇਰੇ ਮਰਨ ਤੋਂ ਬਾਅਦ ਜਾਇਦਾਦ ਕਿਹਨੂੰ ਜਾਵੇ ਤੇ ਪੰਧਨਾਮਾ ਹੁੰਦਾ ਹੈ 'ਅੰਤਲਾ ਅਨੁਭਵ' ਲਿਖਿਆ ਜਾਂਦਾ ਹੈ ਤੇ ਉਹਦੇ ਵਿਚ ਅਨੁਭਵ ਲਿਖਾਉਂਦਾ ਹੈ। ਕਹਿਣ ਲੱਗਿਆ ਕਿ ਮੇਰੇ ਹੱਥ ਕੱਫਣ 'ਚੋਂ ਬਾਹਰ ਰੱਖਿਓ ਤੇ ਢੰਢੋਰਚੀ ਢੰਢੋਰਾ ਪਿੱਟਦਾ ਜਾਵੇ ਕਿ ਇਹ ਮਹਿਮੂਦ ਗਜ਼ਨਵੀ ਜਾ ਰਿਹਾ ਹੈ ਜਿਹੜਾ ਖਰਬਾਂ ਰੁਪਏ ਲੁੱਟ ਕੇ ਲਿਆਇਆ ਸੀ। ਕਿਸੇ ਕਵੀ ਨੇ ਇਸ ਤਰ੍ਹਾਂ ਦੇ ਨਾਲ ਲਿਖਿਆ ਹੈ -

***ਮੇਰੇ ਹੱਥ ਏ ਕੱਫਣ ਤੋਂ ਬਾਹਰ ਰੱਖਣੇ,***
***ਵੇਖ ਲਏ ਦੁਨੀਆਂ ਜਾਂਦੀ ਵਾਰ ਮੈਨੂੰ।***
***ਕੀ ਲੈ ਚੱਲਿਆ ਹਾਂ ਆਪਣੇ ਨਾਲ ਮੈਂ ਹੁਣ,***
***ਸਿਖਿਆ ਲਏ ਮੈਥੋਂ, ਪਾ ਧਿਰਕਾਰ ਮੈਨੂੰ।***
***ਸਾਰੀ ਉਮਰ ਹੀ ਲਹੂ ਵਿਚ ਰਹੇ ਡੁੱਬੇ,***
***ਵੇਲੇ ਅੰਤ ਦੇ ਰਹੇ ਫਿਟਕਾਰ ਮੈਨੂੰ।***
***ਹਾਇ ਨਫਸ ਸੈਤਾਨ ਦੇ ਲੱਗ ਆਖੇ,***
***ਭੁੱਲ ਗਈ ਸੀ ਮੌਤ ਦੀ ਸਾਰ ਮੈਨੂੰ।***
***ਨਾ ਮੈਂ ਸੋਚਿਆ ਏਸ ਜਹਾਨ ਅੰਦਰ,***
***ਮਿਲੀ ਪਾਤਸ਼ਾਹੀ ਏ ਦਿਨ ਚਾਰ ਮੈਨੂੰ।***
***ਕਰਾਂ ਕੰਮ ਕੋਈ ਨੇਕ ਮਰਦ ਵਾਲਾ,***
***ਦੇਣੀ ਖੁਦੀ ਤਕਬਰੀ ਹਾਰ ਮੈਨੂੰ।***
***ਬੇਗੁਨਾਹਾਂ ਦੀ ਖੱਲ ਉਤਾਰਦਾ ਰਿਹਾ,***
***ਆਇਆ ਤਰਸ ਨਾ ਕਦੇ ਇਕ ਵਾਰ ਮੈਨੂੰ।***
***ਜਾਂਦੀ ਵਾਰੀ ਖਾਲੀ ਹੱਥੀਂ ਚੱਲਿਆ ਹਾਂ,***
***ਲੱਖ ਲੱਖ ਵਾਰ ਧਿਰਕਾਰ ਫਿਟਕਾਰ ਮੈਨੂੰ।***

ਸੋ ਮਹਾਰਾਜ ਕਹਿੰਦੇ, ਪ੍ਰੇਮੀਓ! ਇਹ ਹਾਲ ਹੋਇਆ ਕਰਦਾ ਹੈ। ਇਹਤੋਂ ਬਚ, ਤੂੰ ਸੰਤੋਖ ਧਾਰਨ ਕਰ। ਜਦ ਸੰਤੋਖ ਤੇਰੇ ਅੰਦਰ ਆ ਜਾਏਗਾ, ਉਸ ਵੇਲੇ ਤੇਰਾ ਜਿਹੜਾ ਰੂਹਾਨੀ ਸਫਰ ਹੈ, ਉਹ ਤੈਅ ਹੋਣਾ ਸ਼ੁਰੂ ਹੋ ਜਾਏਗਾ। ਜਿੰਨਾਂ ਚਿਰ ਤੇਰੇ ਅੰਦਰ ਸੰਤੋਖ ਨਹੀਂ ਆਉਂਦਾ, ਓਨੀ ਦੇਰ ਤਕ ਤੂੰ ਭਜਨ ਨਹੀਂ ਕਰ ਸਕਦਾ; ਤੇਰਾ ਭਜਨ ਵੀ ਰੋਟੀ ਦਾ, ਪੈਸਿਆਂ ਦਾ ਹੋਏਗਾ। ਬਿਰਤੀ ਟਿਕਾਈ ਬੈਠਾ ਹੈਂ, ਅੱਖਾਂ ਮੀਟੀ ਬੈਠਾ ਹੈਂ, ਫਿਰਦਾ ਕਿੱਥੇ ਹੈਂ - ਪੈਸੇ ਇਕੱਠੇ ਕਰਨ ਦੇ ਵਾਸਤੇ। ਇਸ ਤਰ੍ਹਾਂ ਦੇ ਨਾਲ ਇਹ ਚੀਜ਼ਾਂ ਸਾਰੀਆਂ ਹੋਇਆ ਕਰਦੀਆਂ ਨੇ।

ਤੀਸਰਾ ਜੋ ਨੇਮ ਹੈ, ਉਹ ਹੋਇਆ ਕਰਦਾ ਹੈ ਜਿਸਨੂੰ 'ਆਸਤਕ ਬੁੱਧੀ' ਕਹਿੰਦੇ ਨੇ। ਪਹਿਲਾਂ ਵਾਹਿਗੁਰੂ ਦੇ ਉਤੇ ਪੂਰਾ ਭਰੋਸਾ ਹੋਣਾ ਚਾਹੀਦਾ ਹੈ। ਜੇ ਭਰੋਸਾ ਕੱਚਾ ਹੈ, ਫੇਰ ਭਜਨ ਨਹੀਂ ਹੋਇਆ ਕਰਦਾ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਗੁਰ ਕੀ ਪ੍ਰਤੀਤ ਜੀ,***
***ਜਿਸ ਦੇ ਮਨ ਵਿਚ ਹੈ ਭਾਈ - ੨, ੨.***

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ ਅੰਗ - ੨੮੩***

ਜੇ ਗੁਰੂ ਤੇ ਪ੍ਰਤੀਤ ਹੀ ਨਹੀਂ ਹੈ, ਭਰੋਸਾ ਹੀ ਨਹੀਂ ਹੈ, ਆਪਣੇ ਮਨ ਦੀ ਹੀ ਮੱਤ ਕਰਦਾ ਹੈ; ਫੇਰ ਨਹੀਂ ਇਸ ਰਸਤੇ ਤੇ ਚੱਲਿਆ ਕਰਦਾ। ਸੋ ਆਸਤਕ ਬੁੱਧੀ ਹੋਣੀ ਚਾਹੀਦੀ ਹੈ।

***ਵਾਹਿਗੁਰੂ ਕੋ ਜਾਪ ਕਰ ਹਰਖੈ ਮਨ ਸੁਖ ਪਾਇ॥***
***ਪੰਨਾ - ੧੦੯ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਆਸਤਕ ਬੁੱਧੀ ਧਾਰਨ ਕਰ। ਜੇ ਨਿਹਚਾ ਹੀ ਨਹੀਂ ਹੈ, ਫੇਰ ਗੱਲ ਕੀ ਬਣਨੀ ਹੈ? ਜੇ ਸ਼ਰਧਾ ਹੀ ਨਾ ਹੋਵੇ, ਜੇ ਝੋਲੀ ਹੀ ਕੋਲ ਨਾ ਹੋਵੇ ਤਾਂ ਦਾਤ ਕਿੱਥੋਂ ਪ੍ਰਾਪਤ ਹੋਣੀ ਹੈ? ਸ਼ਰਧਾ ਬਾਰੇ ਦੱਸਦੇ ਨੇ ਕਿ ਇਕ ਵਾਰੀ ਇਕ ਮਹਾਤਮਾ ਕਥਾ ਕਰਦੇ ਸੀ ਤੇ ਕੋਲ ਦੀ ਰਸਤੇ ਵਿਚ ਇਕ ਘੋੜ ਸਵਾਰ ਲੰਘਿਆ ਜਾਵੇ। ਇਕ ਪ੍ਰੇਮੀ ਨੇ ਕਿਹਾ, "ਪ੍ਰੇਮੀਆਂ! ਠਹਿਰ ਕੇ ਚਲਿਆ ਜਾਈਂ, ਦੇਖ ਐਹੋ ਜਿਹੀ ਕਥਾ ਕਦੇ ਕਦੇ ਹੁੰਦੀ ਹੈ। ਮਹਾਤਮਾ ਕਥਾ ਕਰ ਰਹੇ ਨੇ ਤੇ ਤੂੰ ਸਰਵਣ ਕਰ ਲੈ।" ਕਹਿੰਦਾ, "ਘੋੜਾ?" ਕਹਿਣ ਲੱਗੇ, "ਘੋੜਾ ਐਥੇ ਬੰਨ੍ਹ ਦੇ, ਕੋਈ ਨਹੀਂ ਲਿਜਾਂਦਾ ਤੇਰੇ ਘੋੜੇ ਨੂੰ।" ਉਹ ਪ੍ਰੇਮੀ ਬੈਠ ਕੇ ਕਥਾ ਸ੍ਰਵਣ ਕਰਨ ਲਗ ਗਿਆ। ਮਹਾਤਮਾ ਨੇ ਬਚਨ ਕਰਿਆ -

***ਭਈ ਪਰਾਪਤਿ ਮਾਨੁਖ ਦੇਹੁਰੀਆ ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥***
***ਅਵਰਿ ਕਾਜ ਤੇਰੈ ਕਿਤੈ ਨ ਕਾਮ ॥***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥ ੧ ॥***
***ਸਰੰਜਾਮਿ ਲਾਗੁ ਭਵਜਲ ਤਰਨ ਕੈ ॥***
***ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥ ਅੰਗ - ੧੨***

***ਗੁਰ ਸੇਵਾ ਤੇ ਭਗਤਿ ਕਮਾਈ॥***
***ਤਬ ਇਹ ਮਾਨਸ ਦੇਹੀ ਪਾਈ॥***
***ਇਸ ਦੇਹੀ ਕਉ ਸਿਮਰਹਿ ਦੇਵ॥***
***ਸੋ ਦੇਹੀ ਭਜੁ ਹਰਿ ਕੀ ਸੇਵ॥ ਅੰਗ - ੧੧੫੯***

ਇਕ ਘੰਟਾ ਕਥਾ ਸੁਣਦਾ ਰਿਹਾ ਤੇ ਮਨ ਵਿਚ ਨਾਲ ਦੀ ਨਾਲ ਫੈਸਲਾ ਕਰੀ ਗਿਆ ਕਿ ਮਨਾਂ! ਮੈਨੂੰ ਤਾਂ ਇਹ ਪਤਾ ਹੀ ਨਹੀਂ ਹੈ ਕਿ ਐਨੀਆਂ ਜੂਨੀਆਂ ਲੰਘਣ ਤੋਂ ਬਾਅਦ, 83, 99, 999 ਜੂਨਾਂ ਤੋਂ ਬਾਅਦ, ਇਹ ਮਨੁੱਖਾ ਦੇਹੀ ਪ੍ਰਾਪਤ ਹੋਈ ਹੈ। ਇਹ ਤਾਂ ਮੈਨੂੰ ਅੱਜ ਪਤਾ ਲੱਗਿਆ ਹੈ। 100% ਨਿਹਚਾ ਕਰੀ ਗਿਆ। ਸੰਗਤ ਚਲੀ ਗਈ, ਆਪ ਬੈਠਾ ਰਿਹਾ। ਮਹਾਤਮਾ ਨੂੰ ਮਿਲਿਆ ਤੇ ਕਹਿਣ ਲੱਗਿਆ, ਮਹਾਂਪੁਰਸ਼ੋ! ਇਹ ਤਾਂ ਤੁਸੀਂ ਮੇਰੇ ਤੇ ਬੜੀ ਕ੍ਰਿਪਾ ਕੀਤੀ ਹੈ, ਮੇਰੇ ਨੇਤਰ ਖੋਲ੍ਹ ਦਿਤੇ, ਮੈਂ ਤਾਂ ਅੱਜ ਪਹਿਲੀ ਵਾਰ ਤੁਹਾਡੀ ਕਥਾ ਸ੍ਰਵਣ ਕੀਤੀ ਹੈ, ਇਹ ਗੱਲ ਤਾਂ ਮੈਂ ਕਦੇ ਸੋਚੀ ਹੀ ਨਹੀਂ ਸੀ। ਮੈਂ ਤਾਂ ਸਮਝਦਾ ਸੀ ਕਿ ਪੈਦਾ ਹੋਏ ਹਾਂ, ਜ਼ਮੀਨ ਜਾਇਦਾਦ ਬਣਾ ਕੇ, ਪੈਸੇ ਕਮਾ ਕੇ ਸੰਸਾਰ ਤੋਂ ਚਲੇ ਜਾਂਦੇ ਹਾਂ। ਜਾਣਾ ਤਾਂ ਮੇਰੇ ਯਾਦ ਨਹੀਂ ਹੈ, ਪਰ ਇਉਂ ਕਦੇ ਕਦੇ ਖਿਆਲ ਆ ਜਾਂਦਾ ਹੈ ਕਿ ਮਾਂ ਬਾਪ ਵੀ ਚਲੇ ਗਏ, ਅਸੀਂ ਵੀ ਚਲੇ ਜਾਣਾ ਹੈ। ਕਿੱਥੇ ਜਾਣਾ ਹੈ, ਇਹ ਤਾਂ ਕੋਈ ਪਤਾ ਨਹੀਂ। ਇਹ ਤਾਂ ਤੁਹਾਥੋਂ ਸੁਣ ਕੇ ਮੇਰੇ ਮਨ ਨੂੰ ਬੜੀ ਸੱਟ ਲੱਗੀ ਹੈ। ਮੈਨੂੰ ਉਹ ਰਸਤਾ ਵੀ ਦੱਸੋ - ਮੈਂ ਕਿਵੇਂ ਕਰਾਂ।

ਸੋ ਮਹਾਤਮਾ ਨੇ ਦੱਸਿਆ ਕਿ ਤੂੰ ਕੋਈ ਪੂਰਨ ਮਹਾਤਮਾ ਸੀ ਤਲਾਸ਼ ਕਰ। ਕਿਉਂਕਿ ਜਦ ਤੱਕ ਕੋਈ

ਪੂਰਾ ਨਹੀਂ ਮਿਲਦਾ, ਉਦੋਂ ਤਕ ਰਸਤਾ ਨਹੀਂ ਮਿਲਿਆ ਕਰਦਾ। ਗੁਰੂ ਸ਼ਰਨ ਵਿਚ ਜਾਹ ਤੇ ਗੁਰੂ ਧਾਰਨ ਕਰ; ਉਥੋਂ ਤੈਨੂੰ ਰਸਤਾ ਮਿਲੇਗਾ। ਉਸ ਰਸਤੇ ਦੀ ਕਮਾਈ ਕਰ, ਫੇਰ ਕਮਾਈ ਕਰਕੇ ਤੈਨੂੰ ਪ੍ਰਾਪਤੀ ਹੋ ਜਾਵੇਗੀ। ਕਹਿਣ ਲੱਗਿਆ, ਮਹਾਰਾਜ! ਇਹ ਘੋੜਾ ਮੈਂ ਤੁਹਾਡੀ ਭੇਟਾ ਕਰਦਾ ਹਾਂ, ਤੁਸੀਂ ਇਹਦੇ ਉਤੇ ਚੜ੍ਹਿਆ ਕਰੋ, ਤੁਸੀਂ ਮੇਰੇ ਨੇਤਰ ਖੋਲ੍ਹ ਦਿਤੇ, ਹੋਰ ਤਾਂ ਮੇਰੇ ਕੋਲ ਦੇਣ ਨੂੰ ਕੁਛ ਨਹੀਂ। ਸੋ ਉਸ ਵੇਲੇ ਸਾਰੇ ਕੰਮ ਛੱਡ ਕੇ ਤੀਬਰ-ਤਰ ਬੈਰਾਗ ਲਗ ਗਿਆ। ਦੁਨੀਆਂ ਛੱਡ ਦਿੱਤੀ ਤੇ ਜਾ ਕੇ - ਮਹਾਂਪੁਰਸ਼ ਕੋਈ ਪੂਰਨ ਸੀ, ਉਹਦੀ ਸੰਗਤ ਵਿਚ ਰਿਹਾ। 14 ਸਾਲ ਦੇ ਅੰਦਰ, ਮਿਹਨਤ ਕਰਕੇ, ਉਸ ਪਦ ਨੂੰ ਪਹੁੰਚ ਗਿਆ ਜਿਸ ਦੇ ਵਾਸਤੇ ਰਿਸ਼ੀ ਮੁਨੀ, ਵੱਡੇ-ਵੱਡੇ ਸਾਰਾ ਜ਼ੋਰ ਲਾ ਕੇ ਤਪੱਸਿਆ ਕਰਦੇ ਨੇ, ਜੰਗਲਾਂ ਵਿਚ ਰਹਿ ਕੇ ਕੰਦਮੂਲ ਖਾ ਰਹੇ ਨੇ। ਸੋ 14 ਸਾਲ ਬਾਅਦ ਅਵਸਥਾ ਪ੍ਰਾਪਤ ਕਰਕੇ ਜਦ ਉਥੇ ਦੁਬਾਰਾ ਵਾਪਸ ਆਇਆ ਤਾਂ ਓਵੇਂ ਜਿਵੇਂ ਕਥਾ ਫੇਰ ਹੋ ਰਹੀ ਹੈ। ਆ ਗਿਆ, ਕੁਝ ਬੰਦੇ ਪਛਾਣੇ ਹੋਏ ਸੀ, ਫੇਰ ਪਛਾਣੇ। ਜਦ ਕਾਲੇ ਵਾਲ ਸੀ -

"ਪ੍ਰੇਮੀਓਂ! ਤੁਸੀਂ ਉਦੋਂ ਦੇ ਹੀ ਕਥਾ ਸੁਣੀ ਜਾਦੇ ਹੋ?"

"ਹਾਂ।"

"ਰੋਜ਼ ਸੁਣਦੇ ਹੋ?"

"ਹਾਂ।"

"......।"

"ਕੀ ਗੱਲ, ਚੁੱਪ ਕਰ ਗਿਆ?"

"ਮੈਂ ਤਾਂ ਇਕੋ ਸੁਣੀ ਸੀ, ਓਹੀ ਮੇਰੇ ਬਾਣ ਲੱਗਿਆ ਹਿਰਦੇ 'ਚ, ਮੈਨੂੰ ਵਿੰਨ੍ਹ ਕੇ ਰੱਖ ਦਿਤਾ ਉਹਨੇ। ਸ਼ੁਕਰ ਹੈ ਮੈਂ ਕਥਾ ਸੁਣ ਲਈ ਤੇ ਮੈਨੂੰ ਉਸ ਪਦ ਦੀ ਪ੍ਰਾਪਤੀ ਹੋ ਗਈ ਜਿਸਦੇ ਵਾਸਤੇ ਮਹਾਂਪੁਰਸ਼ ਇਸ਼ਾਰਾ ਕਰਿਆ ਕਰਦੇ ਸੀ, ਉਹ ਪਰਮ-ਅਨੰਦ ਮੈਨੂੰ ਪ੍ਰਾਪਤ ਹੋ ਗਿਆ, ਆਪਣੇ ਸਰੂਪ ਦਾ ਮੈਨੂੰ ਗਿਆਨ ਹੋ ਗਿਆ।

ਸੋ ਮਤਲਬ ਕੀ, ਅਸੀਂ ਸੁਣਦੇ ਹਾਂ, ਸੁਣਦੇ ਹੀ ਚਲੇ ਜਾਂਦੇ ਹਾਂ, ਸੁਣਦੇ ਹੀ ਚਲੇ ਜਾਂਦੇ ਹਾਂ, ਕਰਦੇ ਨਹੀਂ ਹੈਗੇ, ਦ੍ਰਿੜ੍ਹਤਾ ਨਹੀਂ ਸਾਡੇ ਮਨ ਦੇ ਅੰਦਰ ਜਾਗਦੀ। ਕਦੇ ਨਹੀਂ ਇਹ ਆਉਂਦਾ ਕਿ ਅੱਜ ਤਾਂ ਜਿਹੜਾ ਲੰਘ ਗਿਆ, ਲੰਘ ਗਿਆ - ਹੁਣ ਤਾਂਈ, ਹੁਣ ਨਹੀਂ ਲੰਘਣ ਦੇਣਾ - ਵਕਤ, ਹੁਣ ਤਾਂ ਭਜਨ ਕਰਨਾ ਹੀ ਕਰਨਾ ਹੈ। ਫੈਸਲਾ ਏਥੇ ਹੀ ਕਰ ਲਓ। ਇਹ ਸਾਰਾ, ਤਾਂ ਹੁੰਦਾ ਹੈ ਜੇ ਆਸਤਕ ਬੁੱਧੀ ਹੋਵੇ। ਆਸਤਕ ਬੁੱਧੀ ਜਿਹੜੀ ਹੈ, ਇਹ ਤੀਜਾ ਨੇਮ ਹੈ -

***ਤੀਸਰ ਆਸਤਕ ਬੁੱਧਿ ਹੈ ਗੁਰ ਬਚ ਦ੍ਰਿੜ੍ਹ ਨਿਸਚਾਇ॥***

***ਪੰਨਾ - ੧੦੯ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਗੁਰੂ ਦੇ ਬਚਨਾਂ ਨੂੰ ਦ੍ਰਿੜ੍ਹ ਕਰਕੇ, ਨਿਸਚਾ ਕਰਕੇ ਮੰਨੇ।

ਚੌਥਾ ਹੋਇਆ ਕਰਦਾ ਹੈ ਦਾਨ। ਨੇਮ ਹੈ ਇਹ। ਦਾਨ ਤਿੰਨ ਕਿਸਮ ਦਾ ਹੁੰਦਾ ਹੈ - ਇਕ ਤਮੋ ਗੁਣੀ ਹੁੰਦਾ ਹੈ, ਇੱਕ ਰਜੋ ਗੁਣੀ ਹੁੰਦਾ ਹੈ, ਇਕ ਸਤੋ ਗੁਣੀ। ਇਹਦਾ ਫਲ ਬਹੁਤ ਹੁੰਦਾ ਹੈ; ਇਕ ਤਾਂ ਮਾਇਆ ਨਾਲੋਂ ਮੋਹ ਟੁੱਟਦਾ ਹੈ, ਦੂਸਰੇ ਆਪਣੀ ਕਮਾਈ ਦੂਜਿਆਂ ਦੇ ਕੰਮ ਆਉਂਦੀ ਹੈ -

***ਘਾਲਿ ਖਾਇ ਕਿਛੁ ਹਥਹੁ ਦੇਇ॥***
***ਨਾਨਕ ਰਾਹੁ ਪਛਾਣਹਿ ਸੇਇ॥*** ***ਪੰਨਾ - ੧੨੪੫***

ਮਹਾਰਾਜ ਕਹਿੰਦੇ, ਜੇ ਰਾਹ ਪਛਾਨਣਾ ਹੈ ਤਾਂ ਘਾਲ ਕਰਕੇ ਕੁਛ ਦਿਆ ਕਰ। ਸੋ ਏਥੇ ਫੁਰਮਾਨ ਕਰਦੇ ਨੇ -

***ਚੌਥੇ ਦਾਨ ਦੇਨ ਕੋ ਦਾਤਾ॥***
***ਸੋ ਰਜ ਤਮ ਸਤ ਗੁਨ ਤ੍ਰੈ ਭਾਂਤਾ॥*** ***ਪੰਨਾ - ੧੦੯, (ਸ੍ਰੀ ਗੁ. ਪ੍ਰ. ਪ੍ਰ ਗ੍ਰੰਥ)***

ਉਹ ਵੀ ਤਿੰਨ ਕਿਸਮ ਦਾ ਹੁੰਦਾ ਹੈ - ਇਕ ਰਜੋ ਗੁਣੀ, ਇਕ ਤਮੋ ਗੁਣੀ, ਇਕ ਸਤੋ ਗੁਣੀ -

***ਕਲਹਿ ਕ੍ਰੋਧ ਸੋ ਬਿਨ ਸੁਭ ਕਾਲਾ॥***
***ਦੇਤ ਤਾਮਸੀ ਰੀਤ ਬਿਸਾਲਾ॥*** ***ਪੰਨਾ - ੧੦੯, (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਕਲਹ ਹੋਵੇ, ਕ੍ਰੋਧ ਹੋਵੇ, ਸੋ ਬਗੈਰ ਸ਼ੁਭ ਥਾਂ ਵਿਚਾਰੇ -

***ਖੇਤੁ ਪਛਾਣੈ ਬੀਜੈ ਦਾਨੁ॥*** ***ਅੰਗ - ੧੪੧੧***

ਬਗੈਰ ਖੇਤ ਪਛਾਣੇ ਤੋਂ ਦਾਨ ਕਰਦਾ ਹੈ ਤੇ ਕਲਹ, ਕ੍ਰੋਧ ਨਾਲ ਦਿੰਦਾ ਹੈ। ਉਹ ਕਹਿੰਦਾ ਹੈ, ਅਸੀਂ ਤਾਂ ਲੈਣਾ ਹੀ ਹੈ - ਤੈਥੋਂ। ਕਹਿੰਦਾ, ਅਸੀਂ ਤਾਂ ਦਿੰਦੇ ਨਹੀਂ। ਉਹ ਦੁਖੀ ਹੋ ਦਾਨ ਦਿੰਦਾ ਹੈ। ਕਹਿੰਦੇ, ਇਹਦਾ ਫਲ ਨਹੀਂ ਪ੍ਰਾਪਤ ਹੋਇਆ ਕਰਦਾ - ਨਿਸਫਲ ਹੋਇਆ ਕਰਦਾ ਹੈ ਇਹ। ਤੇ ਕਲਹ ਕ੍ਰੋਧ ਤੋਂ ਬਗੈਰ ਜਿਹੜਾ ਦਾਨ ਦਿੰਦਾ ਹੈ -

***ਕਲਹਿ ਕ੍ਰੋਧ ਸੋ ਬਿਨ ਸੁਭ ਕਾਲਾ।*** ***ਪੰਨਾ - ੧੦੯, (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਬਿਨਾਂ ਸ਼ੁਭ ਕਾਲ ਦੇ, ਕਲਹ ਕ੍ਰੋਧ ਦੇ ਵੱਸ ਹੋ ਕੇ -

***ਦੇਤ ਤਾਮਸੀ ਰੀਤਾ ਬਿਸਾਲਾ॥*** ***ਪੰਨਾ - ੧੦੯, (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਉਹ ਤਾਮਸੀ ਦਾਨ ਹੋਇਆ ਕਰਦਾ ਹੈ, ਉਹਦਾ ਫਲ ਨਹੀਂ ਹੋਇਆ ਕਰਦਾ, ਫਲ ਦੀ ਥਾਂ ਤੇ ਪਾਪ ਹੋਇਆ ਕਰਦਾ ਹੈ। ਦੂਸਰਾ ਦਾਨ ਹੁੰਦਾ ਹੈ -

***ਨਿਜ ਜਸ ਹੇਤ ਦੇਤ ਸੋ ਦਾਨਾ॥*** ***ਪੰਨਾ - ੧੦੯, (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਜਸ ਵਾਸਤੇ ਕਿ ਮੈਨੂੰ ਲੋਕ ਚੰਗਾ ਕਹਿਣ, ਮੇਰੀ ਅਰਦਾਸ ਹੋਵੇ। ਖਾਸ ਲਿਖਾਉਂਦਾ ਹੈ ਕਿ ਮੇਰੀ ਅਰਦਾਸ ਕਰੋ, ਦੱਸ ਦਿਉ ਕਿ ਇਹ ਹਜ਼ਾਰ ਰੁਪਏ ਦਿੰਦਾ ਹੈ, ਦੋ ਹਜ਼ਾਰ ਦੇ ਰਿਹਾ ਹੈ, ਜੈਕਾਰੇ ਬੋਲਣ ਮੇਰੇ ਦਾਨ ਦੇ ਉਤੇ, ਦੇਖਣ, ਖੜ੍ਹਾ ਕਰੇ ਮੈਨੂੰ ਸੈਕਟਰੀ ਜਿਹੜਾ ਹੈ ਕਿ ਐਹਨੇ ਜੀ ਪੰਜ ਹਜ਼ਾਰ ਦਾਨ ਦਿੱਤਾ ਤੇ ਓਧਰੋਂ ਬੁਲਾਉਣ ਜੈਕਾਰਾ ਤੇ ਮੇਰਾ ਜਸ ਹੋਵੇ। ਕਹਿੰਦੇ, ਇਹ ਜਿਹੜਾ ਦਾਨ ਹੈ -

***ਅਹੈ ਰਾਜਸੀ ਫਲ ਲਘ ਜਾਨਾ॥*** ***ਪੰਨਾ - ੧੦੯, (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਇਹਨੂੰ ਰਾਜਸੀ ਦਾਨ ਕਹਿੰਦੇ ਨੇ। ਥੋੜ੍ਹਾ ਫਲ ਹੋਇਆਂ ਕਰਦਾ ਹੈ ਇਹਦਾ -

***ਇਹੁ ਸਾਂਤਕੀ ਫਲ ਸੁ ਵਿਸੇਖੀ॥*** ***ਪੰਨਾ - ੧੦੯, (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਇਹ ਸਾਂਤਕੀ ਦਾਨ ਹੋਇਆ ਕਰਦਾ ਹੈ ਤੇ ਫਲ ਬਹੁਤਾ ਹੁੰਦਾ ਹੈ। ਉਹ ਵੀ ਦਾਨ ਇਉਂ ਨਹੀਂ ਦੇਣਾ ਕਿ ਮੈਂ ਦੇ ਰਿਹਾ ਹਾਂ। ਉਹ ਇਹ ਸਮਝੇ ਕਿ ਵਾਹਿਗੁਰੂ ਮੈਨੂੰ ਦਿੰਦਾ ਹੈ ਤੇ ਉਹਦਾ ਦਿੱਤਾ ਹੋਇਆ ਮੈਂ ਦੇ ਰਿਹਾ ਹਾਂ -

***ਵਾਹਿਗੁਰੂ ਕੇ ਜਾਨ ਕੈ ਸਭੈ ਪਦਾਰਥ ਦੇਯ॥***
***ਤਨਕ ਨ ਅਪਨਾ ਮਾਨਈ ਤਾਹਿੰ ਅਖੈ ਫਲ ਲੇਯ॥***
***ਪੰਨਾ - ੧੦੯, (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਉਹਦਾ ਫਲ ਅਖੈ ਪ੍ਰਾਪਤ ਹੋਇਆ ਕਰਦਾ ਹੈ। ਅਖੈ ਫਲ ਉਹ ਹੁੰਦਾ ਹੈ ਜਿਹੜਾ ਫਲ ਨਾਸ਼ ਨਾ ਹੋਵੇ। ਬਾਕੀ ਫਲ ਨਾਸ਼ ਹੋ ਜਾਂਦੇ ਨੇ -

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥*** ***ਅੰਗ - ੧੪੨੮***

ਪਰ ਜਿਹੜਾ ਵਾਹਿਗੁਰੂ ਦਾ ਜਾਣ ਕੇ ਦਿੰਦਾ ਹੈ, ਉਹ ਅਖੈ ਫਲ ਹੁੰਦਾ ਹੈ, ਨਾਸ਼ ਨਹੀਂ ਹੁੰਦਾ, ਬਹੁਤ ਵੱਡਾ ਫਲ ਹੋਇਆ ਕਰਦਾ ਹੈ -

ਇਕ ਵਾਰੀ ਬਿਕ੍ਰਮਾਜੀਤ ਰਾਜੇ ਨੇ ਆਪਣੇ ਰਾਜ ਜੋਤਸ਼ੀ ਨੂੰ ਪੁੱਛਿਆ, "ਮੈਂ ਉਹ ਕਿਹੜਾ ਕਰਮ ਕੀਤਾ ਹੈ ਜਿਹਦੇ ਕਰਕੇ ਮੈਨੂੰ ਤਾਸ਼ਕੰਦ ਤੋਂ ਲੈ ਕੇ ਬਰ੍ਹਮਾ ਤੱਕ ਤੇ ਹੇਠਾਂ ਮੱਧ ਪ੍ਰਦੇਸ਼ ਦਾ ਰਾਜ ਪ੍ਰਾਪਤ ਹੋਇਆ ਹੈ ਤੇ ਅਫਗਾਨਿਸਤਾਨ ਵਗੈਰਾ ਸਾਰਾ।" ਸੱਤ ਦਿਨ ਦੀ ਮੁਹਲਤ ਦੇ ਦਿਤੀ। ਕੁਛ ਨਹੀਂ ਸਮਝ 'ਚ ਆਉਂਦਾ। ਨਾਲ ਕਹਿ ਦਿਤਾ ਕਿ ਡੰਨ ਦੇਵਾਂਗਾ ਜੇ ਤੂੰ ਇਹ ਦੱਸ ਨਾ ਸਕਿਆ। ਉਦਾਸ ਚਿਤ ਦੇਖ ਕੇ ਸੱਤਵੇਂ ਦਿਨ ਉਹਦੀ ਲੜਕੀ ਨੇ ਪੁੱਛਿਆ ਕਿ ਪਿਤਾ ਜੀ! ਤੁਸੀਂ ਛੇ-ਸੱਤ ਦਿਨਾਂ ਦੇ ਨਾ ਕੁਛ ਖਾਂਦੇ ਹੋ, ਨਾ ਪੀਂਦੇ ਹੋ, ਕੀ ਗੱਲ ਹੈ? ਜੇ ਚਿੰਤਾ ਹੋਵੇ ਮਨ ਵਿਚ, ਦੱਸ ਦੇਣੀ ਚਾਹੀਦੀ ਹੈ। ਕਹਿੰਦੇ, ਕੰਧ ਨਾਲ ਹੀ ਗੱਲ ਕਰ ਲਓ, ਹੋ ਸਕਦਾ ਹੈ ਕੰਧ ਕੋਈ ਜਵਾਬ ਦੇ ਦੇਵੇ। ਅੰਦਰ ਨਾ ਗੱਲ ਰੱਖੇ, ਅੰਦਰ ਗੱਲ ਖਾ ਜਾਏਗੀ ਆਦਮੀ ਨੂੰ। ਕਹਿਣ ਲੱਗਿਆ –

"ਬੇਟੀ! ਬਿਕਰਮਾਜੀਤ ਬਾਦਸ਼ਾਹ ਨੇ ਸਵਾਲ ਕਰ ਦਿਤਾ ਤੇ ਮੇਰੀ ਸਮਝ 'ਚ ਕੁਛ ਨਹੀਂ ਆਉਂਦਾ।"

"ਪਿਤਾ ਜੀ! ਇਹ ਤਾਂ ਗੱਲ ਹੀ ਕੁਛ ਨਹੀਂ। ਤੁਸੀਂ ਜਾ ਕੇ ਕਹਿ ਦਿਉ, ਕੱਲ੍ਹ ਨੂੰ ਮੇਰੀ ਲੜਕੀ ਜਵਾਬ ਦੇਵੇਗੀ।"

"ਦੇ ਦੇਵੇਂਗੀ ਬੇਟੀ?"

"ਹਾਂ।"

ਜਾ ਕੇ ਕਹਿ ਦਿਤਾ, "ਮਹਾਰਾਜ! ਕਲ੍ਹ ਨੂੰ ਆਪ ਦੇ ਦਰਬਾਰ ਵਿਚ ਮੇਰੀ ਲੜਕੀ ਜਵਾਬ ਦੇਵੇਗੀ।" ਦੂਸਰੇ ਦਿਨ ਦਰਬਾਰ ਦੇ ਵਿਚ ਲੜਕੀ ਹਾਜ਼ਰ ਹੋਈ। ਕਹਿਣ ਲੱਗੀ, "ਮਹਾਰਾਜ! ਦੱਸ ਤਾਂ ਮੈਂ ਦਿੰਦੀ ਹਾਂ ਪਰ ਤੁਹਾਨੂੰ ਯਕੀਨ ਨਹੀਂ ਆਉਣਾ; ਜੇ ਯਕੀਨ ਨਾ ਆਇਆ, ਤੁਸੀਂ ਸਬੂਤ ਮੰਗੋਂਗੇ। ਸੋ ਸਬੂਤ ਸਹਿਤ ਮੈਂ ਤੁਹਾਨੂੰ ਦੱਸਣਾ ਚਾਹੁੰਦੀ ਹਾਂ। ਤੁਸੀਂ ਇਉਂ ਕਰੋ ਕਿ ਏਥੋਂ 35 ਮੀਲ ਤੇ ਇਕ ਮਹਾਤਮਾ ਰਹਿੰਦੇ ਨੇ ਤੇ ਸੁਆਹ ਘੋਲ ਕੇ ਪੀਂਦੇ ਨੇ. ਉਹ ਤੁਹਾਡਾ ਜਵਾਬ ਦੇਣਗੇ।" ਰਾਜਾ ਉਥੇ ਚਲਿਆ ਗਿਆ। ਉਥੇ ਜਾ ਕੇ ਬਾਦਸ਼ਾਹ ਕਹਿੰਦਾ, "ਸੰਤ ਜੀ! ਇਹ ਗੱਲ ਮੈਂ ਪੁੱਛਣੀ ਹੈ।" ਕਹਿੰਦਾ, "ਬਾਦਸ਼ਾਹ! ਸਾਨੂੰ ਪਤਾ ਹੇ ਪਰ ਤੈਨੂੰ ਯਕੀਨ ਨਹੀਂ ਆਉਣਾ। ਤੈਨੂੰ ਯਕੀਨ ਆਏਗਾ, ਇਕ ਹੋਰ ਸੰਤ ਹੈ ਏਥੋਂ ਤੀਹ ਮੀਲ ਤੇ ਰਹਿੰਦੇ ਨੇ, ਉਹ ਗਰਮ ਗਰਮ ਅੰਗਿਆਰ ਮੂੰਹ ਵਿੱਚ ਪਾ ਰਹੇ ਨੇ, ਅੰਗਿਆਰ ਖਾਂਦੇ ਨੇ ਤੇ ਤੂੰ ਉਹਤੋਂ ਜਾ ਕੇ ਪੁਛ ਲੈਂ।"

ਉਥੇ ਚਲਿਆ ਗਿਆ। ਉਨ੍ਹਾਂ ਨੇ ਵੀ ਜਵਾਬ ਦੇ ਦਿਤਾ ਤੇ ਕਹਿਣ ਲੱਗੇ, "ਬਾਦਸ਼ਾਹ! ਸਾਡੇ ਬਚਨ ਤੇ ਤੈਨੂੰ ਯਕੀਨ ਨਹੀਂ ਆਉਣਾ, ਤੈਨੂੰ ਯਕੀਨ ਦਿਵਾਉਣ ਵਾਲਾ ਕਲ੍ਹ ਨੂੰ ਪੈਦਾ ਹੋਣਾ ਹੈ, ਫਲਾਣੀ ਥਾਂ ਹੈ। ਉਹਨੇ ਜੰਮਦੇ ਨੇ ਹੀ ਮਰ ਜਾਣਾ ਹੈ – ਥੋੜ੍ਹੀ ਦੇਰ ਨੂੰ, ਤੇਰੀ ਪ੍ਰਤੀਕਸ਼ਾ ਕਰ ਰਿਹਾ ਹੈ। ਤੇ ਤੂੰ ਉਹਨੂੰ ਗੋਦੀ ਵਿਚ ਲੈ ਕੇ ਪੁੱਛ ਲਈਂ, ਤੈਨੂੰ ਜਵਾਬ ਜਊ।" ਉਥੇ ਚਲਿਆ ਗਿਆ, ਜਿਥੇ ਦੱਸਿਆ ਸੀ। ਦੂਸਰੇ ਦਿਨ ਬੱਚਾ ਪੈਦਾ ਹੋਇਆ। ਬੁਲਾ ਲਿਆ ਉਸਨੇ, ਗੋਦੀ ਵਿਚ ਲਿਆ, ਸਵਾਲ ਕਰਿਆ, "ਐ ਬੱਚੇ! ਇਉਂ ਦੱਸ, ਮੈਨੂੰ ਐਡਾ ਰਾਜ ਕਿਵੇਂ ਪ੍ਰਾਪਤ ਹੋਇਆ ਹੈ?' ਉਸ ਵੇਲੇ ਉਹ ਬੋਲਿਆ ਕਿ ਬਿਕਰਮਾਜੀਤ! ਤੂੰ, ਮੈਂ, ਅੰਗਿਆਰ ਖਾਣ ਵਾਲਾ ਤੇ ਉਹ ਜਿਹੜਾ ਸੁਆਹ ਪੀਂਦਾ ਹੈ ਤੇ ਉਹ ਲੜਕੀ, ਅਸੀਂ ਪਿਛਲੇ ਜਨਮ ਵਿਚ ਇਕੱਠੇ ਸੀ ਤੇ ਆਪਾਂ ਤਪੱਸਿਆ ਕਰਿਆ ਕਰਦੇ ਸੀ। ਉਹ ਲੜਕੀ ਦੋ ਦੋ ਪ੍ਰਸ਼ਾਦੇ ਸਾਨੂੰ ਲਿਆਇਆ ਕਰਦੀ ਸੀ – ਅੱਠਾਂ ਪਹਿਰਾਂ ਬਾਅਦ। ਉਸ ਵੇਲੇ ਇਕ ਦਿਨ ਭਗਵਾਨ ਸਾਡੀ ਪ੍ਰੀਖਿਆ ਕਰਨ ਵਾਸਤੇ ਆ ਗਏ ਤੇ ਉਨ੍ਹਾਂ ਨੇ ਆ ਕੇ ਇਹ ਗੱਲ ਕਹੀ ਕਿ ਮੈਂ ਭੁੱਖਾ ਹਾਂ, ਮੈਨੂੰ ਕੁਛ ਖਾਣ ਨੂੰ ਦਿਉ। ਕਹਿੰਦਾ, ਪਹਿਲੇ ਸੰਤ ਨੇ ਇਕ ਰੋਟੀ ਦੇ ਦਿਤੀ। ਉਹ ਕਹਿੰਦੇ, ਇਹਦੇ ਨਾਲ ਵੀ ਨਹੀਂ ਮੈਂ ਰੱਜਣਾ। ਕਹਿੰਦਾ, ਹੁਣ ਤਾਂ ਮੇਰੇ ਕੋਲ ਅੱਧਾ ਹੀ ਰਹਿ ਗਿਆ, ਮੈਂ ਸੁਆਹ ਖਾਊਂ? ਕਹਿੰਦੇ, "ਤਥਾ ਅਸਤੂ।" ਓਦੋਂ ਦਾ ਉਹ ਸੁਆਹ ਹੀ ਖਾਂਦਾ ਹੈ।

ਦੂਸਰੇ ਕੋਲ ਆ ਗਏ, ਕਹਿੰਦਾ, ਉਹਨੇ ਵੀ ਡੇਢ ਪ੍ਰਸ਼ਾਦਾ ਦੇ ਦਿਤਾ ਤੇ ਜਦ ਬਾਕੀ ਦਾ ਅੱਧਾ ਮੰਗਿਆ, ਉਹ ਕਹਿਣ ਲੱਗਿਆ, ਮੈਂ ਅੰਗਿਆਰ ਖਾਊਂ – ਤੈਨੂੰ ਅੱਧਾ ਦੇ ਕੇ। ਮੈਂ ਵੀ ਤਾਂ ਕੁਛ ਪਾਉਣਾ ਹੈ ਮੂੰਹ ਵਿਚ। ਉਹਨੇ 'ਤਥਾ ਅਸਤੂ' ਕਹਿ ਦਿਤਾ। ਓਦਣ ਦਾ ਉਹ ਅੰਗਿਆਰ ਖਾਂਦਾ ਹੈ। ਤੇ ਮੇਰੇ ਨਾਲ ਜਦ ਆਇਆ ਤੇ ਜਦ ਡੇਢ ਪ੍ਰਸ਼ਾਦਾ ਦੇ ਕੇ ਅੱਧਾ ਰਹਿ ਗਿਆ, ਉਸ ਵੇਲੇ ਕਿਹਾ ਕਿ ਮੈਂ ਮਰੂੰਗਾ – ਤੈਨੂੰ ਸਾਰੀ ਰੋਟੀ ਦੇ ਕੇ?

ਕਹਿੰਦੇ, ਤਥਾ ਅਸਤੁ। ਓਦਣ ਦਾ ਮੈਂ ਜੰਮੀ ਜਾਂਦਾ ਹਾਂ, ਮਰੀ ਜਾਂਦਾ ਹਾਂ।

ਐਨੇ ਨੂੰ ਤੇਰੇ ਕੋਲ ਆ ਗਏ। ਤੂੰ ਦੋਇ ਪ੍ਰਸ਼ਾਦੇ ਦੇ ਦਿਤੇ ਤੇ ਉਸ ਤੋਂ ਬਾਅਦ ਬੇਨਤੀ ਕਰੀ ਕਿ ਮਹਾਰਾਜ! ਸਾਡਾ ਨੇਮ ਤਾਂ ਨਹੀਂ ਹੈ, ਅਸੀਂ ਮੰਗਣ ਤਾਂ ਨਹੀਂ ਗਏ ਅੱਜ ਤੱਕ ਕਿਉਂਕਿ ਅਸੀਂ ਪ੍ਰਮੇਸ਼ਰ ਦੇ ਭਰੋਸੇ ਤੇ ਰਹਿੰਦੇ ਹਾਂ, ਜੋ ਆ ਜਾਂਦਾ ਹੈ ਉਹ ਛਕ ਲੈਂਦੇ ਹਾਂ; ਆਵੇ ਤਾਂ ਛਕ ਲੈਂਦੇ ਹਾਂ, ਨਾ ਆਵੇ ਤਾਂ ਅਸੀਂ ਪ੍ਰਮੇਸ਼ਰ ਦੇ ਭਾਣੇ ਵਿਚ ਰਹਿੰਦੇ ਹਾਂ; ਹੁਕਮ ਕਰੋ ਮੈਂ ਜਾ ਕੇ ਹੋਰ ਲੈ ਆਵਾਂ। ਕਹਿੰਦੇ, ਨਹੀਂ। ਫੇਰ ਤੈਨੂੰ ਦਰਸ਼ਨ ਦੇ ਦਿਤੇ। ਅਸੀਂ ਤੇਰੇ ਕੋਲ ਸੀ, ਦਰਸ਼ਨ ਸਾਨੂੰ ਵੀ ਹੋਏ; ਅਸੀਂ ਕਿਹਾ, ਇਹ ਤਾਂ ਭਗਵਾਨ ਸਾਨੂੰ ਵੀ ਹੋਏ; ਅਸੀਂ ਕਿਹਾ, ਇਹ ਤਾਂ ਭਗਵਾਨ ਸੀ ਤੇ ਉਸ ਵੇਲੇ ਅਸੀਂ ਬੇਨਤੀ ਕਰੀ ਕਿ ਮਹਾਰਾਜ! ਸਾਡਾ ਛੁਟਕਾਰਾ ਕਿਵੇਂ ਹੋਏਗਾ? ਕਹਿੰਦੇ, ਇਹ ਜਿਹੜਾ ਸਾਧੂ ਹੈ ਇਹ ਅਗਲੀ ਵਾਰੀ ਬਾਦਸ਼ਾਹ ਬਣੇਗਾ ਤੇ ਦੋ ਪ੍ਰਸ਼ਾਦਿਆਂ ਦੇ ਬਦਲੇ ਇਹਨੂੰ ਚੱਕ੍ਰਵਰਤੀ ਬਾਦਸ਼ਾਹੀ ਮਿਲੇਗੀ ਕਿਉਂਕਿ ਇਹਨੇ ਸਰਬੰਸ ਦਾਨ ਕਰ ਦਿਤਾ। ਸਰਬੰਸ ਦਾਨ ਦਾ ਬਹੁਤ ਵੱਡਾ ਫਲ ਹੋਇਆ ਕਰਦਾ ਹੈ। ਉਨਹਾਂ ਨੇ ਸਵਾਲ ਕਰਿਆ ਕਿ ਮਹਾਰਾਜ! ਸਾਡਾ ਛੁਟਕਾਰਾ? ਕਹਿੰਦੇ, ਜਦ ਇਹ ਭਰ-ਜੁਆਨੀ ਵਿਚ ਹੋਏਗਾ, ਉਸ ਵੇਲੇ ਅਸੀਂ ਇਹਦੇ ਮਨ ਵਿਚ ਫੁਰਨਾ ਪੈਦਾ ਕਰਾਂਗੇ ਤੇ ਇਹ ਪੁੱਛੇਗਾ ਕਿ ਮੈਨੂੰ ਐਨਾ ਵੱਡਾ ਰਾਜ ਕਿਵੇਂ ਪ੍ਰਾਪਤ ਹੋਇਆ। ਉਸ ਵੇਲੇ ਇਹ ਲੜਕੀ ਜਿਹੜੀ ਹੈ, ਇਹਨੂੰ ਅਸੀਂ ਪਿਛਲੇ ਜਨਮ ਦਾ ਗਿਆਨ ਦੇਵਾਂਗੇ। ਉਹ ਇਸ ਤਰ੍ਹਾਂ ਜਦ ਤੁਹਾਡੇ ਕੋਲ ਭੇਜੇਗੀ, ਤੇ ਜਿੱਦਣ ਤੁਹਾਡੇ ਕੋਲ ਇਹ ਆ ਕੇ ਪੁੱਛੇਗਾ, ਉਸ ਵੇਲੇ ਤੁਹਾਡਾ ਛੁਟਕਾਰਾ ਹੋ ਜਾਵੇਗਾ - ਤਿੰਨਾਂ ਦਾ। ਸੋ, ਕਹਿਣ ਲੱਗਿਆ, ਮਹਾਰਾਜ! ਤੁਸੀਂ ਆਏ, ਸਾਥੋਂ ਪੁੱਛ ਲਿਆ ਤੇ ਹੁਣ ਮੈਂ ਵੀ ਸਰੀਰ ਛੱਡ ਰਿਹਾ ਹਾਂ ਤੇ ਤੁਹਾਡੇ ਜਾਂਦਿਆਂ ਨੂੰ ਉਹ ਦੋਇ ਸੰਤ ਤੇ ਲੜਕੀ ਵੀ ਸਰੀਰ ਛੱਡ ਜਾਏਗੀ ਤੇ ਅਸੀਂ ਹੁਣ ਜਾ ਰਹੇ ਹਾਂ - ਦਰਗਾਹ ਵਿਚ।

ਸੋ ਇਹਨੂੰ 'ਅਖੈ ਫਲ' ਕਹਿੰਦੇ ਨੇ ਜਿਸ ਫਲ ਦਾ ਨਾਸ਼ ਨਾ ਹੋਵੇ। ਸੋ ਉਹ ਦਾਨ ਹੁੰਦਾ ਹੈ ਜਿਹੜਾ ਵਾਹਿਗੁਰੂ ਦਾ ਦਿਤਾ ਹੋਇਆ ਸਮਝ ਕੇ ਫੇਰ ਨਿੰਮ੍ਰਤਾ ਦੇ ਨਾਲ ਕੱਢਣਾ। ਗੁਰੂ ਘਰ ਦੇ ਅੰਦਰ ਖੇਤ ਹੈ - ਗੁਰਸਿਖ। ਗੁਰੂ ਘਰ ਵਿਚ ਜਿਥੇ ਲੰਗਰ ਚਲਦੇ ਹੋਣ, ਸੇਵਾ ਹੁੰਦੀ ਹੋਵੇ, ਬਿਮਾਰਾਂ ਦੀ ਸੰਭਾਲ ਹੁੰਦੀ ਹੋਵੇ, ਉਸ ਥਾਂ ਤੇ ਦਾਨ ਦੇਣ ਵਾਸਤੇ ਗੁਰੂ ਮਹਾਰਾਜ ਨੇ ਇਸ ਤਰ੍ਹਾਂ ਦੇ ਨਾਲ ਸਾਨੂੰ ਤਾਕੀਦ ਕੀਤੀ ਹੈ -

***ਧਾਰਨਾ - ਪਿਆਰੇ ਜੀ,***
***ਦਾਨ ਦਿਤਾ ਗੁਰਸਿਖਾਂ ਨੂੰ - ੨, ੨.***
***ਇਹ ਦੋਹੀਂ ਜਹਾਨੀ ਫਲਦੈ,***
***ਇਹ ਦੋਹੀਂ ਜਹਾਨੀ ਫਲਦੈ - ੨, ੨.***

***ਸੇਵ ਕਰੀ ਇਨਹੀ ਕੀ ਭਾਵਤ***
***ਔਰ ਕੀ ਸੇਵ ਸੁਹਾਤ ਨ ਜੀਕੋ॥***
***ਦਾਨ ਦੀਯੋ ਇਨਹੀ ਕੋ ਭਲੋ***
***ਅਰ ਆਨ ਕੋ ਦਾਨ ਨ ਲਾਗਤ ਨੀਕੋ॥***
***ਆਗੈ ਫਲੈ ਇਨਹੀ ਕੋ ਦੀਯੋ***
***ਜਗ ਮਹਿ ਜਸ ਔਰ ਦੀਯੋ ਸਭ ਫੀਕੋ॥***
***ਮੋ ਗ੍ਰਿਹ ਮਹਿ ਮਨ ਤੇ ਤਨ ਤੇ***
***ਸਿਰ ਲੌ ਧਨ ਹੈ ਸਭ ਹੀ ਇਨਹੀ ਕੋ॥*** ***ਦਸਮ ਗ੍ਰੰਥ***

ਗੁਰੂ ਦਸ਼ਮੇਸ਼ ਪਿਤਾ ਮਹਾਰਾਜ - ਆਪ ਨੇ ਬਹੁਤ ਵੱਡਾ ਯੱਗ ਕਰਿਆ। ਉਸ ਵੇਲੇ ਆਪ ਨੇ ਬੜੇ ਹੀ ਪਿਆਰ ਨਾਲ ਗੁਰਸਿੱਖਾਂ ਨੂੰ ਪ੍ਰਸ਼ਾਦਾ ਛਕਾਇਆ। ਪਰ ਜੋ ਬ੍ਰਾਹਮਣ ਵਰਗ ਸੀ, ਉਹ ਨਰਾਜ਼ ਹੋ ਗਿਆ। ਰੋਣ ਲਗ ਗਿਆ ਉਨ੍ਹਾਂ ਦਾ ਬੜਾ ਪੰਡਤ। ਕਹਿਣ ਲੱਗਿਆ, ਮਹਾਰਾਜ! ਸਾਨੂੰ ਤਾਂ ਕਿਸੇ ਨੇ ਪੁੱਛਣਾ ਨਹੀਂ ਹੈ - ਕਲਿਜੁਗ ਦੇ ਅੰਦਰ, ਤੁਸੀਂ ਸਾਨੂੰ ਰੱਦ ਕਰ ਦਿਤਾ। ਕਹਿਣ ਲੱਗੇ, ਪ੍ਰੇਮੀਓਂ! ਤਿੰਨਾਂ ਜੁਗਾਂ ਦੇ ਅੰਦਰ ਤੁਹਾਡਾ ਵਰਤਾਰਾ

ਰਿਹਾ ਲੇਕਿਨ ਹੁਣ ਜਿਹੜੇ ਸੱਚੇ ਪੰਡਤ ਨੇ, ਉਹ ਗੁਰੂ ਦੇ ਸਿੱਖ ਨੇ ਜਿਨ੍ਹਾਂ ਦੇ ਅੰਦਰ ਗਿਆਨ ਹੈ। ਬ੍ਰਹਮ ਦੇ ਗਿਆਨ ਵਾਲੇ ਬ੍ਰਾਹਮਣ ਹੋਇਆ ਕਰਦੇ ਹਨ। ਸੋ ਹੁਣ *'ਸੇਵ ਕਰੀ ਇਨਹੀ ਕੀ ਭਾਵਤ ਔਰ ਕੀ ਸੇਵ ਸੁਹਾਤ ਨ ਜੀਕੋ॥'* ਸਾਡੇ ਚਿੱਤ ਨੂੰ ਚੰਗੀ ਨਹੀਂ ਲਗਦੀ ਹੋਰ ਕਿਸੇ ਦੀ ਸੇਵਾ ਕਰੀ ਹੋਈ। 'ਦਾਨ ਦੀਯੋ ਇਨਹੀ ਕੋ ਭਲੋ ਅਰ ਆਨ ਕੋ ਦਾਨ ਨ ਲਾਗਤ ਨੀਕੋ॥' ਬਾਕੀ ਦਾਨ ਦਿੱਤਾ ਹੋਇਆ ਫਲ ਨਹੀਂ ਦਿੰਦਾ। *'ਆਗੇ ਫਲੈ ਇਨਹੀ ਕੋ ਦੀਯੋ ਜਗ ਮਹਿ ਜਸ ਔਰ ਦੀਯੋ ਸਭ ਫੀਕੋ॥'* ਜਗ ਵਿਚ ਜਸ ਹੁੰਦਾ ਹੈ ਇਨ੍ਹਾਂ ਨੂੰ ਦਿੱਤਾ ਹੋਇਆ ਤੇ ਦਰਗਾਹ ਵਿਚ ਜਾ ਕੇ ਫਲਦਾ ਹੈ। 'ਮੋ ਗ੍ਰਿਹ ਮਹਿ ਮਨ ਤੇ ਤਨ ਤੇ ਸਿਰ ਲੌਂ ਧਨ ਹੌ ਸਭ ਹੀ ਇਨਹੀ ਕੋ।' ਮੇਰੇ ਘਰ ਵਿਚ ਤਾਂ ਮੇਰਾ ਸਰੀਰ, ਮੇਰੇ ਬੱਚੇ, ਮੇਰਾ ਜਿੰਨਾਂ ਕੁਛ ਹੈ, ਚਾਰੇ ਸਾਹਿਬਜ਼ਾਦੇ ਤੇ ਮੇਰਾ ਧਨ, ਮੇਰਾ ਸਿਰ, ਮੈਂ ਤਾਂ ਸਭ ਕੁਛ ਇਨ੍ਹਾਂ ਨੂੰ ਦਾਨ ਦੇ ਦਿਤਾ, ਦਾਨ ਕਰ ਦਿੱਤਾ ਮੈਂ - ਚਮਕੌਰ ਦੇ ਅੰਦਰ ਦੋਵੇਂ ਪੁੱਤਰ ਦਾਨ ਕਰ ਦਿੱਤੇ, ਸਰਹੰਦ ਦੀਆਂ ਦੀਵਾਰਾਂ ਵਿਚ ਦੋਵੇਂ ਛੋਟੇ ਦਾਨ ਕਰ ਦਿੱਤੇ, ਆਪਣਾ ਆਪ ਦਾਨ ਕਰ ਦਿੱਤਾ, ਪਿਤਾ ਦਾ ਦਾਨ ਕਰ ਦਿਤਾ।

ਸਰਬੰਸ ਦਾਨੀ ਜਗ ਵਿਚ ਕੋਈ ਕੋਈ ਹੋਇਆ ਕਰਦਾ ਹੈ। ਇਹ ਗੁਰੂ ਦਸ਼ਮੇਸ਼ ਹੀ ਸੀ ਜਿਨ੍ਹਾਂ ਨੇ ਸਰਬੰਸ ਦਾਨ ਕਰ ਦਿੱਤਾ। ਤੇ ਮਹਾਰਾਜ ਕਹਿੰਦੇ, ਇਨ੍ਹਾਂ ਵਾਸਤੇ ਮੈਂ ਸਭ ਕੁਛ ਦਾਨ ਕਰਿਆ ਹੈ। ਆਪ ਫੁਰਮਾਨ ਕਰਦੇ ਨੇ -

***ਜਗ ਭੋਗ ਨਈਵੇਦ ਲਖ,***
***ਗੁਰਮੁਖਿ ਮੁਖਿ ਇਕੁ ਦਾਣਾ ਪਾਇਆ॥*** ***(ਭਾਈ ਗੁਰਦਾਸ ਜੀ, ਵਾਰ ੭/੧)***

ਤੇ ਭਾਈ ਗੁਰਦਾਸ ਜੀ ਕਹਿੰਦੇ ਨੇ ਕਿ ਲੱਖਾਂ ਜੱਗਾਂ ਦੇ ਬਰਾਬਰ, ਲੰਗਰ ਵਿਚ ਇਕ ਦਾਣਾ ਪਾਇਆ ਹੋਇਆ ਬਰਾਬਰੀ ਕਰਦਾ ਹੈ। ਉਹ ਦਾਣਾ ਬ੍ਰਹਮਗਿਆਨੀ ਦੇ ਪਾਸ ਪਹੁੰਚ ਜਾਣਾ ਹੈ; ਉਹਦੇ ਅਹਾਰ ਦਾ ਅੰਗ ਬਣ ਜਾਣਾ ਹੈ, ਪੀਹ ਕੇ ਵਿਚ ਜਾਊ; ਕਿੰਨਾ ਫਲ ਹੋ ਜਾਣਾ ਹੈ।

ਗੁਰੂ ਸਤਵੇਂ ਪਾਤਸ਼ਾਹ ਮਹਾਰਾਜ ਇਕ ਵਾਰੀ ਇਹੋ ਵਿਚਾਰ ਦਸ ਰਹੇ ਸੀ। ਇਕ ਸਿੱਖ ਖੜ੍ਹਾ ਹੋ ਗਿਆ, ਕਹਿਣ ਲੱਗਿਆ, ਮਹਾਰਾਜ! ਧਨ ਵਾਲੇ ਦਾਨ ਕਰ ਸਕਦੇ ਨੇ, ਗਰੀਬ ਕਿਵੇਂ ਕਰ ਸਕਦਾ ਹੈ? ਕ੍ਰਿਪਾ ਕਰਕੇ ਇਹ ਵੀ ਦੱਸੋ, ਕਿਉਂਕਿ ਅਸੀਂ ਗਰੀਬ ਹਾਂ, ਨਿਰਧਨ ਹਾਂ, ਸਾਡੇ ਕੋਲ ਕੁਛ ਹੈ ਨਹੀਂ, ਤੇ ਅਸੀਂ ਦਾਨ ਕਿਵੇਂ ਕਰੀਏ, ਸਾਨੂੰ ਕਿਵੇਂ ਫਲ ਪ੍ਰਾਪਤ ਹੋਵੇ। ਮਹਾਰਾਜ ਕਹਿੰਦੇ, ਪ੍ਰੇਮੀਓਂ! ਇਹ ਗੱਲ ਨਹੀਂ ਹੈ। ਧਨ ਵਾਲੇ ਕੋਲ ਬੇਅੰਤ ਧਨ ਹੈ; ਗਰੀਬ ਕੋਲ ਖਾਣ ਨੂੰ ਕੁਛ ਨਹੀਂ। ਦੇਣਾ ਇਕੋ ਜਿਹਾ ਬਰਾਬਰ ਹੋਇਆ ਕਰਦਾ ਹੈ। ਇਕ ਲੱਖਾਂ ਰੁਪਏ ਦੇ ਪਰੋਫਟਿ (ਲਾਭ) ਵਾਲਾ ਹਜ਼ਾਰ ਰੁਪਿਆ ਦਾਨ ਦਿੰਦਾ ਹੈ। ਇਕ ਨੂੰ ਕੁਛ ਵੀ ਲਾਭ ਨਹੀਂ ਹੋਇਆ, ਉਹ ਇਕ ਰੁਪਿਆ ਦਾਨ ਕਰ ਦਿੰਦਾ ਹੈ। ਉਹਦਾ ਦਾਨ - ਇਕ ਰੁਪਏ ਵਾਲੇ ਦਾ, ਲੱਖ ਨਾਲੋਂ ਵੱਧ ਹੈ। ਕਹਿੰਦਾ-

"ਮਹਾਰਾਜ! ਕ੍ਰਿਪਾ ਕਰਕੇ ਸਮਝਾਓ ਸਾਨੂੰ; ਜੀਅ ਕਰਦਾ ਹੈ, ਅਸੀਂ ਦਾਨ ਕਰੀਏ ਪਰ ਹੈ ਹੀ ਨਹੀਂ ਕੁਛ?"

"ਕਿੰਨੇ ਪ੍ਰਸ਼ਾਦੇ ਛਕਦਾ ਹੈਂ?"

"ਚਾਰ।" ਮਹਾਰਾਜ ਕਹਿੰਦੇ, ਤਿੰਨ ਛਕਿਆ ਕਰ, ਭਜਨ ਕਰਿਆ ਕਰ ਤੇ ਇਕ ਪ੍ਰਸ਼ਾਦੇ ਦਾ ਆਟਾ ਕਿਸੇ ਬਰਤਨ ਵਿਚ ਪਾਈ ਜਾਇਆ ਕਰ। ਜਦ ਸੇਰ ਹੋ ਗਿਆ, ਲੰਗਰ ਵਿਚ ਪਾ ਆਇਆ ਕਰ। ਲੰਗਰ ਵਿਚ ਦੇਣਾ, ਜਿਥੇ ਦਾਣਾ ਪੱਕਦਾ ਹੈ। ਜਿਥੇ ਦਾਣਾ ਵਿਕਦਾ ਹੈ, ਉਥੇ ਨਹੀਂ ਦੇਣਾ। ਜਿਥੇ ਭੁੱਖੇ ਦੀ ਭੁੱਖ ਨਵਿਰਤ ਹੁੰਦੀ ਹੈ - ਓਥੇ ਦੇਣਾ ਹੈ। ਦੂਸਰਾ ਖੜ੍ਹਾ ਹੋ ਗਿਆ, "ਮਹਾਰਾਜ! ਮੈਨੂੰ ਚਾਰ ਪ੍ਰਸ਼ਾਦਿਆਂ ਦੀ ਭੁੱਖ ਹੈ ਤੇ ਮੈਨੂੰ ਦੋ ਹੀ ਮਿਲਦੇ ਨੇ, ਮੇਰਾ ਵੀ ਕੋਈ ਹੱਲ ਹੋ ਸਕਦਾ ਹੈ?" ਐਨੇ ਨੂੰ ਬੀਬੀ ਵੀ ਉਠ ਕੇ ਖੜ੍ਹੀ ਹੋ ਗਈ, "ਮਹਾਰਾਜ! ਅਸੀਂ ਅਤਿ ਦੇ ਗਰੀਬ ਹਾਂ, ਅੱਧਾ ਪ੍ਰਸ਼ਾਦਾ ਮਿਲਦਾ ਹੈ, ਅੱਧੇ ਅਸੀਂ ਭੁੱਖੇ ਰਹਿੰਦੇ ਹਾਂ।" ਮਹਾਰਾਜ ਕਹਿੰਦੇ, "ਇਉਂ ਕਰਿਆ ਕਰੋ ਬੀਬੀ! ਇਕ ਚੁਟਕੀ ਕੱਢ ਲਿਆ ਕਰ ਆਟੇ ਦੀ, ਉਹ ਚੁਟਕੀ ਇਕ ਬਰਤਨ 'ਚ ਪਾਈ ਜਾਇਆ ਕਰੀਂ। ਜਦ ਬਰਤਨ ਭਰ ਜਾਵੇ, ਓਹੀ ਲੰਗਰ ਵਿਚ ਪਾ ਦੇਈਂ, ਗੁਰੂ ਘਰ ਵਿਚ ਛਕਿਆ ਜਾਏਗਾ, ਤੁਰਤ ਦਾਨ ਲਗ ਜਾਏਗਾ - 'ਤੁਰਤ ਦਾਨ ਮਹਾਂ ਕਲਿਆਣ।' ਕਹਿੰਦੇ, ਮਹਾਰਾਜ! ਐਨਾ ਕੁ ਵੀ ਦਾਨ ਲਗ ਜਾਂਦਾ

ਹੈ?" ਕਹਿੰਦੇ ਹਾਂ, ਤੁਹਾਨੂੰ ਇਕ ਏਥੇ ਕੀਰਤਪੁਰ ਦੀ ਹੀ ਬਾਤ ਦਸਦੇ ਹਾਂ।

ਏਥੇ ਇਕ ਗੁਰਸਿਖ ਬਹੁਤ ਗਰੀਬ ਸੀਗਾ। ਉਹ ਪੈੜਾਂ ਹੁੰਝ ਕੇ ਗੁਜ਼ਾਰਾ ਕਰਿਆ ਕਰਦਾ ਸੀ, ਟੁੱਟੇ ਹੋਏ ਛੱਪਰ ਵਿਚ ਰਹਿੰਦਾ ਸੀ। ਇਕ ਚਿੜਾ ਚਿੜੀ ਕਿਸੇ ਸਰਾਪ ਵੱਸ, ਮਾੜੇ ਕਰਮ ਵੱਸ ਇਸ ਜੂਨੀ ਵਿਚ ਪੈ ਗਏ ਲੇਕਿਨ ਅੰਦਰ ਉਨ੍ਹਾਂ ਦੇ ਗਿਆਨ ਸੀ। ਉਹ ਇਹਦੇ ਦਾਨਿਆਂ ਵਿਚੋਂ ਚੁੰਝ ਭਰ ਕੇ ਦਾਣੇ ਖਾ ਲੈਂਦੇ ਸੀ। ਉਨ੍ਹਾਂ ਦੋਹਾਂ ਨੇ ਵਿਚਾਰ ਕਰਿਆ ਕਿ ਇਹ ਤਾਂ ਗਰੀਬੀ ਦਾ ਮਾਰਿਆ ਪਿਆ ਹੈ ਤੇ ਇਹਦਾ ਵੀ ਕੁਛ ਕਰਨਾ ਚਾਹੀਦਾ ਹੈ - ਆਪਾਂ ਨੂੰ। ਇਸ ਮੂਰਖ ਨੂੰ ਪਤਾ ਨਹੀਂ ਹੈ ਕਿ ਦਲਿੱਦਰ ਦਾ ਨਾਸ਼, ਦਾਨ ਹੋਇਆ ਕਰਦਾ ਹੈ। ਇਹਨੂੰ ਪਤਾ ਨਹੀਂ ਹੈ। ਚਲੋ, ਦੋ ਦਾਣੇ ਤੂੰ ਚੁੱਕਿਆ ਕਰੀਂ, ਦੋ ਮੈਂ ਚੁੱਕਿਆ ਕਰੂੰ; ਗੁਰੂ ਸੱਤਵੇਂ ਪਾਤਸ਼ਾਹ ਮਹਾਰਾਜ ਦੇ ਲੰਗਰ ਵਿਚ ਪੈਣ ਲਗ ਗਏ, ਤਿਉਂ-ਤਿਉਂ ਇਹਦੀ ਕਮਾਈ ਵਿਚ ਬਰਕਤ ਪੈਣ ਲਗ ਗਈ। ਅਖੀਰ, ਅਮੀਰ ਹੋ ਗਿਆ, ਨਵਾਂ ਘਰ ਪਾ ਲਿਆ, ਭੁੱਲ ਗਿਆ ਪ੍ਰਮੇਸ਼ਰ ਨੂੰ ਕਿ ਉਹਨੇ ਦਿਤਾ ਹੈ। ਆਪਣੀ ਅਕਲ ਦੇਖ ਕੇ ਹੋ ਗਿਆ ਕਿ ਮੈਂ ਹੀ ਕਮਾਈ ਕੀਤੀ ਹੈ ਤੇ ਸ਼ਰਾਬਾਂ ਕਬਾਬਾਂ ਵਿਚ ਪੈ ਗਿਆ - ਗਲਤ ਗੱਲਾਂ ਵਿਚ। ਨਾਸਤਕ ਬੁੱਧੀ ਹੋ ਗਈ। ਪਹਿਲਾਂ ਗਰੀਬ ਸੀਗਾ, ਦੁੱਖ ਪਿਆ ਹੋਇਆ ਸੀ। ਦੁੱਖ ਦੇ ਵਿਚ ਪ੍ਰਮੇਸ਼ਰ ਯਾਦ ਰੱਖ ਲਵੇ। ਕੋਈ ਵਿਰਲੇ-ਵਿਰਲੇ ਪੁਰਸ਼ ਨੇ, ਨਹੀਂ ਤਾਂ ਪੈਰ ਹਿੱਲ ਜਾਂਦੇ ਨੇ। ਕੋਈ ਨਹੀਂ ਰੱਬ ਨੂੰ ਯਾਦ ਕਰਦਾ, ਦੁਖ ਪਏ ਤੇ ਹੀ ਸਿਮਰਦਾ ਹੈ - ਯਾਦ ਕਰਦਾ ਹੈ। ਸੋ ਇਸ ਤਰ੍ਹਾਂ ਉਨ੍ਹਾਂ ਨੇ ਸੋਚਿਆ -

"ਇਹ ਤਾਂ ਮਾੜਾ ਕੰਮ ਕਰਿਆ ਹੈ, ਇਹ ਤਾਂ ਪਾਪ ਕਰਨ ਲਾ ਦਿਤਾ।"

"ਫੇਰ?"

"ਫੇਰ ਇਹੀ ਹੈ ਕਿ ਉਸੇ ਹਾਲਤ ਵਿਚ ਠੀਕ ਹੈ।"

"ਓਹੀ ਕਿਵੇਂ ਹੋਵੇ।"

"ਗੁਰੂ ਘਰ ਦਾ ਦਾਣਾ ਜਿਹੜੀ ਕਮਾਈ ਵਿਚ ਆ ਕੇ ਪੈਣਾ ਸ਼ੁਰੂ ਹੋ ਜਾਵੇ, ਉਹਦੇ ਦਲਿੱਦਰ ਆ ਜਾਂਦਾ ਹੈ ਤੇ ਗਰੀਬ ਹੋ ਜਾਂਦਾ ਹੈ, ਉਹਦੀ ਕਮਾਈ ਗਲ ਜਾਂਦੀ ਹੈ।"

***ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ॥***

***ਭਾਈ ਗੁਰਦਾਸ ਜੀ, ਵਾਰ ੩੫/੧੨***

ਜਿਵੇਂ ਬਿਹੁ ਦੇ ਕੈਪਸੂਲ ਖਾਂਦਾ ਹੈ ਬੰਦਾ - ਖੰਡ ਨਾਲ ਲਿਬੜੇ ਹੋਏ, ਇਉਂ ਧਰਮਸਾਲਾ ਦੇ ਦਾਨ ਦਾ ਪੈਸਾ ਖਾਣਾ ਮਾੜਾ ਹੋਇਆ ਕਰਦਾ ਹੈ। ਲਾਲਚ ਦੇ ਵਸ ਆ ਕੇ ਖਾਂਦਾ ਹੈ। ਸੋ ਉਸ ਤੋਂ ਬਾਅਦ ਗੁਰੂ ਦੇ ਲੰਗਰ ਦੇ ਦੋ ਦਾਣੇ ਇਹਦੇ ਘਰ ਸੁੱਟਣੇ ਸ਼ੁਰੂ ਕਰ ਦਿੱਤੇ। ਮੁੜ ਕੇ ਉਤਨਾ ਹੀ ਗਰੀਬ ਹੋ ਗਿਆ। ਅਮੀਰੀ ਦੇਖ ਕੇ ਗਰੀਬੀ ਝੱਲਣੀ ਬਹੁਤ ਔਖੀ ਹੁੰਦੀ ਹੈ। ਰੋਇਆ ਸਟਪਟਾਇਆ ਕਿ ਮਹਾਰਾਜ! ਮੈਂ ਬੜੀ ਚੰਗੀ ਰੋਟੀ ਖਾਂਦਾ ਸੀ, ਹੁਣ ਮੈਂ ਹੱਥ ਸੋਨੇ ਨੂੰ ਪਾਉਨਾਂ ਤੇ ਮਿੱਟੀ ਬਣ ਜਾਂਦੀ ਹੈ - ਕ੍ਰਿਪਾ ਕਰੋ। ਮਹਾਰਾਜ ਕਹਿੰਦੇ, "ਪ੍ਰੇਮੀਆਂ! ਤੇਰੀ ਜਿਹੜੀ ਅਮੀਰੀ ਆਈ ਸੀ, ਦਾਨ ਦਾ ਫਲ ਮਿਲਿਆ ਸੀ ਤੈਨੂੰ। ਚਾਰ ਦਾਣੇ ਤੇਰੀ ਕਮਾਈ ਵਿਚੋਂ ਲੰਗਰ 'ਚ ਪੈਂਦੇ ਸੀ ਤੇ ਹੁਣ ਤੂੰ ਵਿਕਾਰੀ ਹੋ ਗਿਆ ਹੈਂ ਤੇ ਚਾਰ ਦਾਣੇ ਹੁਣ ਲੰਗਰ ਦੇ ਤੇਰੇ ਘਰ ਪੈਂਦੇ ਨੇ; ਤੇਰੀ ਕਮਾਈ ਗਲ ਗਈ। ਸੋ ਜਾਹ, ਕੁਛ ਦਾਨ ਕਰਿਆ ਕਰ, ਗੁਰੂ ਘਰ ਵਿਚ ਕੁਛ ਸੇਵਾ ਕਰਿਆ ਕਰ।" ਸੋ ਇਸ ਤਰ੍ਹਾਂ ਦੇ ਨਾਲ ਕਹਿੰਦੇ, ਭਾਈ! ਦੋ ਦਾਨਿਆਂ ਵਾਲਾ ਵੀ ਪਹੁੰਚ ਗਿਆ, ਉਹਨੂੰ ਭੀ ਪ੍ਰਾਪਤੀ ਹੋ ਗਈ। ਜਿੰਨੀ ਕਿਸੇ ਦੀ ਸ਼ਰਧਾ ਹੈ, ਓਨਾਂ ਜ਼ਰੂਰ ਕੱਢਣਾ ਚਾਹੀਦਾ ਹੈ - ਗੁਰੂ ਦੇ ਨਮਿੱਤ। ਜੇ ਗੁਰੂ ਦੇ ਨਮਿੱਤ ਨਹੀਂ ਕੱਢੋਂਗੇ ਤਾਂ ਹਿੱਸੇਦਾਰ ਨੇ ਇਹਦੇ - ਇਕ ਤਾਂ ਬਿਮਾਰੀ ਹੈ, ਇੱਕ ਅੱਗ ਹੈ, ਇਕ ਚੋਰ ਨੇ ਤੇ ਇਕ ਰਾਜ ਡੰਨ ਹੈ। ਇਹ ਕਹਿੰਦੇ ਨੇ ਜੇ ਸਾਡੇ ਵੱਡੇ ਭਾਈ 'ਧਰਮ' ਨੂੰ ਨਾ ਮਿਲੇ ਤਾਂ ਫੇਰ ਅਸੀਂ ਜ਼ੋਰ ਨਾਲ, ਨਾਲੇ ਤਾਂ ਖੋਂਹਦੇ ਹਾਂ, ਨਾਲੇ ਦੁਖੀ ਕਰਦੇ ਹਾਂ - ਕੱਢ ਅਸੀਂ ਲੈਂਦੇ ਹਾਂ। ਬਿਮਾਰੀ ਪਾ ਦਿਆਂਗੇ, ਕੋਈ ਰਾਜਸੀ ਸੰਕਟ ਪੈਦਾ ਹੋ ਜਾਵੇਗਾ, ਟੈਕਸ ਲਗ ਜਾਵੇਗਾ, ਕੋਈ ਹੋਰ ਗੱਲ ਹੋ ਜਾਊ ਜਾਂ ਚੋਰ ਆ ਕੇ ਖੋਹ ਲੈਣਗੇ।

ਸੋ ਇਸ ਤਰ੍ਹਾਂ ਦੇ ਨਾਲ ਦਸਵੇਂ ਪਾਤਸ਼ਾਹ ਮਹਾਰਾਜ ਕਹਿੰਦੇ, ਜੋ ਦਾਨ ਹੈ - *'ਦਾਨ ਦੀਯੋ ਇਨਹੀ ਕੋ*

*ਭਲੋ ਅਰ ਆਨ ਕੋ ਦਾਨ ਨ ਲਾਗਤ ਨੀਕੋ॥ ਆਗੈ ਫਲੈ ਇਨਹੀ ਕੋ ਦੀਯੋ ਜਗ ਮਹਿ ਜਸ ਔਰ ਦੀਯੋ ਸਭ ਫੀਕੋ॥'* ਬਾਕੀ ਸਭ ਫਿੱਕਾ ਹੈ। *'ਮੋ ਗ੍ਰਿਹ ਮਹਿ ਮਨ ਤੇ ਤਨ ਤੇ ਸਿਰ ਲੌਂ ਧਨ ਹੌਂ ਸਭ ਹੀ ਇਨਹੀ ਕੋ।'* ਅਸੀਂ ਤਾਂ, ਕਹਿੰਦੇ, ਭਾਈ ਆਪਣਾ ਸਰੀਰ ਵੀ ਦਾਨ ਕਰਿਆ ਹੋਇਆ ਹੈ, ਬੱਚੇ ਭੀ ਦਾਨ ਕਰੇ ਹੋਏ ਨੇ, ਸਭ ਕੁਛ ਦਾਨ ਕਰਿਆ ਹੋਇਆ ਹੈ। ਸੋ ਦਾਨ ਜਿਹੜਾ ਹੈ, ਇਹ ਚੌਥਾ ਨੇਮ ਹੈ, ਇਹ ਜ਼ਰੂਰੀ ਹੁੰਦਾ ਹੈ। ਬੇਨਤੀ ਕਰੀ ਸੀ ਕਿ ਤਿੰਨ ਪ੍ਰਕਾਰ ਦਾ ਦਾਨ ਹੁੰਦਾ ਹੈ - ਇਕ ਤਾਮਸੀ ਹੁੰਦਾ ਹੈ, ਕਲਹ ਕ੍ਰੋਧ ਦੇ ਨਾਲ ਦਿਤਾ ਹੋਇਆ, ਖਿਝ ਕੇ ਦਿਤਾ ਹੋਇਆ। ਦੂਸਰਾ, ਆਪਣੇ ਜੱਸ ਵਾਸਤੇ ਦਿਤਾ ਹੋਇਆ, ਇਹ ਰਾਜਸੀ ਦਾਨ ਹੁੰਦਾ ਹੈ, ਇਹਦਾ ਫਲ ਥੋੜ੍ਹਾ ਹੁੰਦਾ ਹੈ। ਤੀਸਰਾ ਹੁੰਦਾ ਹੈ ਸਹੀ ਥਾਂ ਦੇਖ ਕੇ ਦਾਨ ਦੇਣਾ - *'ਖੇਤੁ ਪਛਾਣੈ ਬੀਜੈ ਦਾਨੁ।'* ਸੋ ਇਹ ਜਿਹੜਾ ਸਹੀ ਥਾਂ ਦੇਖ ਕੇ ਦੇਣਾ - *'ਕਰਕੈ ਬਿਨੈ ਸੁਪਾਤਰ ਦੇਖੀ॥ ਇਹੁ ਸਾਂਤਕੀ ਫਲ ਸੁ ਵਿਸੇਖੀ॥'* ਇਹਦਾ ਫਲ ਬਹੁਤ ਜ਼ਿਆਦਾ ਹੁੰਦਾ ਹੈ - *ਵਾਹਿਗੁਰੂ ਕੇ ਜਾਨ ਕੈ ਸਭੈ ਪਦਾਰਥ ਦੇਯ॥ ਤਨਕ ਨ ਅਪਨਾ ਮਾਨਈ ਤਾਹਿੰ ਅਖੈ ਫਲ ਲੇਯ॥*

ਆਪਣਾ ਮੰਨ ਕੇ ਨਾ ਦੇਵੇ ਕਿ ਮੈਂ ਦਿੰਦਾ ਹਾਂ; ਵਾਹਿਗੁਰੂ ਦਾ ਜਾਣ ਕੇ ਦੇਵੇ।

***ਦਰਬ ਕਿਧੋ ਬਿਦਿਯਾ ਕੋ ਦਾਨਾ॥***
***ਦੇਤ ਸਾਂਤਕੀ ਹ੍ਵੈ ਨਿਰਮਾਨਾ॥*** ***ਪੰਨਾ - ੧੦੯ (ਸ੍ਰੀ ਗੁ. ਪੁ. ਪ੍ਰ. ਗ੍ਰੰਥ)***

ਦਾਨ ਪੈਸੇ ਦਾ ਵੀ ਹੁੰਦਾ ਹੈ, ਕੋਈ ਪੜ੍ਹਿਆ ਹੋਇਆ ਵਿਦਿਆ ਦਾ ਦਾਨ ਕਰੋ, ਕੋਈ ਸਿਆਣਾ ਬੰਦਾ ਅਕਲ ਦਾ ਦਾਨ ਕਰੋ, ਸਿਹਤਮੰਦ ਹੈ - ਸਿਹਤ ਦਾ ਦਾਨ ਕਰੋ -

***ਤਿਹ ਕੋ ਫਲ ਹ੍ਵੈ ਅਮਿਤ ਬਿਸਾਲਾ॥*** ***ਪੰਨਾ - ੧੦੯ (ਸ੍ਰੀ ਗੁ. ਪੁ. ਪ੍ਰ. ਗ੍ਰੰਥ)***

ਕਹਿੰਦੇ, ਬਹੁਤ ਜ਼ਿਆਦਾ ਫਲ ਹੁੰਦਾ ਹੈ -

***ਬੇਦ ਸੰਤ ਭਾਖਤ ਇਸ ਢਾਲਾ॥*** ***ਪੰਨਾ - ੧੦੯ (ਸ੍ਰੀ ਗੁ. ਪੁ. ਪ੍ਰ. ਗ੍ਰੰਥ)***

ਬੇਦ ਵੀ, ਸੰਤ ਵੀ ਸਾਰੇ ਕਹਿੰਦੇ ਨੇ। ਸੋ ਇਹ ਚੌਥਾ ਨੇਮ ਹੋਇਆ ਕਰਦਾ ਹੈ।

ਪੰਜਵਾਂ ਨੇਮ ਹੁੰਦਾ ਹੈ - ਪੂਜਾ। ਗੁਰੂ ਦੀ ਪੂਜਾ ਕਰਨੀ -

***ਪੰਚਮ ਪੂਜਾ ਮਨ ਕਰ ਕਰਨੀ॥***
***ਰਿਦੈ ਭਾਵਨੀ ਗੁਰ ਮਹਿੰ ਧਰਨੀ॥*** ***ਪੰਨਾ - ੧੦੯ (ਸ੍ਰੀ ਗੁ. ਪੁ. ਪ੍ਰ. ਗ੍ਰੰਥ)***

ਰਸਮ ਪੂਰੀ ਨਹੀਂ ਕਰਨੀ, ਮਨ ਤੋਂ ਪੂਜਾ ਕਰਨੀ ਹੈ। ਗੁਰੂ ਨੂੰ ਇਹ ਸਮਝਣਾ ਹੈ ਕਿ ਇਹ ਪ੍ਰਮੇਸ਼ਰ ਹੈ -

***ਸਫਲੀ ਪੂਜਾ ਹੋਵਤ ਤਾਂ ਕੀ॥***
***ਸਭ ਭਾਵਨੀ ਸੋ ਮਤ ਜਾਂਕੀ॥*** ***ਪੰਨਾ - ੧੦੯ (ਸ੍ਰੀ ਗੁ. ਪੁ. ਪ੍ਰ. ਗ੍ਰੰਥ)***

ਭਾਵਨੀ ਨਾਲ ਜਿਹੜਾ ਪੂਜਾ ਕਰਦਾ ਹੈ ਉਹਦਾ ਪੂਰਾ ਹੋਇਆ ਕਰਦਾ ਹੈ।

ਛੇਵਾਂ ਜਿਹੜਾ ਹੈ, ਉਹ ਹੋਇਆ ਕਰਦਾ ਹੈ 'ਗੁਰੂ ਦੀ ਬਾਣੀ ਤੇ ਨਿਹਚਾ ਕਰਨਾ।' ਜੇ ਬਾਣੀ ਦੇ ਉਤੇ ਨਿਹਚਾ ਹੈ, ਤਾਂ ਤਾਂ ਫਲ ਪ੍ਰਾਪਤ ਹੁੰਦਾ ਹੈ; ਜੇ ਨਿਹਚਾ ਹੀ ਨਹੀਂ ਹੈ, ਮਹਾਰਾਜ ਕਹਿੰਦੇ, ਐਵੇਂ ਕੂੜ ਕਪਟ ਕਰਕੇ -

***ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ***
***ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ॥*** ***ਅੰਗ - ੭੪***

ਐਵੇਂ ਅੱਖਾਂ ਮੀਚੀਂ ਬੈਠਾ ਹੈ, ਅੰਦਰ ਨਿਹਚਾ ਨਹੀਂ ਹੈ - ਬਾਣੀ ਤੇ। ਬਾਣੀ ਕੁਛ ਹੋਰ ਕਹੀ ਜਾਂਦੀ ਹੈ, ਮਨ ਦੀ ਮੱਤ ਛੱਡਦਾ ਨਹੀਂ। ਇਹ ਨਿਹਚਾ ਹੋਣਾ ਚਾਹੀਦਾ ਹੈ -

***ਛਠਮ ਨੇਮ ਜਿਨ ਗੁਰ ਸ਼ਬਦ ਤਾਂਕੇ ਜੇ ਅਨਸਾਰ॥***

*ਤਿਸ ਹੀ ਕੋ ਪਢਹੈ ਸੁਨੈ ਤਿਸ ਕੋ ਕਰੈ ਵਿਚਾਰ॥*
*ਗੁਰੂ ਸਿਧਾਤ ਬਿਨਾਂ ਜੋ ਆਨ॥*
*ਤਿਸ ਕੇ ਬਚਨ ਸੁਨੈ ਨਹਿੰ ਕਾਨ॥* *ਪੰਨਾ – ੧੦੯ (ਸ੍ਰੀ ਗੁ. ਪੁ. ਪ੍ਰ. ਗ੍ਰੰਥ)*

ਜਿਹੜੇ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤ ਨਾਲ ਬਚਨ ਨਹੀਂ ਰਲਦੇ, ਉਹ ਕੰਨਾਂ ਨਾਲ ਸੁਨਣੇ ਨਾ ਕਰੇ। ਕਿਤੇ ਸ਼ੰਕਾ ਪੈ ਜਾਵੇਗਾ ਜੇ ਸੁਣੇਗਾ, ਊਟ ਪਟਾਂਗ ਗੱਲਾਂ ਹੁੰਦੀਆਂ ਨੇ ਬਹੁਤ। ਮਨਘੜਤ ਬਾਤਾਂ ਬਣਾਈਆਂ ਜਾਂਦੀਆਂ ਨੇ ਤੇ ਸਿਧਾਂਤ ਨਾਲ ਰਲਦੀਆਂ ਨਹੀਂ ਗੁਰੂ ਗ੍ਰੰਥ ਸਾਹਿਬ ਦੇ। ਉਹ ਗੱਲ ਗੁਰੂ ਤੋਂ ਬਹੁਤ ਦੂਰ ਲੈ ਜਾਇਆ ਕਰਦੀ ਹੈ। ਸੋ ਇਸ ਤਰ੍ਹਾਂ ਗੁਰੂ ਦੇ ਬਚਨਾਂ ਦੇ ਉਤੇ ਨਿਹਚਾ ਰੱਖਣਾ, ਇਹ ਛੇਵੀਂ ਚੀਜ਼ ਹੋਇਆ ਕਰਦੀ ਹੈ।

ਸੱਤਵਾਂ ਹੈ ਪਾਠ ਸੁਣਨਾ – ਪਿਆਰ ਦੇ ਨਾਲ, ਨਿਹਚੇ ਦੇ ਨਾਲ–

*ਸਪਤਮ ਪਠੈ ਸੁਨੈ ਜਹਿੰ ਰੀਤੀ॥*
*ਵਰਤੈ ਤਹਿੰ ਅਨਸਾਰ ਸਪ੍ਰੀਤੀ॥*
*ਬਿਨਾਂ ਦੰਭ ਗੁਰ ਸ਼ਬਦ ਕਮਾਵਨ॥*
*ਕਰੈ ਸਦਾ ਹ੍ਵੈ ਤਨ ਮਨ ਪਾਵਨ॥* *ਪੰਨਾ – ੧੦੯ (ਸ੍ਰੀ ਗੁ. ਪੁ. ਪ੍ਰ. ਗ੍ਰੰਥ)*

ਇਹ ਭੇਖ ਨਹੀਂ ਕਰਨਾ, ਦੰਭ ਨਹੀਂ ਦਿਖਾਉਣਾ। ਲੋਕਾਂ ਦੇ ਸਾਮ੍ਹਣੇ ਅੱਖਾਂ ਮੀਚ ਮੀਚ ਬੈਠੀ ਜਾਣਾ, ਅੰਦਰੋਂ ਲਗਨ ਨਹੀਂ ਹੈ। ਮਾਲਾ ਲੈ ਲਈ, ਅੰਦਰੋਂ ਪਰਮੇਸ਼ਰ ਨਾਲ ਚਿੱਤ ਨਹੀਂ ਜੁੜਦਾ ਤੇ 'ਮਾਲਾ ਫੇਰਨ ਮਸ਼ਕਰੇ ਟਿਕਾ ਲਾਉਣ ਸ਼ੈਤਾਨ।' ਅੰਦਰੋਂ ਨਹੀਂ ਬਿਰਤੀ ਜੁੜੀ ਹੋਈ, ਬਾਹਰੋਂ ਹੀ ਦਿਖਾਵਾ ਕਰਦਾ ਹੈ। ਤੇ ਉਹਦੇ ਬਾਰੇ ਤਾਂ ਮਹਾਰਾਜ ਨੇ ਬਹੁਤ ਸਖਤ ਤਾੜਨਾ ਕੀਤੀ ਹੈ। ਐਸਾ ਫੁਰਮਾਨ ਕੀਤਾ ਹੈ, ਪੜ੍ਹੋ ਪਿਆਰ ਨਾਲ –

*ਧਾਰਨਾ – ਲੋਕਾਂ ਨੂੰ ਵਸ ਕਰਦਾ ਹੈ,*
*ਮੂਰਖ ਭੇਖ ਦਿਖਾ ਕੇ – ੨*

*ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸ ਕੀਨ॥*
*ਅੰਤਕਾਲ ਕਾਤੀ ਕਟਯੋ ਬਾਸ ਨਰਕ ਮੋ ਲੀਨ॥* *ਪੰਨਾ –੫੮, ਬਚਿੱਤ੍ਰ ਨਾਟਕ*

*ਪੂੰਅਰ ਤਾਪ ਗੇਰੀ ਕੇ ਬਸਤ੍ਰਾ॥*
*ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ॥*
*ਦੇਸੁ ਛੋਡਿ ਪਰਦੇਸਹਿ ਧਾਇਆ॥*
*ਪੰਚ ਚੰਡਾਲ ਨਾਲੇ ਲੈ ਆਇਆ॥* *ਪੰਨਾ – ੧੪੮*

ਉਤੋਂ ਭੇਖ ਹੈ, ਪਰ ਅੰਦਰਲੇ ਪਾਸੇ ਵਿਸ਼ਿਆਂ ਦੀ ਭਾਵਨਾ। ਮਹਾਰਾਜ ਕਹਿੰਦੇ, ਦੌਂ ਤੋਂ ਰਹਿਤ, ਭੇਖ ਤੋਂ ਰਹਿਤ ਹੋ ਕੇ, ਪਾਖੰਡ ਤੋਂ ਤੋਂ ਰਹਿਤ ਹੋ ਬਾਤ ਕਰੇ – 'ਬਿਨਾ ਦੰਭ ਗੁਰ ਸ਼ਬਦ ਕਮਾਵਨ॥ ਕਰੈ ਸਦਾ ਹ੍ਵੈ ਤਨ ਮਨ ਪਾਵਨ॥' ਬਿਨਾਂ ਦੰਭ, ਬਗੈਰ ਭੇਖ ਤੋਂ, ਬਗੈਰ ਧੋਖਾ ਦੇਣ ਤੋਂ ਗੁਰ ਸ਼ਬਦ ਦੀ ਕਮਾਈ ਕਰ। ਤਨ ਤੇ ਮਨ ਨੂੰ ਪਵਿੱਤਰ ਕਰਦਾ ਹੈ – ਗੁਰੂ ਦਾ ਸ਼ਬਦ। ਸੋ ਇਹ ਸੱਤਵੀਂ ਚੀਜ਼ ਹੈ। ਅੱਠਵਾਂ ਜੋ ਨੇਮ ਹੈ, ਉਹ ਹੈ ਸਾਂਕਤੀ ਬਿਰਤੀ। ਸਾਂਤਕੀ ਬਿਰਤੀ 'ਚ ਰਹਿਣਾ। ਕ੍ਰੋਧ ਦੀ ਬਿਰਤੀ 'ਚ ਨਾ ਰਹਿਣਾ, ਰਜੋ ਗੁਣੀ ਬਿਰਤੀ ਵਿਚ ਨਾ ਰਹਿਣਾ –

*ਅਸਟਮ ਬ੍ਰਿਤਿ ਸਾਂਤਕੀ ਰਾਖੈ॥*
*ਨਿਵ ਚਲਣਾ ਮਧਰੀ ਮੁਖ ਭਾਖੈ॥*
*ਨਵਮੋ ਨੇਮ ਪਾਠ ਜੋ ਕਰਨਾ॥*
*ਤਿਹ ਮੈ ਅਪਰ ਨ ਬਚਨ ਉਚਰਨਾ॥*

*ਪੰਨਾ – ੧੦੯ (ਸ੍ਰੀ ਗੁ. ਪੁ. ਪ੍ਰ. ਗ੍ਰੰਥ)*

ਨੌਵਾਂ ਨੇਮ ਹੈ – ਨਿੰਮ੍ਰਤਾ ਵਿਚ ਰਹੇ ਤੇ ਮੁਖ ਤੋਂ ਮਿੱਠਾ ਬੋਲੇ; ਕੌੜੇ ਸ਼ਬਦ ਨਾ ਬੋਲੇ –

***ਦਸਵੇਂ ਬ੍ਰਹਮ ਹੋਮ ਜੋ ਕਰਾਵੈ॥***
***ਭੂਖੇ ਸਿੱਖ ਸੰਤ ਮੁਖ ਪਾਵੈ॥***

***ਪੰਨਾ - ੧੦੯ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਦਸਵਾਂ ਨੇਮ ਹੈ - ਬ੍ਰਹਮ ਹੋਮ। ਬ੍ਰਹਮ ਹੋਮ ਕਿਹੜਾ ਹੁੰਦਾ ਹੈ। ਭੁੱਖੇ ਨੂੰ ਪ੍ਰਸ਼ਾਦਾ ਛਕਾਉਣਾ। ਦੂਸਰਾ ਹੁੰਦਾ ਹੈ -

***ਦੁਤੀ ਹੋਮ ਹੈ ਗਯਾਨ ਕਾ ਰਸ ਰਿਖੀਕ ਕੇ ਦਰਬ॥***

***ਪੰਨਾ - ੧੦੯ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਐਹ ਇੰਦ੍ਰੀਆਂ ਨੂੰ ਵਸ ਕਰਨਾ -

***ਗਯਾਨ ਅਗਨ ਮਹਿ ਹੋਮ ਹੀ ਤਨ ਹੰਤਾਦਕ ਸਰਬ॥***

***ਪੰਨਾ - ੧੦੯ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਇਨ੍ਹਾਂ ਸਾਰਿਆਂ ਨੂੰ, 'ਮੈਂ' - 'ਮੇਰੀ' ਨੂੰ ਦਘਧ ਕਰ ਦੇਣਾ, ਇਹ 'ਹੋਮ' ਹੁੰਦਾ ਹੈ। ਤੇ ਇਹ ਹੋਮ ਜਿਹੜਾ ਹੈ, ਸਾਧੂਆਂ ਤੇ ਗੁਰਸਿਖਾਂ ਦੇ ਮੁੱਖ ਵਿਚ ਅੰਨ ਪਾਉਣਾ, ਇਹ 'ਬ੍ਰਹਮ ਹੋਮ' ਹੋਇਆ ਕਰਦਾ ਹੈ। ਤੇ ਇਹਦਾ ਫਲ ਬਹੁਤ ਹੋਇਆ ਕਰਦਾ ਹੈ, ਅਸ੍ਵਮੇਧ ਜੱਗ ਦਾ ਫਲ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਅਸਮੇਧ ਜੱਗ ਦੇ ਬਰਾਬਰ ਫਲ ਹੋਵੇ,***
***ਲੰਗਰ ਛਕਾਏ ਸਿੱਖ ਨੂੰ - ੨, ੨.***

***ਪੰਚ ਬਾਰ ਗੰਗ ਜਾਇ, ਬਾਰ ਪੰਚ ਪ੍ਰਾਗ ਨਾਇ,***
***ਤੈਸਾ ਪੁੰਨ ਏਕ ਗੁਰਸਿਖ ਕਉ ਨਵਾਏ ਕਾ॥***
***ਸਿਖ ਕਉ ਪਿਲਾਏ ਪਾਨੀ, ਭਾਉ ਕਰਿ ਕੁਰਖੇਤ,***
***ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ॥***
***ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ,***
***ਤੈਸਾ ਪੁੰਨ ਸਿਖ ਕਉ ਇਕ ਸਬਦ ਸਿਖਾਏਕਾ॥***
***ਜੈਸੇ ਬੀਸ ਬਾਰ ਦਰਸ਼ਨ ਸਾਧ ਕੀਆ ਕਾਹੂ,***
***ਤੈਸਾ ਫਲ ਸਿਖ ਕਉ ਚਾਪ ਪਗ ਸੁਆਏ ਕਾ॥*** ***ਭਾਈ ਗੁਰਦਾਸ ਜੀ - ਕਬਿੱਤ ੬੭੩***

ਬੰਦਗੀ ਕਰਨ ਵਾਲੇ ਮਹਾਂਪੁਰਸ਼ ਨੂੰ ਪ੍ਰਸ਼ਾਦਾ ਛਕਾਉਣ ਦਾ ਫਲ ਅਸ੍ਵਮੇਧ ਜਗ ਦੇ ਬਰਾਬਰ ਹੁੰਦਾ ਹੈ। ਸੋ ਇਹ - 'ਦਸਵੇਂ ਬ੍ਰਹਮ ਹੋਮ ਜੋ ਕਰਾਵੈ॥' ਦਸਵਾਂ ਜੋ ਨੇਮ ਹੈ ਉਹ ਬ੍ਰਹਮ ਹੋਮ ਦਾ ਹੈ - ਲੰਗਰ ਛਕਾਉਣ ਦਾ - 'ਭੂਖੇ ਸਿੱਖ ਸੰਤ ਮੁਖ ਪਾਵੈ।'

ਸੋ ਇਸ ਤਰ੍ਹਾਂ ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ, "ਰਾਜਾ ਸ਼ਿਵਨਾਭ! ਇਹ ਅਸੀਂ ਤੈਨੂੰ ਦਸ ਯਮ ਦੱਸੇ ਨੇ, ਦਸ ਨੇਮ ਦੱਸੇ ਨੇ; 20 ਰਹਿਤਾਂ ਨੇ ਜਿਹੜੀਆਂ ਅੰਦਲੀਆਂ, ਧਾਰਨ ਕਰਨੀਆਂ ਪੈਣੀਆਂ ਨੇ। ਜਦ ਧਾਰਦਾ ਹੈ, ਫਿਰ ਨਾਮ ਦੀ ਪਉੜੀ ਆਉਂਦੀ ਹੈ ਜਿਹਦੇ ਉਤੇ ਚੜ੍ਹਨਾ ਹੇ। ਉਹਦਾ ਫਿਰ ਤੀਸਰਾ ਡੰਡਾ ਹੋਇਆ ਕਰਦਾ ਹੈ - ਇਕਾਂਤ ਥਾਂ ਤੇ ਬੈਠਣਾ; ਜਿਥੇ ਰੌਲਾ-ਰੱਪਾ ਨਾ ਹੋਵੇ, ਜਿਥੇ ਆਵਾਜਾਈ ਨਾ ਹੋਵੇ, ਆਰਾਮ ਨਾਲ ਬੈਠ ਸਕਦਾ ਹੋਵੇ ਤੇ ਜਿੱਥੇ ਕੁਝ ਸੁਣਾਈ ਨਾ ਦਿੰਦਾ ਹੋਵੇ। ਇਕ ਆਸਣ ਬਣਾ ਲਉ, ਇਕ ਚੌਕੀ ਬਣਾ ਲਉ ਘਰ ਵਿਚ, ਉਥੇ ਰੋਜ਼ ਬੈਠੋ - ਉਸੇ ਅਸਥਾਨ ਤੇ। ਉਥੇ ਕੀ ਹੁੰਦਾ ਹੈ - ਜਿਥੇ ਅਸੀਂ ਰੋਜ਼ ਬੈਠਾਂਗੇ, ਉਥੇ ਭਜਨ ਦੇ ਜਿਹੜੇ ਜਲਾਲ ਨੇ, ਅੰਦਰੋਂ ਜਿਹੜੀਆਂ ਲਹਿਰਾਂ ਨਿਕਲਦੀਆਂ ਨੇ, ਉਹਦਾ ਵਾਤਾਵਰਨ ਬਣ ਜਾਂਦਾ ਹੈ। ਉਥੇ ਜੋੜਾ ਲੈ ਕੇ ਨਾ ਜਾਉ, ਉਹਨੂੰ ਪਵਿੱਤਰ ਰੱਖੋ, ਜੂਠੇ ਹੱਥੀਂ ਉਥੇ ਨਾ ਜਾਉ, ਇਸ਼ਨਾਨ ਕਰਕੇ ਜਾ ਕੇ ਬੈਠੋ, ਸੁਚ-ਪਵਿੱਤਰਤਾ ਰੱਖੋ। ਜਦੋਂ ਬੈਠੋਗੇ, ਬੈਠਣਸਾਰ ਤੁਹਾਡਾ ਚਿੱਤ ਵਾਹਿਗੁਰੂ ਵੱਲ ਲਗ ਜਾਵੇਗਾ।

ਸੋ ਚੌਥਾ ਜੋ ਹੁੰਦਾ ਹੈ, ਉਹ ਮਹਾਰਾਜ ਫੁਰਮਾਨ ਕਰਦੇ ਨੇ ਕਿ ਉਹਨੂੰ ਪ੍ਰਾਣਾਯਾਮ ਕਹਿੰਦੇ ਨੇ, ਸਾਹ

ਆਉਂਦਾ ਹੈ ਉਹਦੇ ਥਾਈਂ। ਇਹ ਮਨ ਜਿਹੜਾ ਹੈ ਇਹ ਸਾਹ ਦੀ ਅਸਵਾਰੀ ਕਰਦਾ ਹੈ। ਜੇ ਮਨ ਨੂੰ ਰੋਕਣਾ ਹੈ, ਸਾਹ ਨੂੰ ਰੋਕ ਲਉ, ਮਨ ਰੁਕ ਜਾਏਗਾ ਕਿਉਂਕਿ ਘੋੜਾ ਫੜ ਲਿਆ ਤਾਂ ਸਵਾਰ ਕਿੱਧਰ ਜਾਵੇਗਾ। ਸੋ ਇਹਦੇ ਬਾਰੇ ਬਹੁਤ ਲੰਬੀ-ਚੌੜੀ ਵਿਆਖਿਆ ਹੈ -

***ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ***
***ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥***
***ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ***
***ਉਡੈ ਨਹ ਹੰਸੁ ਨਹ ਕੰਧੁ ਛੀਜੈ ॥*** ***ਅੰਗ - ੯੯੧***

'ਸੂਰ ਸਰੁ' ਕਹਿੰਦੇ ਨੇ, 'ਸੂਰਜ ਨਾੜੀ' ਨੂੰ, 'ਸੋਮ ਸਰੁ' ਚੰਦਰਮਾ ਨਾੜੀ। ਇਨ੍ਹਾਂ ਨੂੰ ਸਿਧਾਰ ਲਉ, ਇਨ੍ਹਾਂ ਨੂੰ ਮਰਿਯਾਦਾ ਵਿਚ ਲੈ ਆਉ; ਮਰਯਾਦਾ ਵਿਚ ਲਿਆ ਕੇ ਫਿਰ presence of mind (ਮਨ ਦੀ ਇਕਾਗਰਤਾ) ਅੰਦਰ ਆ ਜਾਏਗੀ, ਨਹੀਂ ਤਾਂ ਆਉਂਦੀ ਨਹੀਂ ਹੈ। ਸੋ ਇਹ ਜ਼ਰੂਰੀ ਹੋਇਆ ਕਰਦਾ ਹੈ - ਭਜਨ ਕਰਨ ਵਾਲੇ ਵਾਸਤੇ। ਭਜਨ ਦੇ ਬੇਅੰਤ ਤਰੀਕੇ ਨੇ - ਰਸਨਾ ਨਾਲ ਜਪਦੇ ਹਾਂ, ਮਾਲਾ ਦੀ ਮਦਦ ਨਾਲ ਜਪਦੇ ਹਾਂ, ਮੂਲਮੰਤਰ ਜਪਦੇ ਹਾਂ, ਬਾਣੀ ਪੜ੍ਹਦੇ ਹਾਂ। ਬਾਣੀ ਤੋਂ ਸ਼ੁਰੂ ਹੋ ਕੇ ਮੂਲਮੰਤਰ, ਫਿਰ ਰਸਨਾ ਨਾਲ ਨਾਮ ਹੁੰਦਾ ਹੈ, ਫਿਰ ਸੁਆਸ ਨਾਲ ਨਾਮ ਹੋਇਆ ਕਰਦਾ ਹੈ। ਸੋ ਉਹਦੇ ਬਾਰੇ ਫੁਰਮਾਨ ਕਰਦੇ ਨੇ ਕਿ ਧਿਆਨ ਅੰਦਰ ਰਖਣਾ ਪੈਂਦਾ ਹੈ - ਇਕ ਥਾਂ ਤੇ। ਚਾਹੇ ਤਾਂ ਨੱਕ ਤੇ ਧਿਆਨ ਰੱਖੋ, ਹਵਾ ਉਥੋਂ ਆਉਂਦੀ ਹੈ, ਚੈਕ ਕਰੋ ਕਿ ਹੁਣ ਸਾਹ ਨਾਲ ਵੀ ਨਾਮ ਜਪਣਾ ਹੈ, ਬਾਹਰ ਨੂੰ ਆਉਂਦੇ ਨਾਲ ਵੀ ਨਾਮ ਜਪਣਾ ਹੈ। ਜਿਹੋ ਜਿਹੀ ਕਿਸੇ ਦੀ ਬਿਰਤੀ ਹੈ - ਕਿਸੇ ਦੀ 'ਸਤਿਨਾਮ ਵਾਹਿਗੁਰੂ' ਦੀ ਹੈ, ਕਿਸੇ ਦੀ 'ਵਾਹਿਗੁਰੂ' ਦੀ ਹੈ, ਕਿਸੇ ਦੀ 'ਵਾਹਿ' ਅਰ 'ਗੁਰੂ' ਦੀ ਹੈ; ਜੈਸਾ ਜੈਸਾ ਕੋਈ ਹੋਇਆ ਕਰਦਾ ਹੈ - ਅਧਿਕਾਰੀ, ਉਹੋ ਜਿਹਾ ਹੀ ਮਹਾਤਮਾ ਦੱਸ ਦਿੰਦੇ ਨੇ ਕਿ ਤੂੰ ਆਹ ਫੌਲੋ ਕਰ ਸਕਦਾ ਹੈਂ। ਆਮ ਬੰਦਿਆਂ ਨੂੰ ਨਹੀਂ ਪਤਾ ਲਗਦਾ ਕਿ ਮੈਂ ਕੀ ਕਹਿ ਰਿਹਾ ਹਾਂ - ਹਰ ਬੰਦਾ ਨਹੀਂ ਜਾਣ ਸਕਦਾ, ਕਿਉਂਕਿ ਅੰਦਰਲੀ ਖੇਡ ਦਾ ਪਤਾ ਨਹੀਂ ਹੈ, ਇਸ ਕਰਕੇ ਇਸ ਗੱਲ ਦਾ ਪਤਾ ਨਹੀਂ ਲਗਦਾ, ਸੁਆਸ ਕੰਟਰੋਲ ਦਾ ਪਤਾ ਨਹੀਂ ਲਗਦਾ। ਤੇ ਗੁਰੂ ਮਹਾਰਾਜ ਕਹਿੰਦੇ ਨੇ-

***ਪੂਰੇ ਗੁਰ ਕਾ ਸੁਨਿ ਉਪਦੇਸੁ ॥***
***ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥***
***ਸਾਸਿ ਸਾਸਿ ਸਿਮਰਹੁ ਗੋਬਿੰਦ ॥***
***ਮਨ ਅੰਤਰ ਕੀ ਉਤਰੈ ਚਿੰਦ ॥*** ***ਅੰਗ - ੨੯੫***

ਇਸ ਤਰ੍ਹਾਂ ਪੜ੍ਹ ਲਓ -

***ਧਾਰਨਾ - ਸੁਆਸ ਸੁਆਸ ਦੇ ਗੇੜੇ,***
***ਜਪ ਲਉ ਵਾਹਿਗੁਰੂ - ੨, ੩***

ਜਿਹਦਾ ਨਾਮ ਜਪਣਾ ਹੈ, ਉਹਨੂੰ ਪਹਿਲਾਂ ਨੇੜੇ ਕਰਕੇ ਦੇਖ, ਕਿ ਮੇਰੇ ਆਲੇ-ਦੁਆਲੇ ਸਾਰੇ ਵਾਹਿਗੁਰੂ ਪਰੀਪੂਰਨ ਹੈ; ਇਸ ਨਿਹਚੇ ਵਿਚ ਆਉ ਫੇਰ 'ਸਾਸਿ ਸਾਸਿ ਸਿਮਰਹੁ ਗੋਬਿੰਦ॥ ਮਨ ਅੰਤਰ ਕੀ ਉਤਰੈ ਚਿੰਦ॥' ਸੋ ਉਹਦੇ ਬਾਰੇ ਜਿਸ ਤਰ੍ਹਾਂ ਲਿਖਿਆ ਹੋਇਆ ਹੈ, ਮੈਂ ਬੇਨਤੀ ਕਰ ਦੇਵਾਂ ਕਿ ਨਾਸਕਾ ਦਾ ਧਿਆਨ ਕਰੇ, ਚਾਹੇ ਆਗਿਆ ਚੱਕ੍ਰ ਦਾ, ਚਾਹੇ ਨਾਭੀ ਦਾ ਧਿਆਨ ਕਰੇ; ਇਕ ਥਾਂ ਦੇ ਉਤੇ ਸੁਰਤਿ ਟਿਕਾਉਣੀ ਪਵੇਗੀ -

***ਅੰਗ ਚਤ੍ਰਥੋ ਪ੍ਰਾਨਾ ਯਾਮ॥ ਪੂਰਕ ਕੁੰਭਕ ਰੇਚਕ ਨਾਮ॥***

***ਪੰਨਾ - ੧੧੦ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਇਹਦੇ ਤਿੰਨ ਭੇਦ ਹੁੰਦੇ ਨੇ - ਇਕ ਰੇਚਕ ਹੁੰਦਾ ਹੈ, ਇਕ ਪੂਰਕ ਹੁੰਦਾ ਹੈ, ਇਕ ਕੁੰਭਕ ਹੁੰਦਾ ਹੈ।

***ਬਾਹਰ ਤੇ ਮਨ ਸੁਰਤ ਟਿਕਾਵੈਂ॥***
***ਦਹਿਨੇ ਸੁਰ ਤੇ ਪ੍ਰਾਨ ਚਢਾਵੈ॥*** ***ਪੰਨਾ - ੧੧੦ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਚੰਦਰਮਾ ਨਾੜੀ ਤੋਂ ਪ੍ਰਾਣ ਅੰਦਰ ਖਿਚੇ - ਸੁਆਸ, ਇਹ ਇੜਾ ਹੋ ਜਾਇਆ ਕਰਦਾ ਹੈ -

***ਖੈਂਚਤ ਦ੍ਵਾਦਸ ਮਾਤ੍ਰਾ ਜੋਇ॥***
***ਓਅੰਕਾਰ ਜਪੈ ਤਬ ਸੋਇ॥*** ***ਪੰਨਾ - ੧੧੦ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਕਹਿੰਦੇ, ਬਾਰਾਂ ਵਾਰੀ 'ਵਾਹਿਗੁਰੂ ਵਾਹਿਗੁਰੂ.......'ਕਰੇ, ਵੱਡਾ ਪ੍ਰਾਣਾਯਾਮ ਹੈ। ਅਸੀਂ ਤਿੰਨ ਵਾਰੀ ਕਰਾਉਂਦੇ ਹਾਂ। ਪੰਜਾਂ ਪਿਆਰਿਆਂ ਨੂੰ ਕਿਹਾ ਹੋਇਐ ਕਿ ਤਿੰਨ ਵਾਰੀ ਦੱਸਿਆ ਕਰੋ; ਜਦ ਤਿੰਨ ਸਿੱਧ ਕਰ ਲਵੇ, ਫੇਰ ਚਾਰ ਵਾਰੀ, ਫੇਰ ਪੰਜ ਵਾਰੀ, ਫੇਰ ਛੇ ਵਾਰੀ ਤੇ ਫੇਰ ਦੁੱਗਣਾ ਅੰਦਰ ਰੋਕੇ। ਜੇ ਤਿੰਨ ਵਾਰੀ 'ਵਾਹਿਗੁਰੂ ਵਾਹਿਗੁਰੂ ਵਾਹਿਗੁਰੂ' ਕਹਿੰਦਾ ਹੈ - ਸੁਆਸ ਖਿਚਦਿਆਂ, ਤਾਂ ਛੇ ਵਾਰੀ 'ਵਾਹਿਗੁਰੂ' ਸਾਹ ਰੋ ਕੇ ਕਹਿਣਾ ਹੈ। ਤਿੰਨ ਵਾਰੀ ਦੂਸਰੀ ਨਾੜ ਜਿਹੜੀ ਹੈ - ਸੱਜੀ, ਤਿੰਨ ਵਾਰੀ ਕਹਿਣਾ ਹੈ, ਫੇਰ ਛੇ ਵਾਰੀ 'ਵਾਹਿਗੁਰੂ ਵਾਹਿਗੁਰੂ' ਸਾਹ ਨੂੰ ਟਿਕਾ ਕੇ ਕਹਿਣਾ ਹੈ। ਫੇਰ ਤਿੰਨ ਵਾਰ ਹੇਠਾਂ ਨੂੰ ਸਾਹ ਜਾਂਦੇ ਹੋਏ ਕਹਿਣਾ ਹੈ। ਜਦੋਂ ਸੁਆਸ ਟਿਕ ਜਾਏਗਾ, ਕੰਟਰੋਲ ਵਿਚ ਆ ਜਾਏਗਾ ਫੇਰ ਇਉਂ ਲੱਗੇਗਾ ਕਿ ਸੁਆਸ ਮੇਰਾ ਲੰਬਾ ਹੈ ਤੇ ਨਾਮ ਛੇਤੀ ਛੇਤੀ ਕਹਿ ਹੋ ਜਾਂਦਾ ਹੈ। ਫੇਰ ਚਾਰ ਵਾਰ ਕਰ ਲਉ। ਫੇਰ ਏਦੂੰ ਵੱਧ ਜਾਵੇ - ਪੰਜ ਵਾਰੀ ਕਰ ਲਉ, ਫੇਰ ਵਧ ਜਾਵੇ - ਛੇ ਵਾਰੀ ਕਰ ਲਓ, ਫੇਰ ਸੱਤ ਵਾਰੀ। ਜਿੰਨਾਂ ਜਿੰਨਾਂ ਕਿਸੇ ਦਾ ਸ਼ੌਕ ਹੈ - ਓਨਾਂ ਕਰ ਸਕਦਾ ਹੈ। ਬਹੁਤਾ ਇਸ ਕਰਕੇ ਨਹੀਂ ਦੱਸਿਆ ਜਾਂਦਾ ਕਿ ਇਕ ਅੰਗ ਨੂੰ ਤਾਂ ਫੜ ਲੈਂਦੇ ਨੇ, ਬ੍ਰਹਮਚਰੀਅ ਨੂੰ ਫੜਦੇ ਨਹੀਂ। ਬ੍ਰਹਮਚਰੀਅ ਨੂੰ ਨਾ ਫੜਨ ਕਰਕੇ ਪਾਗਲ ਹੋ ਜਾਂਦਾ ਹੈ। ਸਰੀਰ 'ਚੋਂ ਤਾਕਤ ਤਾਂ ਸਾਰੀ ਜ਼ਾਇਆ ਕਰ ਦਿਤੀ, ਨਾਮ ਕਾਹਦੇ ਨਾਲ ਜਪ ਲਏਗਾ। ਨਾਮ, ਤਾਂ ਜਪ ਹੋਣੇ ਜੇ ਸਰੀਰ ਤੰਦਰੁਸਤ ਹੈ। ਸਰੀਰ ਵਿਚ ਨੁਕਸ ਪਾ ਦਿਉ - ਆਪੇ ਹੀ, ਫੇਰ ਨਹੀਂ ਜਪ ਹੋਇਆ ਕਰਦਾ। ਇਸ ਕਰਕੇ ਇਹ ਦੱਸੀਦਾ ਹੈ ਕਿ ਰਸਨਾ ਨਾਲ ਕਰੀ ਜਾ - 'ਵਾਹਿਗੁਰੂ-ਵਾਹਿਗੁਰੂ'-

***ਰਸਨਾ ਜਪੀਐ ਏਕੁ ਨਾਮ॥***
***ਈਹੈ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥***
***ਕਟੀਐ ਤੇਰਾ ਅਹੰ ਰੋਗੁ॥***
***ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ॥*** ***ਅੰਗ - ੨੧੧***

ਸੋ ਰਸਨਾ ਨਾਲ 'ਵਾਹਿਗੁਰੂ ਵਾਹਿਗੁਰੂ' ਕਰੀ ਜਾ, ਤੈਨੂੰ ਇਹੀ ਠੀਕ ਹੈ। ਜੇ ਤੇਰੇ ਸਰੀਰ ਵਿਚ ਤੰਦਰੁਸਤੀ ਹੈ, ਜੇ ਗਰਮੀ ਦੌਰਾ ਕਰੇ ਸਰੀਰ ਦੇ ਅੰਦਰ, ਖੁਸ਼ਕੀ ਕਰੇ ਸਰੀਰ ਦੇ ਅੰਦਰ, ਤਾਂ ਫੇਰ ਤੂੰ ਸੁਆਸ ਦੇ ਨਾਮ ਤੇ ਆ ਜਾ। ਇਹ, ਸੰਤ ਦੇਖ ਕੇ ਦੱਸ ਦਿਆ ਕਰਦੇ ਨੇ। ਸਾਰਿਆਂ ਤੇ ਇਹ ਲਾਗੂ ਨਹੀਂ ਹੋਇਆ ਕਰਦਾ। ਤੰਦਰੁਸਤੀ ਸਰੀਰ ਦੀ ਪੂਰੀ ਹੋਵੇ, ਫੇਰ ਏਧਰ ਆਉ; ਨਹੀਂ ਫਿਰ ਇਹਦੇ ਵਿਚ ਗਰਮੀ ਖੁਸ਼ਕੀ ਵਧ ਕੇ ਆਦਮੀ ਝੱਲਾ ਜਿਹਾ ਹੋਣਾ ਸ਼ੁਰੂ ਹੋ ਜਾਂਦਾ ਹੈ। ਸੋ ਇਹ ਮਹਾਰਾਜ ਨੇ ਉਸ ਸਮੇਂ ਦੱਸਿਆ ਸੀ ਕਿਉਂਕਿ ਉਸ ਵੇਲੇ ਸਾਰੇ ਹੀ ਬ੍ਰਹਮਚਾਰੀ ਹੋਇਆ ਕਰਦੇ ਸੀ ਤੇ ਬਿਮਾਰੀਆਂ ਜਿਹੜੀਆਂ ਫੈਲੀਆਂ ਨੇ, ਇਹ ਨਹੀਂ ਸੀ ਆਈਆਂ, ਲਿਟਰੇਚਰ ਮਾੜਾ ਨਹੀਂ ਸੀ ਆਇਆ, ਕਿਸੇ ਦਾ ਮਨ ਨਹੀਂ ਸੀ ਡੋਲਦਾ, ਸਾਰੇ ਟਿਕ ਕੇ ਰਿਹਾ ਕਰਦੇ ਸੀ। ਹੁਣ ਇਹ ਕਲਿਜੁਗ ਨੇ ਆਦਮੀ ਸਾਰੇ ਹਿਲਾਏ ਪਏ ਨੇ। ਸੋ ਇਸ ਕਰਕੇ ਹੁਣ ਤਰੀਕਾ ਹੋਰ ਹੈ। ਉਸ ਵੇਲੇ ਜਿਹੜਾ ਉਨ੍ਹਾਂ ਨੇ ਦੱਸਿਆ, ਉਹ ਮੈਂ ਬੇਨਤੀ ਕਰਦਾ ਹਾਂ, 'ਬਾਹਰ ਤੇ ਮਨ ਸੁਰਤ ਟਿਕਾਵੈ॥ ਦਹਿਨੇ ਸੁਰ ਤੇ ਪ੍ਰਾਨ ਚਢਾਵੈ॥ ਖੈਂਚਤ ਦ੍ਵਾਦਸ ਮਾਤ੍ਰਾ ਜੋਇ॥ ਓਅੰਕਾਰ ਜਪੈ ਤਬ ਸੋਇ॥' ਓਨਾਂ ਚਿਰ 'ਵਾਹਿਗੁਰੂ-ਵਾਹਿਗੁਰੂ' ਕਰੀ ਜਾ। ਇਹੋ ਉਪਦੇਸ਼ ਗੁਰੂ ਮਹਾਰਾਜ ਦਸਵੇਂ ਪਾਤਸ਼ਾਹ ਨੇ ਮਾਤਾ ਜੀਤੇ ਜੀ ਨੂੰ ਦਿਤਾ ਸੀ -

***ਜਿਤੇ ਪ੍ਰਾਣ ਅੰਤਰ ਠਹਿਰਾਵੈ॥***
***ਕੁੰਭਕ ਤੇਤੋ ਨਾਮ ਕਹਾਵੈ॥*** ***ਪੰਨਾ - ੧੧੦ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਜਿੰਨਾਂ ਚਿਰ ਪ੍ਰਾਣ ਰੋਕਣਾ ਹੈ, ਉਹਨੂੰ..........ਕੁੰਭਕ ਕਹਿੰਦੇ ਨੇ। '24 ਮਾਤਰਾ ਓਅੰਕਾਰਾ' 24 ਬਾਰ 'ਵਾਹਿਗੁਰੂ ਵਾਹਿਗੁਰੂ' ਕਹਿਣਾ ਹੈ। ਇਹ ਸਭ ਤੋਂ ਵੱਧ ਹੈ ਲੇਕਿਨ ਜਿਹੜੇ ਜੋਗੀ ਨੇ, ਉਹ 84 ਵਾਰੀ ਕਿਹਾ ਕਰਦੇ ਨੇ -

***ਜਪ ਕਰੈ ਤਹਿਂ ਸਮਹਿ ਉਚਾਰਾ॥***

***ਬਾਵੇਂ ਸੁਰ ਸਿਉਂ ਕਰੇ ਉਤਾਰਾ॥ ਪੰਨਾ - ੧੧੦ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਫੇਰ ਖੱਬੇ ਪਾਸੇ ਦੀ ਸੁਆਸ ਉਤਾਰ ਲੈਣਾ। ਪਹਿਲਾਂ ਖੱਬੇ ਤੋਂ ਚਲਾਇਆ, ਸੱਜੇ ਤੋਂ ਉਤਾਰੋ ਫੇਰ ਸੱਜੇ ਤੋਂ ਖਿੱਚੋ, ਖੱਬੇ ਤੋਂ ਉਤਾਰੋ। ਫੇਰ ਖੱਬੇ ਤੋਂ ਖਿਚਿਆ, ਸੱਜੇ ਤੋਂ ਉਤਾਰਿਆ। ਇਸ ਤਰ੍ਹਾਂ ਅਦਲੀ ਬਦਲੀ ਕਰੀ ਜਾਣੀ ਹੈ। ਇਹਦੀ ਜੁਗਤਿ ਹੋਇਆ ਕਰਦੀ ਹੈ। ਸੁਖਾਲੀ ਜੁਗਤਿ ਭੀ ਹੋਇਆ ਕਰਦੀ ਹੈ। ਜਿਹੋ ਜਿਹਾ ਕਿਸੇ ਦਾ ਸੁਭਾਉ ਹੈ, ਪ੍ਰਕਿਰਤੀ ਹੈ, ਵੈਸਾ ਹੀ ਇਹਦਾ lesson (ਸਬਕ) ਲੈਣਾ ਪੈਂਦਾ ਹੈ। ਪੰਜਾਂ ਪਿਆਰਿਆਂ ਦੇ ਰਾਹੀ, ਅਸੀਂ ਕਿਹਾ ਹੋਇਆ ਹੈ, ਤੁਸੀਂ lesson (ਸਬਕ) ਦੇ ਦਿਆ ਕਰੋ ਇਕ ਵਾਰੀ; ਜੇ ਤਾਂ ਸ਼ੌਕ ਹੋਏਗਾ, ਚੱਲ ਪੈਣਗੇ। ਨਹੀਂ ਹੋਏਗਾ ਤਾਂ ਉਨ੍ਹਾਂ ਦੀ ਮਰਜ਼ੀ ਹੈ। ਅੰਮ੍ਰਿਤ ਇਸੇ ਕਰਕੇ ਛਕਾਉਂਦੇ ਹਾਂ ਕਿ ਭਾਈ ਨਾਮ ਮਿਲਿਐ ਤੁਹਾਨੂੰ, ਨਾਮ ਦੀ ਕਮਾਈ ਕਰੋ। ਸੋ ਕਮਾਈ ਕਰਨੀ ਚਾਹੀਦੀ ਹੈ, ਦ੍ਰਿੜ੍ਹਤਾ ਹੋਣੀ ਚਾਹੀਦੀ ਹੈ - 'ਬਾਵੇਂ ਸੁਰ ਸਿਉਂ ਕਰੇ ਉਤਾਰਾ॥ ਦ੍ਵਾਦਸ ਮਾਤ੍ਰਾ ਜਪ ਓਅੰਕਾਰਾ॥' ਬਾਰਾਂ ਵਾਰੀ 'ਓਅੰਕਾਰ' ਜਾਂ 'ਵਾਹਿਗੁਰੂ' ਦਾ ਨਾਮ ਜਪ ਕੇ ਸੁਆਸ ਛੱਡ ਦੇਵੇ।

***ਰੇਚਕ ਯਾਂਕੋ ਨਾਮ ਕਹੀਜੈ॥ ਸਨੇ ਸਨੇ ਜੋ ਛੋਡਨ ਕੀਜੈ॥***

***ਪੰਨਾ - ੧੧੦ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਫੇਰ ਹੌਲੀ-ਹੌਲੀ ਛੱਡੇ, ਇਉਂ ਜ਼ੋਰ ਨਾਲ ਨਹੀਂ।

***ਤੈਸੇ ਹੀ ਬਾਂਏਂ ਤੇ ਦਾਂਏਂ॥ ਦਾਂਏਂ ਤੇ ਬਾਂਏਂ ਸੁ ਚਢਾਏ॥ ਪੰਨਾ - ੧੧੦ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਇਸ ਤਰ੍ਹਾਂ ਕਰਦਾ ਰਹੇ, ਨਾਮ ਜਪਦਾ ਰਹੇ। ਇਹਦੇ ਨਾਲ ਸੁਰਤ ਟਿਕ ਜਾਵੇਗੀ, ਮਨ ਦੌੜਨ ਤੋਂ ਹਟ ਜਾਵੇਗਾ। ਨਾਲ ਕੀ ਹੋਵੇਗਾ - ਅੰਦਰ ਰਸ ਪੈਦਾ ਹੋ ਜਾਵੇਗਾ, ਰਸਨਾ ਨੂੰ ਰਸ ਆਵੇਗਾ, ਝਰਨ੍ਹਾਟਾਂ ਆਉਣੀਆਂ ਸ਼ੁਰੂ ਹੋ ਜਾਣਗੀਆਂ। ਫੇਰ ਜੀਅ ਕਰੇਗਾ ਕਿ ਮੈਨੂੰ ਹੁਣ ਕੋਈ ਬੁਲਾਵੇ ਨਾ, ਨ ਉਠਾਵੇ ਕੋਈ। ਮਨ, ਕਿਉਂਕਿ ਟਿਕ ਜਾਂਦਾ ਹੈ, ਰਸ ਵਿਚ ਪੈ ਜਾਂਦਾ ਹੈ। ਜਿੰਨਾਂ ਚਿਰ ਇਹ ਨਹੀਂ ਪੈਦਾ ਹੁੰਦਾ, ਓਨਾ ਚਿਰ ਜ਼ੋਰ ਨਾਲ ਹੀ ਨਾਮ ਜਪਦਾ ਹੈ, ਅੰਦਰ ਸੁਰਤਿ ਨਹੀਂ ਟਿਕੀ। ਸੋ ਇਹ ਕਰਦੇ ਕਰਦੇ ਜਿੰਨੀ ਮਿਹਨਤ ਕਰ ਲਏਗਾ ਫੇਰ ਨਾਮ ਜਿਹੜਾ ਹੈ, ਸੁਆਸ ਤੋਂ ਉਪਰ ਆਪੇ ਹੀ ਲੰਘ ਜਾਂਦਾ ਹੈ, ਸੁਆਸ ਦਾ ਧਿਆਨ ਨਹੀਂ ਰਹਿੰਦਾ, ਸੁਆਸ ਆਪੇ ਹੀ ਆਉਂਦਾ ਹੈ - ਆਪਣੇ ਹਿਸਾਬ ਨਾਲ। ਆਉਂਦਾ ਕਿ ਨਹੀਂ ਆਉਂਦਾ, ਇਹਦਾ ਕੋਈ ਪਤਾ ਨਹੀਂ ਹੁੰਦਾ। ਆਉਂਦਾ ਤਾਂ ਹੋਣਾ ਹੈ ਕਿਉਂਕਿ ਸਰੀਰ ਚਲਦਾ ਹੈ ਲੇਕਿਨ ਆਪੇ ਹੀ ਆਉਂਦਾ ਹੈ - ਆਪਣੇ ਹਿਸਾਬ ਦਾ। ਉਸ ਵੇਲੇ ਨਾਮ ਦੀ ਧੁਨ ਸੁਣਨੀ ਸ਼ੁਰੂ ਹੋ ਜਾਂਦੀ ਹੈ। ਨਾਮ ਦੀਆਂ ਅਵਸਥਾਵਾਂ ਨੇ -

ਪਹਿਲਾਂ ਤਾਂ ਉਚੀ-ਉਚੀ 'ਵਾਹਿਗੁਰੂ-ਵਾਹਿਗੁਰੂ' ਕਰੇ। ਇਹਨੂੰ 'ਊਚਾ ਨਾਮ' ਕਹਿੰਦੇ ਨੇ। ਦੂਸਰਾ 'ਅਪਾਸੂ ਨਾਮ' ਹੁੰਦਾ ਹੈ। ਅਪਾਸੂ ਨਾਮ ਹੋਇਆ ਕਰਦਾ ਹੈ - ਬੁੱਲ ਹਿੱਲੀ ਜਾਣੇ ਪਰ ਆਵਾਜ਼ ਨਾ ਆਉਣੀ, ਆਪਣੇ ਆਪ ਨੂੰ ਹੀ ਪਤਾ ਲਗਦਾ ਹੈ। ਜੀਭ ਹਿੱਲਦੀ ਹੈ, ਬੁੱਲ ਹਿਲਦੇ ਨੇ। ਇਹਦਾ ਫਲ ਉਚੀ ਬੋਲਣ ਨਾਲੋਂ ਹਜ਼ਾਰ ਗੁਣਾਂ ਵਧ ਹੋਇਆ ਕਰਦਾ ਹੈ। ਇਸ ਤੋਂ ਬਾਅਦ 'ਮਾਨਸਿਕ ਨਾਮ' ਹੋਇਆ ਕਰਦਾ ਹੈ। ਮਾਨਸਿਕ ਨਾਮ ਦੇ ਅੰਦਰ ਮੰਨਣ ਹੋਇਆ ਕਰਦਾ ਹੈ - ਵਾਹਿਗੁਰੂ ਦਾ ਤੇ ਦੂਸਰਾ ਧਿਆਨ ਹੋਇਆ ਕਰਦਾ ਹੈ, ਵਾਹਿਗੁਰੂ ਦਾ - ਦੋ ਚੀਜ਼ਾਂ ਹੋਇਆ ਕਰਦੀਆਂ ਨੇ। ਜਿਹਨੂੰ 'ਅਜਪਾ ਜਾਪੁ' ਕਹਿੰਦੇ ਨੇ, ਜੀਭ ਤੋਂ ਬਗੈਰ ਜਿਹੜਾ ਨਾਮ ਕਹਿੰਦੇ ਨੇ, ਉਸਦੇ ਬਾਰੇ ਇਸ ਤਰ੍ਹਾਂ ਫੁਰਮਾਨ ਆਉਂਦਾ ਹੈ -

***ਧਾਰਨਾ - ਜਪ ਲੈ ਪਿਆਰਿਆ,***

***ਬਿਨਾਂ ਜੀਭ ਦੇ ਵਾਹਿਗੁਰੂ -੨***

***ਬਿਨੁ ਜਿਹਵਾ ਜੋ ਜਪੈ ਹਿਆਇ॥***

***ਕੋਈ ਜਾਣੈ ਕੈਸਾ ਨਾਉ॥*** ***ਅੰਗ - ੧੨੫੬***

ਫਲ ਕਿੰਨਾ ਹੋਇਆ ਕਰਦਾ ਹੈ - ਹਜ਼ਾਰ ਗੁਣਾਂ ਵਧ ਜਾਇਆ ਕਰਦਾ ਹੈ - ਰਸਨਾ ਦੇ ਨਾਮ ਨਾਲੋਂ। ਪਹਿਲਾਂ ਬੋਲਣਾ - ਬੈਖਰੀ ਨਾਮ ਹੋਇਆ ਕਰਦਾ ਹੈ, ਦੂਸਰਾ ਅਪਾਸੂ ਨਾਮ ਹੋਇਆ ਕਰਦਾ ਹੈ - ਰਸਨਾ ਦੇ ਨਾਲ ਜਪਣਾ, ਤੀਸਰਾ ਮਾਨਸਿਕ ਨਾਮ ਹੋਇਆ ਕਰਦਾ ਹੈ - ਬਗੈਰ ਜੀਭ ਤੋਂ, ਜੀਭ ਹਿਲਦੀ ਨਹੀਂ ਹੈ -

***ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ ॥***
***ਚਰਣ ਸਰਣ ਭਜੁ ਸੰਗਿ ਸਾਧੂ***
***ਭਵ ਸਾਗਰ ਉਤਰਹਿ ਪਾਰਿ ॥*** ***ਅੰਗ - ੧੦੦੬***

ਸੋ ਇਹ ਜੋ ਨਾਮ ਹੈ, ਪ੍ਰੈਕਟਿਸ ਕਰਨ ਦੇ ਨਾਲ ਇਹ ਆ ਜਾਇਆ ਕਰਦਾ ਹੈ। ਬਾਕੀ ਆਮ ਜੋ ਹੈ...........ਕਈ ਪ੍ਰੇਮੀਆਂ ਨੂੰ ਹੁੰਦਾ ਹੈ ਕਿ ਗੱਲ ਤਾਂ ਤੁਸੀਂ ਸਾਨੂੰ ਸੁਣਾ ਦਿਤੀ; ਪਤਾ ਵੀ ਲਗ ਜਾਵੇ। ਸੋ ਸਾਧਸੰਗਤ ਜੀ, ਕਈ ਵਾਰੀ ਇਥੇ ਬੇਨਤੀ ਕਰੀ ਹੈ, ਸ਼ੌਕ ਵਾਲੇ ਬੰਦੇ ਜਿਹੜੇ ਨੇ, ਉਹ ਗੱਲ ਫੜ ਲੈਂਦੇ ਨੇ। ਜਿਨ੍ਹਾਂ ਨੂੰ ਸ਼ੌਕ ਹੀ ਨਹੀਂ, ਗਾਹਕ ਹੀ ਨਹੀਂ, ਉਹ ਗੱਲ ਫੜਿਆ ਨਹੀਂ ਕਰਦੇ -

***ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ ॥***
***ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ ॥*** ***ਅੰਗ - ੧੩੬੫***

ਚਾਰੇ ਗੱਲਾਂ ਨਹੀਂ ਹਨ - ਨਾ ਕੋਈ ਮੁੱਲ ਦੇਣ ਵਾਲਾ ਹੈ, ਨਾ ਕੋਈ ਗਾਹਕ ਹੈ, ਨਾ ਕੋਈ ਦੁਕਾਨ ਹੈ, ਨਾ ਸੌਦਾ ਹੈ।

***ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ ॥***
***ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ ॥*** ***ਅੰਗ - ੧੩੭੨***

ਸੰਤਾਂ ਦੀ ਸੇਵਾ ਕਰੀ ਜਾਉ - ਦਸ ਬਾਰਾਂ ਸਾਲ, ਤਾਂ ਜਾ ਕੇ ਬਿਨਾਂ ਜੀਭਾ ਤੋਂ ਨਾਮ ਜਪਣ ਦੀ ਜੁਗਤੀ ਦੱਸਦੇ ਨੇ। ਫੇਰ ਉਹ ਚਲਦਾ ਵੀ ਹੈ, ਐਵੇਂ ਨਹੀਂ ਹੋਇਆ ਕਰਦਾ। ਫੇਰ ਅੰਦਰ ਨਾਮ ਦੀ ਧੁਨ ਪੈਦਾ ਹੋ ਜਾਂਦੀ ਹੈ। ਸੋ ਮਹਾਰਾਜ ਕਹਿੰਦੇ, ਇਸ ਤਰ੍ਹਾਂ ਕਰਦੇ ਕਰਦੇ -

***ਖੁਲੈ ਰਾਹਿ ਤ੍ਰਿਕੁਟੀ ਇਸ ਢਾਰਾ॥*** ***ਪੰਨਾ - ੧੧੦ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਸੁਰਤ ਚੜ੍ਹ ਜਾਂਦੀ ਹੈ - ਆਗਿਆ ਚਕ੍ਰ ਵਿਚ। ਇਥੇ ਸਹੰਸਰ ਦਲ ਕਮਲ ਆ ਜਾਂਦਾ ਹੈ, ਇਥੇ ਚਿਤ ਇਕਾਗਰ ਹੋ ਜਾਂਦਾ ਹੈ। ਜਿਉਂ-ਜਿਉਂ ਚਿਤ ਇਕਾਗਰ ਹੋਏਗਾ ਤਿਉਂ ਤਿਉਂ ਅੰਦਰਲੀਆਂ ਸ਼ਕਤੀਆਂ ਭਰਮਾਉਣ ਲਗ ਜਾਂਦੀਆਂ ਨੇ। ਤਿੰਨ ਮਾਇਆ ਨੇ ਜਿਹੜੀਆਂ ਆਦਮੀ ਨੂੰ ਪੈਂਦੀਆਂ ਨੇ - ਜਗਿਆਸੂ ਨੂੰ। ਪਹਿਲੀ ਤਾਂ ਬਾਹਰਲੀ ਮਾਇਆ ਹੈ, ਇਸ ਤੋਂ ਬਚ ਜਾਂਦਾ ਹੈ - ਆਦਮੀ। ਦੂਸਰੀ ਅੰਦਰਲੀ ਮਾਇਆ ਹੈ ਜਿਸਨੂੰ 'ਮਾਨਸੀ ਮਾਇਆ' ਕਹਿੰਦੇ ਨੇ। ਬਾਹਰਲੀ ਚੇਤਨ ਮਾਇਆ ਹੈ ਤੇ ਇਹ ਜੜ੍ਹ ਮਾਇਆ ਹੈ, ਅੰਦਰਲੀ ਮਾਨਸੀ ਮਾਇਆ ਹੈ। ਤੀਸਰੀ ਜਿਹੜੀ ਹੈ ਉਹ ਬਹੁਤ ਜ਼ਬਰਦਸਤ ਮਾਇਆ ਹੈ; ਉਹ ਹੈ 'ਸ਼ਕਤੀਆਂ ਦੀ ਮਾਇਆ, ਉਥੋਂ ਕੋਈ ਕੋਈ ਵਿਰਲਾ ਪੁਰਸ਼ ਹੈ ਜਿਹੜਾ ਲੰਘਦਾ ਹੈ, ਸਾਰੇ ਨਹੀਂ ਲੰਘ ਸਕਦੇ ਕਿਉਂਕਿ ਉਹ ਐਨੀ ਦਿਲਕਸ਼ ਹੈ, ਦਿਲ ਨੂੰ ਮੋਹਨ ਵਾਲੀ ਹੈ। ਆਵਾਜ਼ਾਂ ਆਉਂਦੀਆਂ ਨੇ ਕਿ ਤੂੰ ਮੈਨੂੰ ਅੰਗੀਕਾਰ ਕਰ, ਮੈਂ ਤੈਨੂੰ 12000 ਮੀਲ ਤਕ ਸਭ ਕੁਛ ਦਿਖਾ ਦੇਵਾਂਗੀ। ਮਹਾਰਾਜ ਜੀ ਨੇ ਇਕ ਵਾਰੀ ਮੈਨੂੰ ਦੱਸਿਆ ਸੀ। ਮੈਂ ਮਹਾਰਾਜ ਜੀ ਨੂੰ ਬੇਨਤੀ ਕਰੀ, "ਤੁਹਾਡਾ ਜੀਵਨ ਕੋਈ ਲਿਖ ਰਿਹਾ ਹੈ, ਮੈਨੂੰ ਚਿੱਠੀ ਆਈ ਹੈ ਕਿ ਜੇ ਤੁਸੀਂ ਜਾਣਦੇ ਹੋ, ਦੱਸ ਦਿਓ।" ਮਹਾਰਾਜ ਜੀ ਕਹਿੰਦੇ, "ਸੰਤਾਂ ਦੇ ਜੀਵਨ ਦਾ ਕਿਸੇ ਨੂੰ ਕੀ ਪਤਾ ਹੁੰਦਾ ਹੈ ਕਿਉਂਕਿ ਇਹ ਗੁਪਤ ਹੁੰਦਾ ਹੈ ਸਾਰਾ।" ਮੈਂ ਥੋੜ੍ਹਾ ਖਹਿੜਾ ਕਰਿਆ, "ਕ੍ਰਿਪਾ ਕਰੋ ਮਹਾਰਾਜ! ਇਹ ਸ਼ੰਕਾ ਤਾਂ ਨਵਿਰਤ ਕਰੋ ਕਿਉਂਕਿ ਭੇਤ ਦੀ ਗੱਲ ਤੁਸੀਂ ਕਰੀ ਹੈ।" ਕਹਿੰਦੇ, ਜਦੋਂ ਚਿਤ ਇਕਾਗਰ ਹੁੰਦਾ ਹੈ - ਸਹੰਸਰ ਦਲ ਕਮਲ ਵਿਚ, ਉਥੇ ਸਕਤੀਆਂ ਦਾ ਮੰਡਲ ਹੈ, ਉਥੇ ਸ਼ਕਤੀਆਂ ਆਉਂਦੀਆਂ ਨੇ; ਮਾੜਾ ਮੋਟਾ ਤਾਂ ਤਿਲ੍ਹਕ ਜਾਂਦਾ ਹੈ, ਉਹ ਤਾਂ ਫੇਰ ਗਿਆ ਆਇਆ -

***ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥*** ***ਅੰਗ - ੫੯੩***

ਉਹ ਤਾਂ ਨਾਮ ਤੋਂ ਗਿਆ ਕਿਉਂਕਿ ਨਾਮ ਤਕ ਪਹੁੰਚਿਆ ਨਹੀਂ ਹੈ, ਹਉਮੈ ਵਿਚ ਪੈ ਗਿਆ –

***ਹਉਮੈ ਨਾਵੈ ਨਾਲਿ ਵਿਰੋਧੁ ਹੈ***
***ਦੁਇ ਨ ਵਸਹਿ ਇਕ ਠਾਇ॥*** ***ਅੰਗ – ੫੬੦***

ਮਹਾਰਾਜ ਜੀ ਕਹਿੰਦੇ, ਪਹਿਲਾਂ ਆਵਾਜ਼ਾਂ ਆਉਣ ਲਗ ਗਈਆਂ। ਇਕ ਆਵਾਜ਼ ਆਈ ਕਿ ਮੈਂ ਸਾਰੀ ਧਰਤੀ (Earth Planet) ਤੇ ਜੋ ਕੁਛ ਹੋ ਰਿਹਾ ਹੈ – ਸਭ ਦਿਖਾ ਦੇਵਾਂਗੀ, ਮੈਨੂੰ ਤੁਸੀਂ ਅੰਗੀਕਾਰ ਕਰ ਲਓ, ਮੇਰਾ ਨਾਉਂ 'ਦੂਰਦਰਸ਼ਕ ਸਿੱਧੀ' ਹੈ। ਦੂਸਰੀ ਆਈ ਕਿ ਮੈਂ ਸਾਰਿਆਂ ਦੀ ਗੁਪਤ ਬਾਤ ਦੱਸ ਦੇਵਾਂਗੀ, ਦਿਲਾਂ ਵਿਚ ਕੀ ਸੋਚਦੇ ਨੇ, ਕੀਹਨੇ ਗੁਪਤ ਕਿਹੜਾ ਕੰਮ ਕਰਿਐ ਤੇ ਮੇਰਾ ਨਾਉਂ 'ਅੰਤਰਜਾਮਤਾ ਸਿੱਧੀ' ਹੈ – ਮੈਨੂੰ ਅੰਗੀਕਾਰ ਕਰ ਲਓ। ਫੇਰ ਕਹਿੰਦੇ ਆਵਾਜ਼ ਆਈ ਕਿ ਵੱਡੇ ਤੋਂ ਵੱਡੇ ਰਾਜੇ ਪੁਰਸ਼, ਵੱਡੇ ਤੋਂ ਵੱਡੇ ਜਿਹੜੇ ਨੇ, ਉਹ ਤੁਹਾਡੇ ਚਰਨਾਂ ਵਿਚ ਹਾਜ਼ਰ ਕਰੂੰ – ਮੇਰਾ ਨਾਉਂ 'ਪ੍ਰੇਰਨਾ ਸ਼ਕਤੀ' ਹੈ। ਕਹਿੰਦੇ, ਇਸੇ ਤਰ੍ਹਾਂ ਇਕ ਆਈ ਕਿ ਮੈਂ ਤੈਨੂੰ ਇਕ ਛਿਨ ਦੇ ਵਿਚ ਸੂਰਜ ਮੰਡਲ ਤੋਂ ਵੀ ਉਪਰ ਸਾਰੇ ਮੰਡਲ ਦਿਖਾ ਦੇਵਾਂਗੀ, ਜਿੰਨਾਂ ਕੁਛ ਹੈ, ਗੁਪਤ ਵਰਤ ਰਿਹਾ ਹੈ – ਮੈਨੂੰ ਅੰਗੀਕਾਰ ਕਰੋ। ਇਕ ਹੋਰ ਆਈ ਕਿ ਸਰੀਰ ਜਿੰਨਾ ਭਾਰਾ ਜੀਅ ਕਰੇ, ਬੰਦਾ ਕਰ ਲਵੇ, ਜਿੰਨਾ ਸੂਖਸ਼ਮ ਚਾਹੇ, ਓਨਾਂ ਕਰ ਲਵੇ। ਮਹਾਰਾਜ ਜੀ ਕਹਿੰਦੇ, ਸਾਨੂੰ ਐਨਾ ਵੈਰਾਗ ਸੀ, ਅਸੀਂ ਅੱਖ ਭਰ ਕੇ ਵੀ ਨਹੀਂ ਦੇਖਿਆ। ਕਹਿੰਦੇ, ਇਸ ਤੋਂ ਬਾਅਦ ਅੰਦਰਲੇ ਨੈਣਾਂ ਦੇ ਸਾਮ੍ਹਣੇ ਆਉਣੀਆਂ ਸ਼ੁਰੂ ਹੋ ਗਈਆਂ – ਸ਼ਕਲਾਂ ਬਣਾ ਕੇ। ਬਹੁਤ ਸੁੰਦਰ ਸ਼ਕਲਾਂ ਨੇ ਇਸਤ੍ਰੀ ਰੂਪ ਵਿਚ – ਸਿੱਧੀਆਂ ਦੀਆਂ। ਕਹਿੰਦੇ, ਓਥੇ ਮੋਹਿਆ ਜਾਂਦਾ ਹੈ – ਬੰਦਾ। ਸਾਨੂੰ, ਕਿਉਂਕਿ ਵੈਰਾਗ ਬੜਾ ਜ਼ਬਰਦਸਤ ਸੀ, ਅਸੀਂ ਅੱਖ ਭਰ ਕੇ ਭੀ ਨਹੀਂ ਉਧਰ ਦੇਖਿਆ। ਸੋ ਇਹ ਰਿਧੀਆਂ ਸਿਧੀਆਂ ਦਾ ਮੰਡਲ ਮਹਾਤਮਾ ਦੀ ਸੰਗਤ ਤੋਂ ਬਗੈਰ ਪਾਰ ਨਹੀਂ ਹੋਇਆ ਕਰਦਾ; ਉਥੇ ਤਿਲ੍ਹਕ ਜਾਂਦਾ ਹੈ ਬੰਦਾ। ਇਸ ਤੋਂ ਬਾਅਦ ਤ੍ਰਿਕੁਟੀ ਆ ਜਾਂਦੀ ਹੈ। ਤ੍ਰਿਕੁਟੀ ਦੇ ਵਿਚ ਤਿੰਨ ਚੀਜ਼ਾਂ ਹੁੰਦੀਆਂ ਨੇ – ਧਿਆਤਾ, ਧਿਆਨ, ਧੇਅ। ਇਹ ਜਦ ਇਕ ਰੂਪ ਹੋ ਜਾਂਦੇ ਨੇ ਫੇਰ ਤ੍ਰਿਕੁਟੀ ਪਾਰ ਕਰ ਜਾਂਦਾ ਹੈ। ਮਹਾਰਾਜ ਫੁਰਮਾਨ ਕਰਦੇ ਦਸਦੇ ਨੇ ਕਿ ਇਸ ਤਰ੍ਹਾਂ ਕਰਨ ਦੇ ਨਾਲ –

***ਖੁਲੈ ਰਾਹਿ ਤ੍ਰਿਕੁਟੀ ਇਸ ਢਾਰਾ॥***
***ਠਹਿਰਹਿਂ ਪ੍ਰਾਣ ਜਿ ਦਸਵੇਂ ਦ੍ਵਾਰਾ॥*** ***ਪੰਨਾ – ੧੧੦ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਫੇਰ ਦਸਵੇਂ ਦੁਆਰ 'ਚ ਪ੍ਰਾਣ ਠਹਿਰ ਜਾਇਆ ਕਰਦੇ ਨੇ। ਲੇਕਿਨ ਅੱਜ ਦੇ ਮਹਾਤਮਾ ਪ੍ਰਾਣਾਂ ਦੀ ਬਾਤ ਨਹੀਂ ਕਰਦੇ। ਅੱਜ ਦੇ ਸੰਤ ਸੁਰਤਿ ਦੀ ਬਾਤ ਕਰਦੇ ਨੇ ਕਿਉਂਕਿ –

***ਸੁਰਤਿ ਸਬਦਿ ਭਵ ਸਾਗਰੁ ਤਰੀਐ...........॥*** ***ਅੰਗ – ੯੩੮***

ਸੁਰਤਿ ਨੂੰ ਸ਼ਬਦ ਦੇ ਨਾਲ ਲਾਉਣਾ ਹੈ, ਪ੍ਰਾਣਾਂ ਨੂੰ ਨਹੀਂ। ਪ੍ਰਾਣਾਂ ਦਾ ਤਾਂ ਅਸੀਂ ਥੋੜ੍ਹੀ ਦੇਰ ਆਸਰਾ ਲੈ ਕੇ ਅੰਦਰ ਚੜ੍ਹਨਾ ਹੈ। ਸੋ ਉਥੇ ਫਿਰ –

***ਤਬੈ ਅਨਾਹਦ ਕੀ ਧੁਨ ਖੁਲ ਹੈ॥*** ***ਪੰਨਾ – ੧੧੦ (ਸ੍ਰੀ ਗੁ. ਪ੍ਰ. ਪ੍ਰ. ਗ੍ਰੰਥ)***

ਉਥੇ ਅਨਹਦ ਦੀ ਧੁਨੀ ਖੁਲ੍ਹਦੀ ਹੈ –

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥***
***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥*** ***ਅੰਗ – ੯੫੪***

ਉਥੇ ਗੁਰੂ ਦਾ ਸ਼ਬਦ ਸੁਣਦਾ ਹੈ –

***ਧਾਰਨਾ – ਵਾਹਿਗੁਰੂ ਵਾਹਿਗੁਰੂ ਸੁਣਦਾ ਹੈ,***
***ਘਟ ਵਿਚ ਤੇਰੇ, ਘਟ ਵਿਚ ਤੇਰੇ।***
***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥***
***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥***

